

ਕ੍ਰਾਂਤੀਕਾਰੀ ਸੰਤ ਨਾਮਦੇਵ ਜੀ

*Bhagati Movement/Siri Guru Granth Sahib/Gurmat Sahit/ Lexicography/Conceptual Interpretation of Bhagat Namdev/ Contextual Interpretation*

# Krantikari Sant Naam Dev Ji

*by*

**Kundan Lal Badhan**
Inspector Incometax (Retd.)
VPO Manak-Dheri, Distt. Hoshiarpur-Punjab-India
**Parmanent Address**
H. No. 100, Ward No. 1, Adampur, Distt. Jalandhar-Punjab
Ph. 0181-2752244, 98152-96044 (M)

2007
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
*visit us at : www.unistarbooks.com*
Type Setting & Design PCIS
Printed & bound at Jai Offset Printers, Chandigarh
Ph:0172-2640382

## ਸਮਰਪਣ

ਜਨਮ ਦੇਣ ਵਾਲੇ ਮਾਪੇ

ਅਤੇ

ਜ਼ੁਬਾਨ ਦੇਣ ਵਾਲੀ

ਪੰਜਾਬੀ ਮਾਂ ਨੂੰ

# ਤਤਕਰਾ

## ਪਹਿਲਾ ਭਾਗ


- *ਸ਼੍ਰੀ ਬੱਧਣ ਤੇ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ* 11
- *ਕ੍ਰਾਂਤੀਕਾਰੀ ਸੰਤ ਨਾਮਦੇਵ ਜੀ – ਇੱਕ ਸਾਰਥਕ ਖੋਜ* 15
- *ਅਨੌਖੀ ਅਤੇ ਅਦਭੁਤ ਖੋਜ* 18
- *ਇੱਕੀਵੀਂ ਸਦੀ ਦੇ ਆਰੰਭ ਦਾ ਮਹਾਨ ਸਾਹਿੱਤਿਕ ਖੋਜੀ, ਵਿਲੱਖਣ ਆਲੋਚਕ ਅਤੇ ਅਦਭੁਤ ਬੁੱਧੀਜੀਵੀ ਸ਼੍ਰੀ ਕੁੰਦਨ ਲਾਲ ਬੱਧਣ* 19
- *ਦੋ ਸ਼ਬਦ* 23
- *ਸਲਾਹੁਣਯੋਗ ਉੱਦਮ* 25
- *ਕੁੰਦਨ ਲਾਲ ਬੱਧਣ ਵਿਵੇਕ ਅਤੇ ਦਲੀਲ ਦੇ ਆਧਾਰ ਵਾਲਾ ਬੁੱਧੀਜੀਵੀ* 27
- *ਬੱਧਣ ਇਕ ਵਿਲੱਖਣ ਸ਼ਖ਼ਸੀਅਤ* 31
- *ਆਸ਼ੀਰਵਾਦ* 33
- *ਦੋ ਸ਼ਬਦ* 34
- *ਕੁਝ ਮੇਰੇ ਵੱਲੋਂ ਵੀ* 40

1. ਦੇਵਾ ਪਾਹਨ ਤਾਰੀਅਲੇ 53
2. ਏਕ ਅਨੇਕ ਬਿਆਪਕ ਪੂਰਕ 60
3. ਆਨੀਲੇ ਕੁੰਭ ਭਰਾਈਲੇ ਊਦਕ 67
4. ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ 72
5. ਸਪੁ ਕੁੰਚ ਛੋਡੈ ਬਿਖੁ ਨਹੀਂ ਛਾਡੈ 77
6. ਪਾਰਬ੍ਰਹਮੁ ਜਿ ਚੀਨ੍ਹਸੀ 79
7. ਜੌ ਰਾਜੁ ਦੇਹ ਤ ਕਵਨ ਬਡਾਈ 82
8. ਮਲੈ ਨ ਲਾਛੈ ਪਾਰਮਲੋ 85
9. ਜਬ ਦੇਖਾ ਤਬ ਗਾਵਾ 88
10. ਪਾੜ ਪੜੋਸਣਿ ਪੂਛਿ ਲੇ ਨਾਮਾ 93
11. ਅਣਮੜਿਆ ਮੰਦਲੁ ਬਾਜੈ 97
12. ਗਹਰੀ ਕਰਿ ਕੈ ਨੀਵ ਖੁਦਾਈ 100

13. ਦਸ ਬੈਰਾਗਨਿ ਮੋਹਿ ਬਸਿ ਕੀਨੀ 106
14. ਮਾਰਵਾੜਿ ਜੈਸੇ ਨੀਰੁ ਬਾਲਹਾ 110
15. ਪਹਿਲ ਪੁਰੀਏ ਪੁੰਡਰਕ ਵਨਾ 113
16. ਪਤਿਤ ਪਾਵਨ ਮਾਧਉ ਬਿਰਦੁ ਤੇਰਾ 117
17. ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ 120
18. ਕਉਨ ਕੋ ਕਲੰਕੁ ਰਹਿਓ 122
19. ਤੀਨਿ ਛੰਦੇ ਖੇਲੁ ਆਛੈ 125
20. ਮੈ ਅੰਧੁਲੇ ਕੀ ਟੇਕ 127
21. ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ 130
22. ਸਫਲ ਜਨਮੁ ਮੋ ਕਉ ਗੁਰ ਕੀਨਾ 135
23. ਅਸੁਮੇਧ ਜਗਨੇ 137
24. ਨਾਦ ਭ੍ਰਮੇ ਜੈਸੇ ਮਿਰਗਾਏ 142
25. ਮੋ ਕਉ ਤਾਰਿਲੇ ਰਾਮਾ 144
26. ਮੋਹਿ ਲਾਗਤੀ ਤਾਲਾਬੇਲੀ 146
27. ਹਰਿ ਹਰਿ ਕਰਤ ਮਿਟੇ ਸਭਿ ਭਰਮਾ 148
28. ਭੈਰਉ ਭੂਤ ਸੀਤਲਾ ਧਾਵੈ 155
29. ਆਜੁ ਨਾਮੇ ਬੀਠਲੁ ਦੇਖਿਆ 159
30. ਆਨੀਲੇ ਕਾਗਦੁ ਕਾਟੀਲੇ ਗੂਡੀ 164
31. ਬੇਦ ਪੁਰਾਨ ਸਾਸਤ੍ਰ ਆਨੰਤਾ 168
32. ਮਾਇ ਨਾ ਹੋਤੀ ਬਾਪੁ ਨ ਹੋਤਾ 173
33. ਬਾਨਾਰਸੀ ਤਪੁ ਕਰੈ ਉਲਟਿ 176
34. ਧਨਿਧੰਨਿ ਓ ਰਾਮ ਬੇਨੁ ਬਾਜੈ 182
35. ਮੇਰੋ ਬਾਪੁ ਮਾਧਉ ਤੂ ਧਨੁ ਕੇਸੌ 185
36. ਸਭੈ ਘਟ ਰਾਮੁ ਬੋਲੈ 190
37. ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ 193
38. ਰੇ ਜਿਹਬਾ ਕਰਉ ਸਤ ਖੰਡ 203
39. ਪਰਧਨ ਪਰ ਦਾਰਾ ਪਰਹਰੀ 206
40. ਦੂਧੁ ਕਟੋਰੈ ਗਡਵੈ ਪਾਨੀ 209
41. ਮੈ ਬਉਰੀ ਮੇਰਾ ਰਾਮੁ ਭਤਾਰੁ 214
42. ਕਬਹੂ ਖੀਰਿ ਖਾਡ ਘੀਉ ਨ ਭਾਵੈ 217
43. ਹਸਤ ਖੇਲਤ ਤੇਰੇ ਦੇਹੁਰੇ ਆਇਆ 220
44. ਜੈਸੀ ਭੂਖੇ ਪ੍ਰੀਤਿ ਅਨਾਜ 223
45. ਘਰੇ ਕੀ ਨਾਰਿ ਤਿਆਗੈ ਅੰਧਾ 227
46. ਸੰਡਾ ਮਰਕਾ ਜਾਇ ਪੁਕਾਰੇ 230

47. ਸੁਲਤਾਨੁ ਪੂਛੈ ਸੁਨੁ ਬੇ ਨਾਮਾ 235
48. ਜਉ ਗੁਰਦੇਉ ਤ ਮਿਲੈ ਮੁਰਾਰਿ 248
49. ਆਉ ਕਲੰਦਰ ਕੇਸਵਾ 254
50. ਸਾਹਿਬੁ ਸੰਕਟਵੈ ਸੇਵਕੁ ਭਜੈ 260
51. ਲੋਭ ਲਹਰਿ ਅਤਿ ਨੀਝਰ ਬਾਜੈ 266
52. ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ 269
53. ਕਾਏਂ ਰੇ ਮਨ ਬਿਖਿਆ ਬਨ ਜਾਇ 272
54. ਬਦਹੁ ਕੀਨ ਨ ਹੋਡ ਮਾਧਉ 276
55. ਦਾਸ ਅਨਿੰਨ ਮੇਰੋ ਨਿਜ ਰੂਪ 280
56. ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ 283
57. ਮੋ ਕਉ ਤੂੰ ਨ ਬਿਸਾਰਿ 306
58. ਐਸੋ ਰਾਮ ਰਾਇ ਅੰਤਰਜਾਮੀ 310
59. ਮਨ ਕੀ ਬਿਰਥਾ ਮਨੁ ਹੀ ਜਾਨੈ 312
60. ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ 316
61. ਅਕੁਲ ਪੁਰਖ ਇਕ ਚਲਿਤੁ ਉਪਾਇਆ 319

## ਦੂਜਾ ਭਾਗ

62. ਭਗਤ ਨਾਮਦੇਵ ਜੀ ਦੀ ਉਹ ਰਚਨਾ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਹੈ 324
63. ਸੰਤ ਨਾਮਦੇਵ ਕੀ ਹਿੰਦੀ ਪਦਾਵਲੀ ਵਿੱਚੋਂ 336

## ਤੀਸਰਾ ਭਾਗ

64. ਨਾਮਦੇਵ ਜੀ ਵੱਲੋਂ ਵਰਤੇ 18 ਰਾਗਾਂ ਦਾ ਸੰਖੇਪ ਵਰਣਨ 349

# ਸ਼੍ਰੀ ਬੱਧਣ ਤੇ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ

ਸ਼੍ਰੀ ਕੁੰਦਨ ਲਾਲ ਬੱਧਣ ਨੂੰ ਮੈਂ ਕਈ ਦਹਾਕਿਆਂ ਤੋਂ ਜਾਣਦਾ ਹਾਂ। ਇਹ ਇਨਕਮ ਟੈਕਸ ਵਿਭਾਗ ਵਿੱਚ ਇੰਸਪੈਕਟਰ ਸਨ ਤੇ ਬਾਬਾ ਸਾਹਿਬ ਅੰਬੇਦਕਰ ਦੇ ਸਮਾਗਮਾਂ ਵਿਚ ਅਕਸਰ ਮਿਲਦੇ ਰਹਿੰਦੇ ਹਨ। ਸਾਹਿੱਤ ਤੇ ਵੀ ਇਨ੍ਹਾਂ ਦੀ ਇੰਸਪੈਕਟਰੀ ਵਾਲੀ ਨਜ਼ਰ ਰਹਿੰਦੀ ਹੈ। ਜਦੋਂ ਮਿਲਦੇ ਕੋਈ ਨਾ ਕੋਈ ਨਵੀਂ ਤੇ ਵਧੀਆ ਗੱਲ ਕਰਦੇ, ਕਿਸੇ ਨਵੀਂ ਪੜ੍ਹੀ ਕਿਤਾਬ ਦੀ ਚਰਚਾ ਕਰਦੇ; ਕੋਈ ਨਵਾਂ ਨੁਕਤਾ ਉਠਾਉਂਦੇ ਜਾਂ ਫਿਰ ਕਿਤੋਂ ਬੜੀ ਮੁਸ਼ਕਿਲ ਨਾਲ ਮਿਲੀ ਕਿਤਾਬ ਦੀ ਗੱਲ ਦਸਦੇ।

ਜਦੋਂ ਰਿਟਾਇਰ ਹੋਏ ਤਾਂ ਇਨ੍ਹਾਂ 'ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜੀ ਯੁੱਧ" ਕਿਤਾਬ ਪ੍ਰਕਾਸ਼ਿਤ ਕਰ ਦਿੱਤੀ। ਇਹ ਕਿਤਾਬ ਮੈਂ ਖਰੜੇ ਦੇ ਰੂਪ ਵਿੱਚ ਵੀ ਦੇਖੀ ਸੀ ਤੇ ਮੈਨੂੰ ਲਗਦਾ ਸੀ ਕਿ ਜਦੋਂ ਇਹ ਛਪੇਗੀ ਤਾਂ ਚਰਚਾ ਦਾ ਵਿਸ਼ਾ ਜ਼ਰੂਰ ਬਣੇਗੀ; ਤੇ ਮੇਰੀ ਇਹ ਸੋਚ ਸੱਚ ਸਿੱਧ ਹੋਈ, ਉਸ ਪੁਸਤਕ ਨੂੰ ਭਰਵਾਂ ਹੁੰਗਾਰਾ ਮਿਲਿਆ।

ਉਸ ਉਪਰੰਤ ਬੱਧਣ ਜੀ "ਕ੍ਰਾਂਤੀਕਾਰੀ ਸੰਤ ਨਾਮਦੇਵ ਜੀ" ਪੁਸਤਕ ਨੂੰ ਲਿਖਣ ਵਿੱਚ ਰੁੱਝ ਗਏ। ਕਦੇ-ਕਦੇ ਫੋਨ ਆਉਂਦਾ ਤਾਂ ਕਿਸੇ ਨਾ ਕਿਸੇ ਸ਼ਬਦ ਦਾ ਮੂਲ ਜਾਂ ਉਸਦਾ ਅਰਥ ਜਾਂ ਕਿਸੇ ਤੁਕ ਦਾ ਅਰਥ ਹੀ ਗਲਬਾਤ ਦਾ ਮੁੱਖ ਵਿਸ਼ਾ ਹੁੰਦਾ।

ਸ਼੍ਰੀ ਬੱਧਣ ਨੇ ਅਨੇਕਾਂ ਭਾਸ਼ਾਵਾਂ ਦੇ ਸ਼ਬਦਾਂ ਤੇ ਵਿਚਾਰ ਕੀਤਾ ਅਤੇ ਸੰਤਾਂ ਦੀ ਬਾਣੀ ਦੇ ਅਸਲੀ ਅਰਥਾਂ ਤੱਕ ਪੁੱਜਣ ਦੀ ਖੋਜ ਜਾਰੀ ਰਖੀ। ਇਸ ਖੋਜ ਦੌਰਾਨ ਉਨ੍ਹਾਂ ਨੇ ਵਿਦਵਾਨਾਂ ਦੇ ਪ੍ਰਚਲਿਤ ਟੀਕਿਆਂ ਆਦਿ ਦੀ ਵੀ ਪੜਚੋਲ ਕੀਤੀ ਤੇ ਉਨ੍ਹਾਂ ਵਿਚਲੀਆਂ ਊਣਤਾਈਆਂ ਵੱਲ ਵੀ ਸੰਕੇਤ ਕੀਤਾ।

ਹਥਲੀ ਪੁਸਤਕ "ਕ੍ਰਾਂਤੀਕਾਰੀ ਸੰਤ ਨਾਮਦੇਵ ਜੀ" ਵਿਚ ਉਨ੍ਹਾਂ ਨੇ ਨਾਮਦੇਵ ਜੀ ਦੀ ਬਾਣੀ ਦੀ ਜਿਸ ਤਰ੍ਹਾਂ ਵਿਆਖਿਆ ਕੀਤੀ ਹੈ, ਜਿਸ ਤਰ੍ਹਾਂ ਇਕ-ਇਕ ਸ਼ਬਦ ਤੇ ਵਿਚਾਰ ਕੀਤਾ ਹੈ, ਅਤੇ ਆਪਣੇ ਮਤ ਦੀ ਪੁਸ਼ਟੀ ਲਈ ਜਿਸ ਤਰ੍ਹਾਂ ਅਨੇਕ੍ਹਾਂ ਗ੍ਰੰਥਾਂ ਦੇ ਹਵਾਲੇ ਦਿੱਤੇ ਹਨ, ਉਹ ਲੇਖਕ ਦੀ ਵਿੱਦਵਤਾ, ਵਿਸ਼ੇ ਦੀ ਪਕੜ, ਉਸਦੇ ਵਿਸ਼ਾਲ ਅਧਿਐਨ ਅਤੇ ਉਸਦੀ ਸੂਖਮ ਦ੍ਰਿਸ਼ਟੀ ਤੇ ਤੀਖਣ ਬੁੱਧੀ ਦੇ ਲਖਾਇਕ ਹਨ।

ਨਾਮਦੇਵ ਜੀ ਦਾ ਜਨਮ ਸੰਨ 1270 ਵਿੱਚ ਨਰਸੀ-ਬਾਮਣੀ ਜਾਂ ਵਾਮਣੀ ਪਿੰਡ (ਸਤਾਰਾ) ਵਿਖੇ ਹੋਇਆ ਸੀ ਜੋ ਮਹਾਰਾਸ਼ਟਰ ਵਿੱਚ ਹੈ। ਇਤਿਹਾਸਕਾਰਾਂ ਦੇ ਅਨੁਸਾਰ ਸੰਨ 1350 ਵਿੱਚ 80 ਸਾਲ ਦੀ ਉਮਰੇ ਇਨ੍ਹਾਂ ਦਾ ਸ਼ਰੀਰ ਪੰਜਾਂ ਤੱਤਾਂ ਵਿੱਚ ਵਿਲੀਨ ਹੋਇਆ।

ਇਨ੍ਹਾਂ ਨੇ ਦੇਸ਼ ਦੇ ਅਨੇਕਾਂ ਇਲਾਕਿਆਂ ਦੀ ਯਾਤਰਾ ਵੀ ਕੀਤੀ ਤੇ ਪੰਜਾਬ ਵਿਚ 18 ਸਾਲ ਦਾ ਪ੍ਰਵਾਸ ਵੀ ਕੀਤਾ। ਬੱਧਣ ਜੀ ਦੀ ਖੋਜ ਅਨੁਸਾਰ ਉਹ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿੱਚ ਐਨਾ ਲੰਮਾ ਸਮਾਂ ਰਹੇ।

ਨਾਭਾਦਾਸ ਨੇ ਆਪਣੇ ਗ੍ਰੰਥ ਭਕਤਮਾਲ ਵਿੱਚ ਨਾਮਦੇਵ ਜੀ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਬੀਠੁਲ (ਵਿਸ਼ਣੂ ਭਗਵਾਨ) ਨੇ ਇਨ੍ਹਾਂ ਪਾਸੋਂ ਦੁੱਧ ਪੀਤਾ ਸੀ ਤੇ ਇਨ੍ਹਾਂ ਨੇ ਮਰੀ ਹੋਈ ਗਊ ਨੂੰ ਜੀਵਤ ਕਰਕੇ ਅਸੁਰਾਂ ਨੂੰ ਆਪਣੀ ਹੋਂਦ ਦਾ ਪਰਿਚੈ ਦਿੱਤਾ ਸੀ:

ਨਾਮਦੇਵ ਪ੍ਰਤਿਗਿਆ ਨਿਰਬਾਹੀ ਜਿਉਂ ਤਰੇਤਾ ਨਰਹਰਿਦਾਸ ਕੀ।
ਬਾਲਦਸ਼ਾ ਬੀਠੁੱਲ ਪਾਨਿ ਜਾ ਕੇ ਪੈ ਪੀਔ।
ਮਰਿਤਕ ਗਊ ਜੀਵਾਏ ਪਰਚੋ ਅਸੁਰਨ ਕੌ ਦੀਔ।
ਸੇਜ ਸਲਿਲ ਤੈ ਕਾਢਿ ਪਹਿਲ ਜੈਸੀ ਹੀ ਹੋਤੀ।
ਦੇਵਲ ਉਲਟਿਉ ਦੇਖਿ ਸਕੁਚ ਰਹੇ ਸਬ ਹੀ ਸੋਤੀ।
'ਪੰਡੁਰਨਾਥ' ਕ੍ਰਿਤ ਅਨੁਗ ਜਿਉਂ ਛਾਨਿ ਸੁਕਰ ਛਾਈ ਘਾਸ ਕੀ।
ਨਾਮਦੇਵ ਪ੍ਰਤਿਗਿਆ ਨਿਰਬਾਹੀ ਜਿਉਂ ਤਰੇਤਾ ਨਰਹਰਿਦਾਸ ਕੀ॥

(ਭਕਤਮਾਲ, ਛੱਪਯ 38)

ਨਾਮਦੇਵ ਜੀ ਕਿਉਂਕਿ ਮੂਲ ਰੂਪ 'ਚ ਮਹਾਰਾਸ਼ਟਰ ਦੇ ਨਿਵਾਸੀ ਸਨ, ਇਸ ਕਰਕੇ ਇਨ੍ਹਾਂ ਦੀ ਜ਼ਿਆਦਾ ਰਚਨਾ ਮਰਾਠੀ ਵਿੱਚ ਹੀ ਮਿਲਦੀ ਹੈ। ਅਭੰਗ ਮਰਾਠੀ ਵਿੱਚ ਹੀ ਹਨ, ਪਰ ਉਨ੍ਹਾਂ ਨੇ ਬ੍ਰਿਜ ਭਾਸ਼ਾ ਅਤੇ ਸਧੁੱਕੜੀ ਭਾਸ਼ਾ ਵਿੱਚ ਵੀ ਰਚਨਾ ਕੀਤੀ ਹੈ। ਸਰਗੁਣ ਭਗਤੀ ਵਾਲੇ ਸ਼ਬਦਾਂ (ਪਦਾਂ) ਦੀ ਰਚਨਾ ਉਨ੍ਹਾਂ ਨੇ ਜੋ ਬ੍ਰਿਜ ਭਾਸ਼ਾ 'ਚ ਕੀਤੀ ਹੈ ਤਾਂ ਨਿਰਗੁਣ ਬਾਣੀ, ਖੜ੍ਹੀ ਬੋਲੀ ਜਾਂ ਸਧੁੱਕੜੀ ਭਾਸ਼ਾ ਵਿੱਚ ਹੈ। ਰਾਮ ਚੰਦਰ ਸ਼ੁਕਲ ਦਾ ਕਹਿਣਾ ਹੈ ਕਿ ਨਾਮਦੇਵ ਜੀ ਦੀ ਰਚਨਾ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਨਿਰਗੁਣ ਪੰਥ ਦਾ ਰਾਹ ਬਣਾਉਣ ਵਾਲੇ ਨਾਥਪੰਥ ਦੇ ਯੋਗੀ ਅਤੇ ਭਗਤ ਨਾਮਦੇਵ ਜੀ ਸਨ, ਬਾਅਦ ਵਿੱਚ ਕਬੀਰ ਜੀ ਨੇ ਇਸ ਰਾਹ ਨੂੰ ਹੋਰ ਅੱਗੇ ਤੋਰਿਆ।

ਨਾਮਦੇਵ ਜੀ ਦੀ ਸਾਰੀ ਬਾਣੀ ਨੂੰ ਵਿਦਵਾਨਾਂ ਨੇ ਤਿੰਨ ਭਾਗਾਂ ਵਿੱਚ ਵੰਡਿਆ ਹੈ:

(1) ਮੁੱਢਲੀਆਂ ਉਹ ਰਚਨਾਵਾਂ ਜਦੋਂ ਉਹ ਸ਼੍ਰੀ ਪੰਡਰੀਨਾਥ ਦੀ ਮੂਰਤੀ ਦੀ ਪੂਜਾ ਕਰਦੇ ਸਨ।

(2) ਮੱਧਕਾਲ ਦੀਆਂ ਰਚਨਾਵਾਂ, ਜੋ ਅੰਧ ਵਿਸ਼ਵਾਸ ਤੋਂ ਮੁਕਤ ਹੋ ਰਹੀਆਂ ਸਨ।

(3) ਬਾਅਦ ਦੀਆਂ ਰਚਨਾਵਾਂ, ਜਦੋਂ ਉਹ ਈਸ਼ਵਰ ਨੂੰ ਹਰ ਥਾਂ ਵਿਆਪਕ ਦੇਖ ਰਹੇ ਸਨ (ਇਸੇ ਕਾਲ ਦੀਆਂ ਰਚਨਾਵਾਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਹਨ)

ਕਈ ਵਿਦਵਾਨਾਂ ਨੇ ਜਿਨ੍ਹਾਂ 'ਚੋ ਡਾ. ਭੰਡਾਰਕਰ ਪ੍ਰਮੁੱਖ ਹਨ, ਨੇ ਨਾਮਦੇਵ ਜੀ ਦੀ ਰਚਨਾ ਨੂੰ ਉਨ੍ਹਾਂ ਦੀ ਭਾਸ਼ਾ ਦੇ ਆਧਾਰ ਤੇ ਬਹੁਤ ਬਾਅਦ ਦੀ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਹ ਨਾਮਦੇਵ ਜੀ ਦੀ ਰਚਨਾ ਨੂੰ 14 ਵੀਂ ਸਦੀ ਤੋਂ ਵੀ ਬਾਅਦ ਦੀ ਦੱਸਦੇ ਹਨ, ਪਰ ਇਹ ਠੀਕ ਨਹੀਂ।

ਡਾ. ਭੰਡਾਰਕਰ ਦੇ ਮਤ ਦਾ ਖੰਡਨ ਕਰਦੇ ਹੋਏ ਪ੍ਰੋ: ਰਾਨਾਡੇ ਅਤੇ ਡਾ. ਰਾਮ ਕੁਮਾਰ ਵਰਮਾ ਲਿਖਦੇ ਹਨ ਕਿ ਨਾਮਦੇਵ ਜੀ ਦੀ ਰਚਨਾ ਇਸ ਕਰਕੇ ਬਹੁਤ ਪਹਿਲਾਂ ਦੀ ਨਹੀਂ ਲਗਦੀ ਕਿਉਂਕਿ ਉਹ ਰਮਤੇ ਯੋਗੀ ਸਨ; ਉਹ ਕਈ ਇਲਾਕਿਆਂ ਦੀ ਯਾਤਰਾ ਕਰਦੇ ਰਹਿੰਦੇ ਸਨ, ਦੂਜੇ ਉਨ੍ਹਾਂ ਦੀ ਕਵਿਤਾ ਬਹੁਤ ਸਮੇਂ ਤੱਕ ਮੌਖਿਕ ਰੂਪ ਵਿੱਚ ਜਨਤਾ 'ਚ ਪ੍ਰਚਲਿਤ ਰਹੀ, ਜਨਤਾ ਦੇ ਪ੍ਰੇਮ ਅਤੇ ਪ੍ਰਚਾਰ ਨੇ ਹੀ ਕਵਿਤਾ ਦੀ ਭਾਸ਼ਾ ਨੂੰ ਆਧੁਨਿਕ ਰੂਪ ਪ੍ਰਦਾਨ ਕੀਤਾ ਹੈ, ਇਸ ਲਈ ਭਾਸ਼ਾ ਦੀ ਤਾਜ਼ਗੀ ਦੇ ਆਧਾਰ ਤੇ ਉਨ੍ਹਾਂ ਦੀ ਰਚਨਾ ਨੂੰ 13 ਵੀਂ ਸਦੀ ਤੋਂ ਬਾਅਦ ਦੀ ਕਹਿਣਾ ਸਰਾਸਰ ਗਲਤ ਹੋਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਾਮਦੇਵ ਜੀ ਦੇ 61 ਸ਼ਬਦ ਹਨ ਜੋ 18 ਰਾਗਾਂ ਵਿੱਚ ਉਚਾਰੇ ਗਏ ਹਨ, ਪਰ ਬੱਧਣ ਨੇ ਇਸ ਤੋਂ ਛੁੱਟ ਹੋਰ ਬਾਣੀ ਵੀ ਆਪਣੀ ਇਸ ਕਿਤਾਬ ਵਿੱਚ ਸ਼ਾਮਲ ਕੀਤੀ ਹੈ। ਇਨ੍ਹਾਂ 61 ਸ਼ਬਦਾਂ ਦੇ ਅਰਥ ਪ੍ਰੋ. ਸਾਹਿਬ ਸਿੰਘ ਹੁਰਾਂ ਵੀ ਕੀਤੇ ਹਨ, ਪਰ ਸ਼੍ਰੀ ਬੱਧਣ ਨੇ ਦਰਸਾਇਆ ਹੈ ਕਿ ਕਈ ਥਾਵਾਂ ਤੇ ਪ੍ਰੋ. ਸਾਹਿਬ ਸਿੰਘ ਅਰਥਾਂ ਨੂੰ ਸਹੀ ਰੂਪ ਵਿੱਚ ਪ੍ਰਗਟਾਉਣ ਤੋਂ ਅਸਮਰਥ ਰਹੇ ਹਨ। ਸ਼੍ਰੀ ਬੱਧਣ ਦੀਆਂ ਇਸ ਸੰਬੰਧੀ ਟਿੱਪਣੀਆਂ ਉਨ੍ਹਾਂ ਦੇ ਗਹਿਰੇ ਅਤੇ ਵਿਸ਼ਾਲ ਅਧਿਐਨ ਦਾ ਹੀ ਸਿੱਟਾ ਹਨ। ਇਹ ਖੋਜੀ ਵਿਦਵਾਨਾਂ, ਵਿਦਿਆਰਥੀਆਂ ਅਤੇ ਬਾਣੀ ਨੂੰ ਭਲੀਭਾਂਤ ਸਮਝਣ ਦੇ ਅਭਿਲਾਖੀਆਂ ਲਈ ਚਾਨਣ ਮੁਨਾਰਾ ਸਿੱਧ ਹੋਣਗੀਆਂ। ਇਨ੍ਹਾਂ ਵਿੱਚ ਬੱਧਣ ਹੁਰਾਂ ਦੀ ਵਿੱਦਵਤਾ ਆਪਣੇ ਪੂਰੇ ਜੋਬਨ ਤੇ ਹੈ।

ਸ਼੍ਰੀ ਬੱਧਣ ਦਾ ਭਾਰਤੀ ਧਰਮਾਂ ਸਬੰਧੀ ਅਧਿਐਨ ਬਹੁਤ ਗਹਿਰਾ ਹੈ। ਨਾਮਦੇਵ ਜੀ ਦੀ ਇਕ ਤੁਕ– "ਸਾਚਿ ਸ਼ੀਲਿ ਚਾਲਹੁ ਸੁਲਿਤਾਨੁ"– ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ– "ਹੋ ਸਕਦਾ ਹੈ ਕਿ ਨਾਮਦੇਵ ਜੀ ਨੇ ਇਹ ਸ਼ੀਲ ਦਾ ਸ਼ਬਦ ਮਹਾਤਮਾ ਬੁੱਧ ਦੇ ਪੰਚ ਸ਼ੀਲ ਤੋਂ ਲਿਆ ਹੋਵੇ, ਕਿਉਂਕਿ ਮੁਸਲਮਾਨਾਂ ਦੀ ਆਮਦ ਤੋਂ ਪਹਿਲਾਂ ਹਿੰਦ ਵਿੱਚ ਬੁੱਧ ਧਰਮ ਦਾ ਕਾਫੀ ਪ੍ਰਭਾਵ ਸੀ," (ਕ੍ਰਾਂਤੀਕਾਰੀ ਸੰਤ ਨਾਮਦੇਵ ਜੀ, ਪੰ. 246)

ਇਹ ਟਿੱਪਣੀ ਬਹੁਤ ਮਹੱਤਵਪੂਰਨ ਹੈ। ਹਿੰਦੂ ਧਰਮ ਵਿੱਚ ਸ਼ੀਲ ਦਾ ਕੋਈ ਖਾਸ ਮਹੱਤਵ ਹੈ ਹੀ ਨਹੀਂ ਤੇ ਨਾ ਹੀ ਇਹ ਸ਼ਬਦ ਹਿੰਦੂਆਂ ਵਿੱਚ ਆਮ ਪ੍ਰਚਲਿਤ ਹੈ, ਬੁੱਧ ਧਰਮ ਵਿੱਚ ਇਹ ਮੁੱਢਲਾ ਤੇ ਬੁਨਿਆਦੀ ਸੰਕਲਪ ਹੈ। ਇਸ ਲਈ ਬੱਧਣ ਹੁਰਾਂ ਦਾ ਸ਼ੀਲ ਸ਼ਬਦ ਦੀ ਪਿੱਠ ਭੂਮੀ ਦਰਸਾਉਣਾ ਆਪਣੇ ਆਪ ਵਿੱਚ ਇਸ ਗਲ ਨੂੰ ਰੇਖਾਂਕਿਤ ਕਰਦਾ ਹੈ ਕਿ ਉਨ੍ਹਾਂ ਨੇ ਨਾਮਦੇਵ ਜੀ ਦੀ ਬਾਣੀ ਨੂੰ ਸਹੀ ਪਰਿਪੇਖ ਵਿੱਚ ਰੱਖਣ ਦਾ ਸ਼ਲਾਘਾ ਯੋਗ ਕੰਮ ਕੀਤਾ ਹੈ।

ਇਸ ਤੁਕ ਵਿੱਚ ਆਏ ਸੁਲਤਾਨ ਸ਼ਬਦ ਦੀ ਵਿਆਖਿਆ ਕਰਦਿਆਂ ਪ੍ਰੋ. ਸਾਹਿਬ

ਸਿੰਘ ਜੀ ਨੇ ਲਿਖਿਆ ਹੈ ਕਿ ਸੁਲਿਤਾਨੁ ਤੋਂ ਭਾਵ ਪੈਰੋ ਨਾਂ ਦੇ ਬਾਦਸ਼ਾਹ ਤੋਂ ਹੈ, ਪਰ ਬੱਧਣ ਜੀ ਨੇ ਉਸ ਸਮੇਂ ਦੇ ਸਾਰੇ ਬਾਦਸ਼ਾਹਾਂ ਦੀ ਚਰਚਾ ਕਰਨ ਉਪਰੰਤ ਇਹ ਸਿੱਟਾ ਕੱਢਿਆ ਹੈ ਕਿ ਪੈਰੋ ਨਾਂ ਦਾ ਕੋਈ ਬਾਦਸ਼ਾਹ ਨਾਮਦੇਵ ਜੀ ਦਾ ਸਮਕਾਲੀ ਨਹੀਂ ਸੀ। ਸੁਲਤਾਨ ਤੋਂ ਉਨ੍ਹਾਂ ਦਾ ਭਾਵ ਮਹੁੰਮਦ ਤੁਗਲਕ ਤੋਂ ਸੀ।

ਬੱਧਣ ਜੀ ਦੀ ਇਹ ਗਲ ਬਿਲਕੁਲ ਸਹੀ ਜਾਪਦੀ ਹੈ ਕਿਉਂਕਿ ਪੈਰੋ ਨਾਮ ਤਾਂ ਹਿੰਦੂ ਹੈ, ਗੈਰ-ਮੁਸਲਮਾਨੀ/ਗੈਰ ਇਸਲਾਮੀ ਹੈ, ਜਦਕਿ ਭਕਤਮਾਲ ਵਿੱਚ ਨਾਭਾ ਦਾਸ ਨੇ ਸਪਸ਼ਟ ਤੌਰ ਤੇ ਅਸੁਰਨ ਸ਼ਬਦ ਇਸਤੇਮਾਲ ਕੀਤਾ ਹੈ, ਜੋ ਕਿਸੇ ਗ਼ੈਰ-ਹਿੰਦੂ ਤੇ ਮੁਸਲਮਾਨ ਬਾਦਸ਼ਾਹ ਦਾ ਹੀ ਲਖਾਇਕ ਹੈ। ਪੈਰੋ ਸ਼ਬਦ ਦੇ ਹਿੰਦੂ ਹੋਣ ਕਰਕੇ ਸ੍ਰੀ ਬੱਧਣ ਦਾ ਸੁਲਤਾਨ ਸ਼ਬਦ ਤੋਂ ਮੁਹੰਮਦ ਤੁਗਲਕ ਅਰਥ ਲੈਣਾ ਬਿਲਕੁਲ ਵਾਜਬ ਪ੍ਰਤੀਤ ਹੁੰਦਾ ਹੈ।

ਪ੍ਰੋ: ਰਾਨਾਡੇ ਨੇ ਅਲਾਉਦੀਨ ਖਿਲਜੀ ਵੱਲ ਸੰਕੇਤ ਕੀਤਾ ਹੈ, ਪਰ ਉਹ ਵੀ ਸਹੀ ਨਹੀਂ ਜਾਪਦਾ। ਗਿਆਨੀ ਖ਼ਜ਼ਾਨ ਸਿੰਘ ਅਨੁਸਾਰ ਨਾਮਦੇਵ ਜੀ 55 ਸਾਲ ਦੀ ਉਮਰ ਵਿਚ ਪੰਜਾਬ ਆਏ ਤੇ ਇਥੇ 18 ਸਾਲ ਰਹੇ। ਇਥੇ ਆ ਕੇ ਰਹਿਣ ਦਾ ਕਾਰਨ ਜੇ ਅਸੁਰਾਂ ਦੇ ਅਤਿਆਚਾਰ ਨੂੰ ਮੰਨਿਆ ਜਾਵੇ ਤਾਂ ਵੀ ਉਸ ਵੇਲੇ ਦਾ ਬਾਦਸ਼ਾਹ ਮੁਹੰਮਦ ਤੁਗਲਕ ਹੀ ਸਿੱਧ ਹੁੰਦਾ ਹੈ, ਜੋ 1325 ਤੋਂ 1351 ਈਸਵੀ ਤੱਕ ਗੱਦੀ ਤੇ ਰਿਹਾ। ਇਸ ਸਮੇਂ ਨਾਮਦੇਵ ਜੀ ਦੀ ਉਮਰ 55 ਸਾਲ ਤੋਂ 80 ਸਾਲ ਬਣਦੀ ਹੈ, ਅਲਾਉਦੀਨ ਖਿਲਜੀ ਤਾਂ ਸੰਨ 1296 ਤੋਂ 1316 ਤੱਕ ਗੱਦੀ ਤੇ ਰਿਹਾ ਹੈ ਤੇ ਉਸ ਵੇਲੇ ਨਾਮਦੇਵ ਜੀ ਦੀ ਉਮਰ ਸਿਰਫ਼ 26 ਸਾਲ ਤੋਂ 46 ਸਾਲ ਬਣਦੀ ਹੈ।

ਇਸ ਤਰ੍ਹਾਂ ਬੱਧਣ ਹੁਰਾਂ ਸੁਲਤਾਨ ਨੂੰ ਸਹੀ ਇਤਿਹਾਸਕ ਪਰਿਪੇਖ ਵਿੱਚ ਪ੍ਰਸਤੁਤ ਕੀਤਾ ਹੈ।

ਇਨ੍ਹਾਂ ਦੀ ਇਮਾਨਦਾਰੀ, ਨਿਰਪੱਖਤਾ, ਖੋਜੀ ਅਤੇ ਪ੍ਰਤਿਬੱਧ ਕਲਮ ਤੋਂ ਮਾਂ ਬੋਲੀ ਪੰਜਾਬੀ ਦੇ ਸਾਹਿਤ ਨੂੰ ਬਹੁਤ ਵੱਡੀਆਂ ਆਸਾਂ ਹਨ। ਸਾਡੀ ਦਿਲੀ ਇੱਛਾ ਹੈ ਕਿ ਇਹ ਕਲਮ ਨਿਰੰਤਰ ਇਸੇ ਤਰ੍ਹਾਂ ਚਲਦੀ ਰਹੇ ਅਤੇ ਗਿਆਨ ਦੇ ਮੋਤੀ ਵੰਡਦੀ ਰਹੇ।

ਮਿਤੀ 28-02-2007

**ਡਾ. ਸੁਰਿੰਦਰ ਅਜਨਾਤ,**
ਮੁਖੀ, ਹਿੰਦੀ ਵਿਭਾਗ,
ਬੀ.ਏ.ਐਮ. ਖਾਲਸਾ ਕਾਲਜ
ਗੜ੍ਹਸ਼ੰਕਰ, ਪੰਜਾਬ।

# ਕ੍ਰਾਂਤੀਕਾਰੀ ਸੰਤ ਨਾਮਦੇਵ ਜੀ: ਇਕ ਸਾਰਥਕ ਖੋਜ

ਜਿਨ੍ਹਾਂ-ਜਿਨ੍ਹਾਂ ਮਹਾਂਪੁਰਖਾਂ ਦੀ ਬਾਣੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋ ਗਈ, ਉਹ ਅਮਰ ਹੋ ਗਏ ਅਤੇ ਜਿਨ੍ਹਾਂ ਦੀ ਬਾਣੀ ਨੂੰ ਇਹ ਆਦਰ ਮਾਣ ਨਾ ਮਿਲ ਸਕਿਆ, ਉਹ ਸਮਰੱਥਾਵਾਨ ਹੋਣ ਦੇ ਬਾਵਜੂਦ ਜਾਂ ਤਾਂ ਸਮੇਂ ਦੀ ਧੂੜ ਵਿਚ ਗੁਆਚ ਗਏ ਜਾਂ ਪਿੱਛੇ ਜਾ ਪਏ। ਭਗਤ ਨਾਮਦੇਵ ਜੀ ਨੂੰ ਇਹ ਆਦਰਮਾਣ ਹਾਸਲ ਹੈ ਕਿ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਜਿਸ ਕਰਕੇ ਭਗਤ ਜੀ ਦਾ ਨਾਂ ਪੰਜਾਬ ਦੇ ਸਾਹਿਤ ਅਤੇ ਸਭਿਆਚਾਰ ਵਿਚ ਇਕ ਜਾਣਿਆ ਪਛਾਣਿਆ ਨਾਂ ਬਣ ਚੁੱਕਾ ਹੈ। ਪੰਜਾਬ ਦੇ ਸਾਹਿਤ ਅਤੇ ਸਭਿਆਚਾਰ ਉਪਰ ਉਨ੍ਹਾਂ ਦਾ ਵਿਆਪਕ ਪ੍ਰਭਾਵ ਹੈ। ਸ਼ਰਧਾਵਾਨਾਂ ਦਾ ਭਗਤ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਨ ਦਾ ਆਪਣਾ-ਆਪਣਾ ਢੰਗ ਹੈ ਜਦਕਿ ਵਿਦਵਾਨ ਲੋਕ ਉਨ੍ਹਾਂ ਬਾਰੇ ਖੋਜ ਕਰਕੇ ਆਪਣੀ ਅਕੀਦਤ ਪ੍ਰਗਟ ਕਰਦੇ ਆ ਰਹੇ ਹਨ। ਭਗਤ ਨਾਮਦੇਵ ਜੀ ਬਾਰੇ ਡਾ. ਅਵਤਾਰ ਸਿੰਘ ਦਾ ਇਕ ਪੀ.ਐਚ.ਡੀ ਖੋਜ-ਪ੍ਰਬੰਧ ਮੇਰੀ ਨਿਗਰਾਨੀ ਹੇਠ ਤਿਆਰ ਕੀਤਾ ਗਿਆ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵੱਲੋਂ 1993 ਈ. ਵਿਚ ਪ੍ਰਵਾਨ ਹੋ ਚੁੱਕਾ ਹੈ। ਹੋਰ ਵੀ ਕੋਈ ਹੋ ਸਕਦਾ ਹੈ। ਇਸ ਤੋਂ ਬਿਨਾਂ ਕਈ ਪੁਸਤਕਾਂ ਵੀ ਮਿਲਦੀਆਂ ਹਨ, ਪਰ ਇਨ੍ਹਾਂ ਵਿਚ ਬਹੁਤ ਘਟ ਅਜਿਹੀਆਂ ਹਨ, ਜੋ ਇਕ ਖੋਜ-ਪੁਸਤਕ ਦੇ ਤਕਾਜ਼ੇ ਪੂਰਿਆਂ ਕਰਦੀਆਂ ਹਨ। ਸ਼੍ਰੀ ਕੁੰਦਨ ਲਾਲ ਬੱਧਣ ਦੀ ਹੱਥਲੀ ਪੁਸਤਕ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ ਬਾਰੇ ਮੈਨੂੰ ਅਜਿਹਾ ਕੋਈ ਸ਼ਿਕਵਾ ਨਹੀਂ ਕਿਉਂਕਿ ਇਸ ਵਿਚ ਤੱਥਮੂਲਕ ਅਤੇ ਵਿਆਖਿਆਮੂਲਕ ਦੋਹਾਂ ਤਰ੍ਹਾਂ ਦੀ ਖੋਜ ਮਿਲਦੀ ਹੈ।

ਤੱਥ ਮੂਲਕ ਖੋਜ ਵਿਚ ਸਭ ਤੋਂ ਪ੍ਰਮੁੱਖ ਤੱਥ ਇਹ ਹੈ ਕਿ ਭਗਤ ਨਾਮਦੇਵ ਜੀ ਦੇ ਇਕ ਸ਼ਬਦ "ਸੁਲਤਾਨ ਪੂਛੇ ਸੁਨ ਬੇ ਨਾਮਾ" ਵਿਚ ਜੋ ਇਕ ਤਰ੍ਹਾਂ ਦੀ ਆਤਮ-ਬਚਨੀ ਹੀ ਹੈ ਇਹ ਤੱਥ ਗੁੰਝਲ ਦਾ ਸ਼ਿਕਾਰ ਰਿਹਾ ਹੈ ਕਿ ਆਖ਼ਰ ਉਹ ਸੁਲਤਾਨ ਕੌਣ ਸੀ ਜਿਸ ਨੇ ਮਰੀ ਗਊ ਜਿਵਾਉਣ ਵਾਲੀ ਕਰੜੀ ਪ੍ਰੀਖਿਆ ਲਈ ? ਇਸ ਬਾਰੇ ਵੱਖ-ਵੱਖ ਰਾਵਾਂ ਹਨ, ਜਾਂ ਤਾਂ ਕਈਆਂ ਨੇ ਇਸ ਮਸਲੇ 'ਤੇ ਬਹਿਸ ਹੀ ਨਹੀਂ ਸੀ ਕੀਤੀ। ਕੁੰਦਨ ਲਾਲ ਬੱਧਣ ਨੇ ਇਸ ਮਸਲੇ ਦੀ ਤਹਿ ਹੇਠਾਂ ਜਾ ਕੇ ਇਸ ਨੂੰ ਚੰਗੀ ਤਰ੍ਹਾਂ ਘੋਖਿਆ ਅਤੇ ਨਿਰਣਾ ਦਿੱਤਾ ਹੈ ਕਿ ਉਹ ਸੁਲਤਾਨ ਕੋਈ ਹੋਰ ਨਹੀਂ, ਸਗੋਂ ਮੁਹੰਮਦ ਤੁਗਲਕ ਸੀ। ਬੇਸ਼ੱਕ ਹੱਥਲੀ ਪੁਸਤਕ ਤੋਂ ਪਹਿਲਾਂ ਵੀ ਕਈ ਖੋਜਕਾਰਾਂ ਨੇ (ਵੇਖੋ ਸ਼ਬਦਾਰਥ, ਭਾਗ ਚੌਥਾ) ਮੁਹੰਮਦ ਤੁਗਲਕ ਹੀ ਲਿਖਿਆ ਹੈ ਪਰ ਇਤਿਹਾਸ ਦੀ ਜੋ ਖੋਜ ਬੱਧਣ ਹੁਰਾਂ ਕਰਕੇ ਆਪਣਾ ਸਿੱਟਾ ਕੱਢਿਆ ਹੈ,

ਉਹ ਵਧੇਰੇ ਤਰਕ ਸੰਗਤ ਹੈ ਅਤੇ ਇਕ ਖੋਜ ਬਿਰਤੀ ਵਾਲੇ ਨੂੰ ਵਧੇਰੇ ਪੁਖਤਾ ਲੱਗਣ ਵਾਲਾ ਹੈ। ਉਨ੍ਹਾਂ ਨੇ ਭਗਤ ਨਾਮਦੇਵ ਜੀ ਦੇ ਜੀਵਨ ਕਾਲ (1270-1350 ਈ.) ਦਰਮਿਆਨ ਦਿੱਲੀ ਤਖ਼ਤ ਦੇ ਸਾਰੇ ਤਾਜਕਾਰਾਂ ਦਾ ਸੰਖੇਪ ਬਿਰਤਾਂਤ ਦੇ ਕੇ ਆਪਣੇ ਤੌਰ ਤੇ ਅੰਤਿਮ ਨਿਰਣਾ ਮੁਹੰਮਦ ਤੁਗਲਕ ਦੇ ਹੱਕ ਵਿੱਚ ਦਿੱਤਾ ਹੈ। ਆਪਣੇ ਇਸ ਸਿੱਟੇ 'ਤੇ ਪਹੁੰਚਣ ਲੱਗਿਆਂ ਉਨ੍ਹਾਂ ਨੇ ਪ੍ਰੋ: ਸਾਹਿਬ ਸਿੰਘ ਵਰਗੇ ਟਕਸਾਲੀ ਸਿੱਖ ਵਿਦਵਾਨ ਦੀਆਂ ਧਾਰਣਾਵਾਂ ਨਾਲ ਸਹਿਮਤ ਹੋਣ ਤੋਂ ਵੀ ਵਾਜਬ ਤੌਰ 'ਤੇ ਗੁਰੇਜ਼ ਕੀਤਾ ਹੈ।

ਹੱਥਲੀ ਪੁਸਤਕ ਦੀ ਦੂਜੀ ਖ਼ੂਬੀ ਜਿਸ ਵੱਲ ਮੈਂ ਪਾਠਕਾਂ ਦਾ ਧਿਆਨ ਦੁਆਉਣਾ ਚਾਹੁੰਦਾ ਹਾਂ, ਉਹ ਹੈ ਇਸਦੀ ਵਿਆਖਿਆ ਵਿਧੀ। ਮੈਨੂੰ ਇਹ ਮੰਨਣ ਵਿਚ ਕੋਈ ਉਜਰ ਨਹੀਂ ਕਿ ਇਸ ਤੋਂ ਪਹਿਲਾਂ ਭਗਤ ਜੀ ਦੀ ਬਾਣੀ ਦੀ ਵਿਆਖਿਆ ਦੇ ਜਿੰਨੇ ਵੀ ਉਪਰਾਲੇ ਹੋਏ ਹਨ, ਉਹ ਆਪੋ ਆਪਣੀ ਥਾਂ ਸਲਾਹੁਣਯੋਗ ਹੋਣ ਦੇ ਬਾਵਜੂਦ ਇਕ ਸਧਾਰਨ ਪਾਠਕ ਲਈ ਬਹੁਤੇ ਫਾਇਦੇਮੰਦ ਨਹੀਂ ਸਨ। ਅਜਿਹਾ ਹੋਣ ਦੇ ਦੋ ਵੱਡੇ ਕਾਰਨ ਹਨ। ਪਹਿਲਾ ਇਹ ਕਿ ਭਗਤ ਨਾਮਦੇਵ ਦੀ ਬਾਣੀ ਵਿਚ ਹਿੰਦੀ ਫਾਰਸੀ ਸੰਸਕ੍ਰਿਤ ਅਤੇ ਮਰਾਠੀ ਸ਼ਬਦਾਵਲੀ ਦਾ ਪ੍ਰਭਾਵ ਅਤੇ ਦੂਜਾ ਬਾਣੀ ਵਿਚ ਵਰਤੇ ਗਏ ਦੁਰਗਮ ਇਤਿਹਾਸਕ ਅਤੇ ਮਿਥਿਹਾਸਕ ਸੰਕੇਤ। ਪਹਿਲੀਆਂ ਸਟੀਕਾਂ ਵਿਚ ਵਧੇਰੇ ਸ਼ਬਦਾਰਥ ਉਪਰ ਹੀ ਬਲ ਹੈ ਜਦ ਕਿ ਸੰਕੇਤਾਂ ਦੀਆਂ ਗੁੰਝਲਾਂ ਬਹੁਤੀ ਵਾਰੀ ਅਣਸੁਲਝੀਆਂ ਹੀ ਰਹਿ ਗਈਆਂ ਹਨ। ਸ਼੍ਰੀ ਕੁੰਦਨ ਲਾਲ ਬੱਧਣ ਦੀ ਇਸ ਪੁਸਤਕ ਵਿਚ ਇਨ੍ਹਾਂ ਦੋਹਾਂ ਚੀਜ਼ਾਂ ਉਪਰ ਹੀ ਬਲ ਦਿੱਤਾ ਗਿਆ ਹੈ। ਪਹਿਲਾਂ ਇਕ-ਇਕ ਔਖੇ ਸ਼ਬਦ ਦਾ ਅਰਥ ਦਿੱਤਾ ਹੈ ਅਤੇ ਨਾਲ ਹੀ ਨਾਲ ਉਸ ਸੰਕੇਤ ਨੂੰ ਵੀ ਵਿਸਤਾਰ ਵਿਚ ਜਾ ਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਸੋਨੇ ਤੇ ਸੁਹਾਗੇ ਵਾਲੀ ਗੱਲ ਇਹ ਹੈ ਕਿ ਸੰਕੇਤ ਦਾ ਪ੍ਰਸੰਗ ਵੀ ਨਾਲ ਦਿੱਤਾ ਗਿਆ ਹੈ ਕਿਉਂਕਿ ਹਰ ਸੰਕੇਤ ਦੀ ਵਰਤੋਂ ਪ੍ਰਸੰਗਾਨਕੂਲ ਹੀ ਹੁੰਦੀ ਹੈ। ਇਸੇ ਕਰਕੇ ਭਗਤ ਜੀ ਦੀ ਬਾਣੀ ਦਾ ਕੋਈ ਵੀ ਸ਼ਬਦ ਜਾਂ ਸਤਰ ਦੁਰਬੋਧ ਨਹੀਂ ਰਹਿੰਦੀ ਅਤੇ ਪਾਠਕ ਆਸਾਨੀ ਨਾਲ ਉਸ ਵਿਚਲਾ ਭਾਵ ਗ੍ਰਹਿਣ ਕਰ ਲੈਂਦਾ ਹੈ। ਏਹੋ ਕਾਰਣ ਹੈ ਕਿ ਪੁਸਤਕ ਦਾ ਆਕਾਰ ਭਗਤ ਨਾਮਦੇਵ ਜੀ ਬਾਰੇ ਲਿਖੀਆਂ ਗਈਆਂ ਪਹਿਲੀਆਂ ਪੁਸਤਕਾਂ ਨਾਲੋਂ ਵੱਡਾ ਹੋ ਗਿਆ ਹੈ। ਮੇਰੀ ਇਹ ਪੱਕੀ, ਪੀਢੀ ਅਤੇ ਪ੍ਰਪੱਕ ਰਾਇ ਹੈ ਕਿ ਸ਼੍ਰੀ ਕੁੰਦਨ ਲਾਲ ਬੱਧਣ ਦੀ ਇਹ ਪੁਸਤਕ ਭਗਤ ਜੀ ਦੀ ਬਾਣੀ ਦੇ ਰਹੱਸ ਨੂੰ ਸਮਝਣ ਅਤੇ ਸਾਧਾਰਨ ਪਾਠਕ ਨੂੰ ਸੰਤੁਸ਼ਟ ਕਰਨ ਦੇ ਨਾਲ-ਨਾਲ ਵਿਦਵਾਨਾਂ ਤੇ ਗਹਿਰ ਗੰਭੀਰ ਪਾਠਕਾਂ ਦੀ ਵੀ ਤਸੱਲੀ ਕਰਵਾਉਣ ਦੀ ਸਮਰੱਥਾ ਰੱਖਦੀ ਹੈ। ਬੱਧਣ ਜੀ ਦਾ ਇਹ ਇਕ ਨਿਰੋਲ ਅਕਾਦਮਿਕ ਯਤਨ ਹੈ ਅਤੇ ਮੈਨੂੰ ਇਹ ਵੇਖਕੇ ਹੋਰ ਵੀ ਹੈਰਾਨੀ ਹੋ ਰਹੀ ਹੈ ਕਿ ਇਹ ਉਸ ਵਿਅਕਤੀ ਦਾ ਯਤਨ ਹੈ ਜਿਸ ਨੇ ਆਪਣੀ ਹੁਣ ਤਕ ਦੀ ਉਮਰ ਅਣਅਕਾਦਮਿਕ ਕੰਮ ਕਰਦਿਆਂ ਹੀ ਬਤੀਤ ਕੀਤੀ ਹੈ। ਦਫ਼ਤਰੀ ਕੰਮ ਬਹੁਤੀ ਵਾਰੀ ਬੰਦੇ ਦੀ ਮੌਲਿਕ ਸੋਚ ਨੂੰ ਖੁੰਢਾ ਕਰ ਦੇਂਦੇ ਹਨ ਤੇ ਜੇ ਕਿਸੇ ਵਿਚ ਕੋਈ ਖੋਜ-ਪ੍ਰਤਿਭਾ ਹੁੰਦੀ ਵੀ ਹੈ ਤਾਂ ਉਹ ਨਸ਼ਟ ਹੋ ਜਾਂਦੀ ਹੈ। ਖੁਸ਼ੀ ਦੀ ਗੱਲ ਹੈ ਕਿ ਬੱਧਣ ਦੀ ਸੋਚ ਖੁੰਢੀ ਵੀ ਨਹੀਂ ਹੋਈ ਤੇ ਖੋਜ-ਪ੍ਰਤਿਭਾ ਵੀ

ਬਰਕਰਾਰ ਹੈ। ਉਨ੍ਹਾਂ ਦੀ ਵਿਸ਼ੇ ਦੀ ਪਕੜ, ਬਰੀਕਬੀਨੀ ਅਤੇ ਹਰ ਗੱਲ ਦੀ ਤਹਿ ਵਿਚ ਜਾਣ ਦੀ ਰੁਚੀ ਆਦਿ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਜੇਕਰ ਉਹ ਪਹਿਲਾਂ ਅਕਾਦਮਿਕ ਕੰਮਾਂ ਵਿਚ ਪਏ ਹੁੰਦੇ ਤਾਂ ਪੰਜਾਬੀ ਜਗਤ ਨੂੰ ਉਹ ਹੋਰ ਵੀ ਵਧੇਰੇ ਖੋਜ-ਭਰਪੂਰ ਪੁਸਤਕਾਂ/ਗ੍ਰੰਥ ਦੇ ਸਕਦੇ ਸਨ। ਬਹਿਰਹਾਲ 'ਦੇਰ ਆਇਦ ਦਰੁਸਤ ਆਇਦ'। ਮੈਂ ਜਿੱਥੇ ਸ਼੍ਰੀ ਕੁੰਦਨ ਲਾਲ ਬੱਧਣ ਨੂੰ ਹੱਥਲੀ ਖੋਜ ਪੁਸਤਕ ਨੂੰ ਕਰੜੀ ਮਿਹਨਤ ਨਾਲ ਲਿਖਣ ਲਈ ਵਧਾਈ ਪੇਸ਼ ਕਰਦਾ ਹਾਂ, ਉਥੇ ਆਸ ਕਰਦਾ ਹਾਂ ਕਿ ਉਨ੍ਹਾਂ ਦੀ ਕਲਮ ਤੋਂ ਇਸ ਤਰ੍ਹਾਂ ਦੇ ਹੋਰ ਖੋਜ ਭਰਪੂਰ ਗ੍ਰੰਥ ਵੀ ਸਾਮ੍ਹਣੇ ਆਉਣਗੇ।

01-03-2007

ਡਾ. ਧਰਮ ਸਿੰਘ
ਪ੍ਰੋਫੈਸਰ ਤੇ ਮੁਖੀ,
ਪੰਜਾਬੀ ਅਧਿਐਨ ਸਕੂਲ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ।

# ਅਨੋਖੀ ਅਤੇ ਅਦਭੁਤ ਖੋਜ

ਸ਼੍ਰੀ ਕੁੰਦਨ ਲਾਲ ਬੱਧਣ ਦੁਆਰਾ ਲਿਖਤ "ਕ੍ਰਾਂਤੀਕਾਰੀ ਸੰਤ ਨਾਮਦੇਵ ਜੀ," ਬਹੁਤ ਹੀ ਖੋਜ ਭਰਪੂਰ ਕਾਰਜ ਅਤੇ ਅਦਭੁਤ ਗ੍ਰੰਥ ਹੈ, ਜੋ ਸਖ਼ਤ ਮਿਹਨਤ ਅਤੇ ਲਗਨ ਨਾਲ ਤਿਆਰ ਕੀਤਾ ਗਿਆ ਹੈ। ਇਸ ਲਈ ਮੈਂ ਲੇਖਕ ਨੂੰ ਇਸ ਕਾਰਜ ਲਈ ਆਪਣੇ ਵਲੋਂ ਹਾਰਦਿਕ ਵਧਾਈ ਭੇਜਦਾ ਹਾਂ ਅਤੇ ਭਵਿੱਖ ਵਿਚ ਵੀ ਇਸ ਤਰ੍ਹਾਂ ਦੀਆਂ ਹੋਰ ਖੋਜ ਭਰਪੂਰ ਸਾਹਿਤਕ ਰਚਨਾਵਾਂ ਦੀ ਆਸ ਰੱਖਦਾ ਹਾਂ।

ਮਿਤੀ 03-03-2007

ਗੁਰਦਿਆਲ ਸਿੰਘ

# ਇੱਕੀਵੀਂ ਸਦੀ ਦੇ ਆਰੰਭ ਦਾ ਮਹਾਨ ਸਾਹਿੱਤਿਕ ਖੋਜੀ, ਵਿਲੱਖਣ ਆਲੋਚਕ ਅਤੇ ਅਦਭੁਤ ਬੁੱਧੀਜੀਵੀ ਸ਼੍ਰੀ ਕੁੰਦਨ ਲਾਲ ਬੱਧਣ

ਸ਼੍ਰੀ ਕੁੰਦਨ ਲਾਲ ਬੱਧਣ ਜੀ ਦੀ ਆਲੋਚਨਾਤਮਿਕ ਬਿਰਤੀ ਮੇਰੇ ਲਈ ਬੜੀ ਅਲੋਕਾਰ ਗੱਲ ਸੀ। ਲਗਭਗ ਚਾਰ ਸਾਲ ਪਹਿਲਾਂ ਉਨ੍ਹਾਂ ਦੀ ਪਛਾਣ ਇਕ ਆਲੋਚਕ ਵਜੋਂ ਬਣਨੀ ਸ਼ੁਰੂ ਹੋਈ ਜਦੋਂ ਕਈ ਸਾਲਾਂ ਦੀ ਅਣਥੱਕ ਮਿਹਨਤ ਉਪਰੰਤ ਉਨ੍ਹਾਂ ਨੇ 'ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜੀ ਯੁੱਧ' ਪੁਸਤਕ ਪੰਜਾਬੀ ਮਾਂ ਬੋਲੀ ਦੀ ਝੋਲੀ ਪਾਈ ਸੀ। ਕੇਂਦਰ ਸਰਕਾਰ ਦੇ ਇਨਕਮ ਟੈਕਸ ਵਿਭਾਗ ਦੇ ਇੰਸਪੈਕਟਰ ਵਰਗੇ ਖੁਸ਼ਕ ਬਿਰਤੀ ਵਾਲੇ ਅਹੁਦੇ ਤੇ ਰਹਿੰਦਿਆਂ ਅਜਿਹੀ ਸਾਹਿਤਕ ਪੁਸਤਕ ਦਾ ਪ੍ਰਕਾਸ਼ਨ, ਜਿੱਥੇ ਉਨ੍ਹਾਂ ਲਈ ਇੱਕ ਵੱਡੀ ਪ੍ਰਾਪਤੀ ਸੀ, ਉਥੇ ਮੇਰੇ ਲਈ ਕਿਸੇ ਅਚੰਭੇ ਤੋਂ ਘੱਟ ਨਹੀਂ ਸੀ। ਸਾਧਾਰਨ ਦਿੱਖ ਰੱਖਣ ਵਾਲੇ ਅਸਾਧਾਰਨ ਵਿੱਦਵਤਾ ਦੇ ਮਾਲਿਕ ਸ਼੍ਰੀ ਕੁੰਦਨ ਲਾਲ ਬੱਧਣ ਜੀ, ਕਿਸੇ ਵੀ ਵਿਅਕਤੀ ਨੂੰ ਆਪਣੀ ਗੁਫਤਾਰ ਨਾਲ ਕੀਲ ਲੈਂਦੇ ਹਨ ਤੇ ਰਹਿੰਦਾ ਕੰਮ ਉਨ੍ਹਾਂ ਦੀ ਪੁਸਤਕ ਆਪ ਹੀ ਕਰ ਦਿੰਦੀ ਹੈ। ਪਹਿਲੀ ਪੁਸਤਕ ਛਪਣ ਉਪਰੰਤ ਪੁਸਤਕ ਦੇ ਸੰਦਰਭ ਵਿੱਚ ਕੁਝ ਲਿਖਣ ਦਾ ਸਬੱਬ ਹਾਸਿਲ ਹੋਇਆ ਸੀ, ਅੱਜ ਉਨ੍ਹਾਂ ਦੀ ਦੂਜੀ ਪੁਸਤਕ ਦੇ ਖਰੜੇ ਨੂੰ ਪੜ੍ਹ ਕੇ ਕੁਝ ਸਤਰਾਂ ਲਿਖਣ ਦੀ ਖੁਸ਼ੀ ਹਾਸਿਲ ਕਰ ਰਿਹਾ ਹਾਂ।

ਸੇਵਾ ਮੁਕਤ ਹੋਣ ਉਪਰੰਤ ਕਿਸੇ ਵੀ ਅਧਿਕਾਰੀ ਦੀ ਜ਼ਿੰਦਗੀ ਵਿਚ ਪਹਿਲਾਂ ਜਿੰਨੀ ਰਵਾਨਗੀ ਨਹੀਂ ਰਹਿੰਦੀ। ਸ਼੍ਰੀ ਕੁੰਦਨ ਲਾਲ ਬੱਧਣ ਜੀ ਸ਼ਾਇਦ ਇਸੇ ਲਈ ਜਨ-ਸਾਧਾਰਨ 'ਚੋਂ ਵੱਖਰੀ ਪਛਾਣ ਦੇ ਦਾਅਵੇਦਾਰ ਹਨ ਕਿਉਂਕਿ ਸੇਵਾ ਮੁਕਤ ਹੋਣ ਉਪਰੰਤ ਬਿਲਕੁਲ ਅੱਡਰੇ ਖੇਤਰ ਵਿੱਚ ਉਨ੍ਹਾਂ ਨੇ ਕਈ ਗੁਣਾਂ ਮਿਹਨਤ ਕਰਨ ਨੂੰ ਤਰਜੀਹ ਦਿੱਤੀ, ਆਰਾਮ ਨੂੰ ਨਹੀਂ। ਹੱਥਲੀ ਪੁਸਤਕ ਉਨ੍ਹਾਂ ਦੇ ਅਜਿਹੇ ਹੀ ਸਿਰੜ ਦਾ ਪ੍ਰਮਾਣ ਹੈ ਜਿਸ ਵਿੱਚ ਉਨ੍ਹਾਂ ਨੇ ਵੱਡੀ ਪੱਧਰ ਤੇ ਖੋਜ ਕਾਰਜ ਵੀ ਕੀਤਾ ਹੈ।

ਹਥਲੀ ਪੁਸਤਕ ਵਿੱਚ ਸ਼੍ਰੀ ਕੁੰਦਨ ਲਾਲ ਬੱਧਣ ਜੀ ਨੇ, ਭਗਤ ਨਾਮਦੇਵ ਜੀ ਦੁਆਰਾ ਰਚੇ 61 ਸ਼ਬਦਾਂ (ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ) ਦੀ ਵਿਆਖਿਆ ਕੀਤੀ ਹੈ ਅਤੇ ਇਸ ਲਈ ਲੋੜੀਂਦੇ ਹਵਾਲੇ ਵੀ ਪੇਸ਼ ਕੀਤੇ ਹਨ। ਵਿਚਾਰਾਂ ਦੀ ਐਨੀ ਤਹਿ ਤੱਕ ਜਾਣਾ ਸ਼ਾਇਦ ਇਸ ਖੇਤਰ ਦੇ ਭਾਵ ਸਾਹਿੱਤਿਕ ਖੇਤਰ ਦੇ ਕਿਸੇ ਮੰਝੇ ਹੋਏ ਸਾਹਿਤਕਾਰ ਲਈ ਵੀ ਮੁਸ਼ਕਿਲ ਹੁੰਦਾ, ਪਰ ਉਨ੍ਹਾਂ ਨੇ ਇਸ ਤੋਂ ਅਗਲੀਆਂ ਕਈ ਹੋਰ ਪੁਲਾਂਘਾਂ ਵੀ ਪੁੱਟੀਆਂ। ਉਪਰੋਕਤ ਵਰਣਿਤ ਵਿਆਖਿਆ ਉਪਰੰਤ ਮਹਾਰਾਸ਼ਟਰ ਸਰਕਾਰ ਦੁਆਰਾ

ਪ੍ਰਕਾਸ਼ਿਤ ਸ੍ਰੀ ਨਾਮਦੇਵ ਗਾਥਾ ਪੁਸਤਕ ਵਿੱਚੋਂ 29 ਪਦ ਅਤੇ ਪੂਨਾ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ ਹਿੰਦੀ ਪਦਾਂ ਵਿੱਚੋਂ ਵੀ 27 ਪਦ ਪੰਜਾਬੀ ਵਿੱਚ ਪ੍ਰਕਾਸ਼ਿਤ ਕਰਵਾਉਣ ਦਾ ਸਿਹਰਾ ਉਨ੍ਹਾਂ ਦੇ ਸਿਰ ਹੀ ਬੱਝਦਾ ਹੈ। ਇਸ ਦੇ ਨਾਲ-ਨਾਲ ਇਕ ਹਿੰਦੀ ਅਭੰਗ ਅਤੇ ਇਕ ਮਰਾਠੀ ਭਾਸ਼ਾ 'ਚ ਰਚਿਆ ਅਭੰਗ ਅਤੇ ਫਿਰ ਭਗਤ ਨਾਮਦੇਵ ਜੀ ਦੁਆਰਾ ਵਰਤੇ ਗਏ ਸ਼ਬਦਾਂ ਦੀ ਤਫਸੀਲ ਸਲਾਹੁਣਯੋਗ ਹੈ। ਬੇਸ਼ੱਕ ਭਗਤ ਨਾਮਦੇਵ ਜੀ ਦਾ ਸੰਬੰਧ ਮਹਾਰਾਸ਼ਟਰ ਨਾਲ ਸੀ, ਪ੍ਰੰਤੂ ਪੰਜਾਬ ਨੂੰ ਵੀ ਉਨ੍ਹਾਂ ਦੀ ਚਰਨ ਛੋਹ ਪ੍ਰਾਪਤ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਭਗਤ ਨਾਮਦੇਵ ਜੀ ਦੀ ਰਚਨਾ ਨੂੰ ਪੰਜਾਬੀ ਪਾਠਕਾਂ ਦੇ ਰੂ-ਬ-ਰੂ ਕਰਕੇ ਸ੍ਰੀ ਕੁੰਦਨ ਲਾਲ ਬੱਧਣ ਜੀ ਨੇ ਨਾ ਸਿਰਫ ਖੋਜ ਕਾਰਜ ਨਾਲ ਇਨਸਾਫ ਕੀਤਾ ਹੈ ਸਗੋਂ ਪੰਜਾਬੀ ਪਾਠਕਾਂ ਉੱਪਰ ਵੀ ਉਪਕਾਰ ਕੀਤਾ ਹੈ। ਅਜਿਹੇ ਉੱਦਮ ਲਈ ਉਹ ਵਧਾਈ ਦੇ ਹੱਕਦਾਰ ਹਨ।

ਇਤਿਹਾਸ (History) ਮਿਥਿਹਾਸ (Mythology) ਧਰਮ (Religion) ਦਰਸ਼ਨ, (Phylosophy) ਅਤੇ ਸਾਹਿਤ (Literature) ਬਾਰੇ ਉਨ੍ਹਾਂ ਨੂੰ ਜਿੰਨੀ ਜਾਣਕਾਰੀ ਹੈ, ਸ਼ਲਾਘਾਯੋਗ ਹੈ। ਇਸ ਸੰਦਰਭ ਤੋਂ ਉਨ੍ਹਾਂ ਦੀ ਪਹਿਲੀ ਪੁਸਤਕ ਵਿੱਚ ਅਣਗਿਣਤ ਤੱਥ ਪਾਠਕਾਂ ਲਈ ਬਿਲਕੁਲ ਨਵੇਂ ਅਤੇ ਨਿਵੇਕਲੇ ਸਨ, ਹਥਲੀ ਪੁਸਤਕ ਇਸੇ ਲੜੀ ਨੂੰ ਨਿਰੰਤਰ, ਕਾਇਮ ਰੱਖਣ ਦੀ ਦਾਅਵੇਦਾਰ ਹੈ। ਛੀਂਬਾ ਬਿਰਾਦਰੀ ਦੁਆਰਾ 'ਟਾਂਕ ਕਸ਼ੱਤਰੀ' ਨਾਮ ਦੀ ਚੋਣ ਕਰਨਾ ਅਤੇ ਇਸ ਪ੍ਰਸੰਗ ਵਿਚ ਲੋੜੀਂਦਾ ਹਵਾਲਾ ਦੇਣਾ, ਹਰ ਸ਼ਬਦ ਦੇ ਨਿਵੇਕਲੇ ਅਰਥ ਕਰਨੇ, ਭਾਸ਼ਾਗਤ ਹਵਾਲਿਆਂ ਦੇ ਨਾਲ-ਨਾਲ ਅਧਿਆਤਮਕ ਵਿਵਰਣ ਦੇਣਾ ਅਤੇ ਸਭ ਤੋਂ ਵੱਧ, ਗ਼ਲਤ ਅਰਥਾਂ ਦੀ ਬਿਰਤੀ ਨੂੰ ਨਿੰਦਣਾ, ਪ੍ਰਸ਼ੰਸਾਯੋਗ ਹੋ ਨਿੱਬੜਦਾ ਹੈ।

ਸ੍ਰੀ ਕੁੰਦਨ ਲਾਲ ਬੱਧਣ ਜੀ ਦੀ ਪੁਸਤਕ ਉਸ ਵੇਲੇ ਆਲੋਚਨਾ ਤੋਂ ਪਰਾ-ਆਲੋਚਨਾ ਤੱਕ ਦਾ ਸਫ਼ਰ ਵੀ ਤੈਅ ਕਰਦੀ ਹੈ ਜਦੋਂ ਉਹ ਹੁਣ ਤੱਕ ਪ੍ਰਮਾਣਿਤ ਮੰਨੇ ਜਾਣ ਵਾਲੇ ਟੀਕਾਕਾਰ ਪ੍ਰੋ: ਸਾਹਿਬ ਸਿੰਘ ਦੁਆਰਾ ਕੀਤੀ ਗਈ ਵਿਆਖਿਆ ਨੂੰ ਇਕ ਪਾਸੇ ਰੱਖ ਕੇ ਸੰਬੰਧਿਤ ਸ਼ਬਦ ਨੂੰ ਵੱਖਰੇ ਜ਼ਾਵੀਏ ਤੋਂ ਪੇਸ਼ ਕਰਦੇ ਹਨ।

ਇਤਿਹਾਸਿਕ ਪਰਿਪੇਖ ਤੋਂ ਉਨ੍ਹਾਂ ਦੁਆਰਾ ਪੇਸ਼ ਕੀਤੀ ਗਈ ਬਾਦਸ਼ਾਹਾਂ ਦੀ ਜਾਣਕਾਰੀ ਬੇਸ਼ੱਕ ਸਾਧਾਰਨ ਗੱਲ ਹੈ ਪ੍ਰੰਤੂ ਹਰ ਬਾਦਸ਼ਾਹ ਦੇ ਪੂਰੇ ਕਾਰਜਕਾਲ ਨੂੰ ਭਗਤ ਨਾਮਦੇਵ ਜੀ ਦੇ ਜੀਵਨ ਦੇ ਸੰਦਰਭ ਤੋਂ ਵੇਖਦਿਆਂ ਪੈਰੋ ਨਾਮ ਦੇ ਬਾਦਸ਼ਾਹ ਦੀ ਥਾਂ ਮੁਹੰਮਦ ਤੁਗਲਕ ਦੇ ਨਾਂ ਨੂੰ ਰੌਸ਼ਨੀ ਵਿੱਚ ਲਿਆਉਣਾ ਅਤੇ ਫਿਰ ਇਸ ਲਈ ਪੂਰੇ ਵੇਰਵੇ ਪੇਸ਼ ਕਰਨੇ ਪ੍ਰਸ਼ੰਸਾਯੋਗ ਹਨ। ਇਸੇ ਪ੍ਰਕਾਰ ਮਗੋਲ ਅਤੇ ਘੋੜੀ ਦੀ ਕਥਾ ਦੇ ਸੰਦਰਭ ਵਿੱਚ ਉਨ੍ਹਾਂ ਦਾ ਬਿਆਨ ਬੜਾ ਮਹੱਤਵਪੂਰਨ ਹੈ।

ਉਨ੍ਹਾਂ ਦੀ ਪੁਸਤਕ ਵਿੱਚ ਸੰਸਕ੍ਰਿਤ, ਮਰਾਠੀ, ਫਾਰਸੀ, ਹਿੰਦੀ ਜਾਂ ਪੰਜਾਬੀ ਦੇ ਸ਼ਬਦਾਂ ਦਾ ਪੂਰੀ ਤਰ੍ਹਾਂ ਵਿਸ਼ਲੇਸ਼ਣ ਹੋਣ ਕਾਰਨ ਜਨ ਸਾਧਾਰਨ ਨੂੰ ਹਰ ਸ਼ਬਦ ਨੂੰ ਸੁਖੈਨਤਾ ਨਾਲ ਸਮਝਣ ਦਾ ਮੌਕਾ ਮਿਲਦਾ ਹੈ। ਪੰਜਾਬੀ 'ਚ ਪ੍ਰਚਲਿਤ ਤਤਸਮ ਅਤੇ ਤਦਭਵ ਸ਼ਬਦਾਵਲੀ ਦੇ ਪਰਿਪੇਖ ਵਿੱਚ ਸ੍ਰੀ ਕੁੰਦਨ ਲਾਲ ਬੱਧਣ ਜੀ ਦੁਆਰਾ ਵਰਤੇ ਗਏ ਸ਼ਬਦ ਵਿਸ਼ੇਸ਼ ਧਿਆਨ ਖਿੱਚਦੇ ਹਨ।

ਸੰਸਕ੍ਰਿਤ ਦੇ ਦੁਰਲੱਭ ਗ੍ਰੰਥਾਂ 'ਚੋਂ ਸ਼ਲੋਕਾਂ ਦੀ ਪੇਸ਼ਕਾਰੀ, ਜਿਨ੍ਹਾਂ ਨੂੰ ਕਦੇ ਵੀ ਪੰਜਾਬੀ ਪ੍ਰਸੰਗ ਵਿਚ ਪੇਸ਼ ਨਹੀਂ ਕੀਤਾ ਗਿਆ, ਇਸ ਪੁਸਤਕ ਦੇ ਮੀਰੀ ਗੁਣਾਂ ਵਿੱਚੋਂ ਇੱਕ ਹੈ। ਇਸ ਤੋਂ ਇਲਾਵਾ ਆਪਣੇ ਇਸ ਕੰਮ ਵਿੱਚ ਬਿਨਾਂ ਕਿਸੇ ਪੱਖਪਾਤੀ ਰਵੱਈਏ ਤੋਂ ਖੋਜ ਦਾ ਕੰਮ ਕਰਨਾ ਵੀ ਉਨ੍ਹਾਂ ਨੂੰ ਵਧਾਈ ਦਾ ਹੱਕਦਾਰ ਬਣਾਉਂਦਾ ਹੈ।

ਸ਼੍ਰੀ ਕੁੰਦਨ ਲਾਲ ਬੱਧਣ ਜੀ ਦੀ ਪਹਿਲੀ ਪੁਸਤਕ ਜਿੰਨੀ ਆਲੋਚਨਾਤਮਿਕ ਸੀ, ਹਥਲੀ ਪੁਸਤਕ ਓਨੀ ਹੀ ਖੋਜ ਭਰਪੂਰ ਹੈ। ਪੁਸਤਕ ਦੇ ਖਰੜੇ ਦੀ ਪਹੁੰਚ ਤੋਂ ਪਹਿਲਾਂ, ਲੁਧਿਆਣੇ ਜਾਂ ਜਲੰਧਰ ਜਦੋਂ ਵੀ ਉਨ੍ਹਾਂ ਨਾਲ ਮੁਲਾਕਾਤ ਦਾ ਸਬੱਬ ਬਣਿਆ ਜਾਂ ਕਦੇ ਟੈਲੀਫੋਨ ਉਪਰ ਕੋਈ ਵਾਰਤਾ ਹੋਈ ਤਾਂ ਇਸ ਪੁਸਤਕ ਦੀ ਹੀ ਚਰਚਾ ਹੋਈ। ਇਕ ਧੁਨ ਜਿਹੀ 'ਚ ਗੁਆਚੇ ਸ਼੍ਰੀ ਕੁੰਦਨ ਲਾਲ ਬੱਧਣ ਜੀ ਪੁਸਤਕ ਵਿਚਲੇ ਤੱਥਾਂ ਨੂੰ ਸੁਣਾ ਰਹੇ ਹੁੰਦੇ ਤਾਂ ਮੈਨੂੰ ਉਨ੍ਹਾਂ ਦੇ ਅਲਫਾਜ਼ਾਂ ਚੋਂ ਰਸ ਅਨੁਭੂਤੀ ਹੁੰਦੀ। ਹੋ ਸਕਦਾ ਹੈ ਕਿ ਇਹ ਗੱਲ ਮੈਂ ਕਿਸੇ ਭਾਵ-ਆਵੇਸ਼ ਵਿੱਚ ਕਰ ਰਿਹਾ ਹੋਵਾਂ ਪਰ ਸੱਚਾਈ ਤਾਂ ਇਹ ਹੈ ਕਿ ਹਥਲੀ ਪੁਸਤਕ ਵਿੱਚ ਕੀਤੀ ਮਿਹਨਤ ਅਤੇ ਸਿਰੜ ਨੇ ਮੈਨੂੰ ਇਸ ਵਿਚਾਰ ਲਈ ਮਜਬੂਰ ਕਰ ਦਿੱਤਾ ਕਿ ਸ਼੍ਰੀ ਕੁੰਦਨ ਲਾਲ ਬੱਧਣ ਜੀ ਉਸ ਅਨੁਭਵੀ ਤੀਰ ਅੰਦਾਜ਼ ਵਾਂਗ ਹਨ ਜਿਸ ਨੇ ਹੁਣ ਤੱਕ ਸਾਰੇ ਤੀਰ ਨਿਸ਼ਾਨੇ ਤੇ ਹੀ ਲਗਾਏ ਹਨ ਅਤੇ ਜਿਸ ਦੇ ਭੱਥੇ ਵਿੱਚ ਅਜੇ ਬੇਸ਼ੁਮਾਰ ਤੀਰ ਜੀਭਾਂ ਕੱਢ ਰਹੇ ਹਨ ਅਤੇ ਕਮਾਨ ਵੀ ਨਿਰੰਤਰ ਅੰਗੜਾਈਆਂ ਲੈ ਰਹੀ ਹੈ।

ਮੈਨੂੰ ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਦੀ ਅਤਿਅੰਤ ਖੁਸ਼ੀ ਹੋਈ ਹੈ ਅਤੇ ਮੈਂ ਦਿਲੋਂ ਇਸ ਪੁਸਤਕ ਨੂੰ ਖੁਸ਼ਆਮਦੀਦ ਆਖਦਾ ਹਾਂ।

ਭਗਤ ਨਾਮਦੇਵ ਜੀ ਦੇ ਜੀਵਨ ਅਤੇ ਰਚਨਾ ਉੱਪਰ ਹੁਣ ਤਕ ਲੱਗਭਗ 70 ਕੁ ਪੁਸਤਕਾਂ ਅੰਗਰੇਜ਼ੀ, ਹਿੰਦੀ, ਮਰਾਠੀ ਅਤੇ ਪੰਜਾਬੀ ਵਿਚ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਉਪਰੋਕਤ ਵਰਣਿਤ ਸੰਖਿਆ ਵਿੱਚੋਂ ਮੈਂ ਐਮ.ਏ. ਮੈਕਾਲਿਫ਼ ਦੀ ਪੁਸਤਕ 'ਦੀ ਸਿੱਖ ਰਿਲੀਜਨ', ਡਾ: ਪ੍ਰਭਾਕਰ ਮਾਚਵੇ ਦੀ ਪੁਸਤਕ 'ਨਾਮਦੇਵ', ਮਾਧਵ ਗੋਪਾਲ ਦੇਸ਼ਮੁੱਖ ਦੀ ਪੁਸਤਕ 'ਨਾਮਦੇਵ', ਪ੍ਰੋ: ਸਾਹਿਬ ਸਿੰਘ ਦੀ ਰਚਨਾ 'ਭਗਤ-ਬਾਣੀ', ਅਤੇ ਭਾਈ ਜੋਧ ਸਿੰਘ ਦੀ ਪੁਸਤਕ 'ਭਗਤ ਨਾਮਦੇਵ ਤਥਾ ਹੋਰ ਭਗਤ', ਪੁਸਤਕਾਂ ਨੂੰ ਹੀ ਸਾਹਮਣੇ ਰੱਖਿਆ ਹੈ। ਬੇਸ਼ੱਕ ਪੰਜਾਬੀ ਵਿਚ ਪ੍ਰਕਾਸ਼ਿਤ ਇਨ੍ਹਾਂ ਪੁਸਤਕਾਂ ਵਿਚ ਬੜੀਆਂ ਵਿਲੱਖਣਤਾਵਾਂ ਮੌਜੂਦ ਹਨ, ਪਰ ਕੁੰਦਨ ਲਾਲ ਬੱਧਣ ਜੀ ਨੇ ਆਪਣੀ ਪੁਸਤਕ ਨੂੰ ਸਮਾਜ-ਸਾਸ਼ਤਰੀ ਪਰਿਪੇਖ ਤੋਂ ਰਚਦਿਆਂ ਤਰਕ ਸ਼ਾਸਤਰ ਦੀ ਕਸੱਵਟੀ ਤੇ ਪੂਰੀ ਸਫ਼ਲਤਾ ਨਾਲ ਪੇਸ਼ ਕੀਤਾ ਹੈ। ਕੁਝ ਅਜਿਹੇ ਹੀ ਪੱਖਾਂ ਤੋਂ ਮੈਂ ਇਸ ਪੁਸਤਕ ਨੂੰ ਬਾਕੀ ਪੁਸਤਕਾਂ ਦੀ ਲੜੀ ਵਿੱਚ ਅਗਲਾ ਮੋਤੀ ਵੀ ਮੰਨਦਾ ਹਾਂ ਅਤੇ ਨਿਵੇਕਲਾ ਕਦਮ ਵੀ।

ਹਥਲੀ ਪੁਸਤਕ ਦੇ ਖਰੜੇ ਦੀ ਸੁਧਾਈ ਦਾ ਕੰਮ ਸੌਂਪ ਕੇ ਕੁੰਦਨ ਲਾਲ ਬੱਧਣ ਜੀ ਨੇ ਮੇਰੇ ਉੱਪਰ ਬੜਾ ਉਪਕਾਰ ਕੀਤਾ ਹੈ। ਇਸੇ ਸਦਕਾ ਭਗਤ ਨਾਮਦੇਵ ਜੀ ਨਾਲ ਸੰਬੰਧਿਤ ਪੁਸਤਕਾਂ ਪੜ੍ਹਨ ਦਾ ਪੁਰਾਣਾ ਚਾਅ ਵੀ ਪੂਰਾ ਹੋ ਗਿਆ ਅਤੇ ਪੰਜਾਬੀ ਮਾਂ ਬੋਲੀ ਨਾਲ ਸਾਂਝ ਹੋਰ ਵੀ ਪਕੇਰੀ ਹੋ ਗਈ। ਪੁਸਤਕ ਵਿੱਚ ਮੌਜੂਦ ਸਾਰੇ ਤੱਥ ਲੇਖਕ ਦੇ ਨਿੱਜੀ ਅਤੇ ਮੌਲਿਕ ਹਨ। ਮੇਰਾ ਇਨ੍ਹਾਂ ਤੱਥਾਂ ਨਾਲ ਸਹਿਮਤ ਜਾਂ ਅਸਹਿਮਤ ਹੋਣਾ ਜ਼ਰੂਰੀ ਨਹੀਂ। ਪਾਠਕਾਂ ਤੱਕ

ਮਾਂ ਬੋਲੀ ਪੰਜਾਬੀ ਦੀ ਰਚਨਾ ਸ਼ੁੱਧ ਰੂਪ ਵਿੱਚ ਪਹੁੰਚ ਸਕੇ, ਦਾ ਯਤਨ ਦਿਲੋਂ ਕੀਤਾ ਹੈ। ਇਸਦੇ ਬਾਵਜੂਦ ਭਾਸ਼ਾ ਦੇ ਪੱਖੋਂ ਰਹਿ ਗਈਆਂ ਉਕਾਈਆਂ ਦੀ ਜ਼ਾਤੀ ਜ਼ਿੰਮੇਵਾਰੀ ਲੈਂਦਾ ਹੋਇਆ, ਭਵਿੱਖ ਵਿੱਚ ਹੋਰ ਵਧੇਰੇ ਨਿੱਠ ਕੇ ਪੰਜਾਬੀ ਮਾਂ ਬੋਲੀ ਦੀ ਸੇਵਾ ਕਰਨ ਲਈ ਯਤਨ ਕਰਦਾ ਰਹਾਂਗਾ। ਪਾਠਕਾਂ ਅਤੇ ਆਲੋਚਕਾਂ ਵੱਲੋਂ ਸੁਝਾਅ ਅਤੇ ਰਹਿ ਗਈਆਂ ਉਣਤਾਈਆਂ ਦੀ ਜਾਣਕਾਰੀ ਮਿਲਣ ਤੇ ਖੁਸ਼ੀ ਮਹਿਸੂਸ ਕਰਾਂਗਾ।

ਮੈਂ ਸਿਰਜਣਧਾਰਾ ਲੁਧਿਆਣਾ ਦੇ ਪ੍ਰਧਾਨ ਇੰਜੀ: ਕਰਮਜੀਤ ਸਿੰਘ ਔਜਲਾ ਜੀ ਦਾ ਵੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰਾ ਮੇਲ ਸ਼੍ਰੀ ਕੁੰਦਨ ਲਾਲ ਬੱਧਣ ਜੀ ਨਾਲ ਕਰਵਾਇਆ। ਦੋ ਪੁਸਤਕਾਂ ਦੀ ਸਫ਼ਲਤਾ ਨਾਲ ਰਚਨਾ ਕਰਨ ਵਾਲੇ ਸ਼੍ਰੀ ਕੁੰਦਨ ਲਾਲ ਬੱਧਣ ਜੀ ਦੀ ਲੰਮੀ ਉਮਰ ਲਈ ਅਰਦਾਸ ਕਰਦਾ ਹਾਂ ਅਤੇ ਇਹ ਵੀ ਆਸ ਕਰਦਾ ਹਾਂ ਕਿ ਉਹ ਆਪਣੀ ਮਿਹਨਤ ਨਾਲ ਨਿਰੰਤਰ ਹੋਰ ਖੋਜ ਕਰਕੇ ਵੱਡੀ ਗਿਣਤੀ ਵਿਚ ਪੁਸਤਕਾਂ ਨੂੰ ਪੰਜਾਬੀ ਮਾਂ ਬੋਲੀ ਦੀ ਝੋਲੀ ਪਾਉਣਗੇ।

ਆਮੀਨ!

ਸੰਪਾਦਕ

ਮਿਤੀ 05-03-2007

ਇੰਦਰਪਾਲ ਸਿੰਘ
ਲੈਕਚਰਾਰ ਪੰਜਾਬੀ
ਸਰਕਾਰੀ ਕਾਲਜ ਕਰਮਸਰ
ਲੁਧਿਆਣਾ।

# ਦੋ ਸ਼ਬਦ

ਪੰਜਾਬੀ ਵਿਰਾਸਤ ਲਾਸਾਨੀ ਹੈ। ਇਸਦੀ ਮੁਹੱਬਤ ਦੀਆਂ ਵਿਧਾਵਾਂ, ਕੁਰਬਾਨੀ ਦਾ ਜਜ਼ਬਾ, ਸਾਦਗੀ ਦੀ ਨਿਰਮਲਧਾਰਾ, ਸੇਵਾ ਦੀ ਲਗਨ ਅਤੇ ਚਿੰਤਨ ਦੀ ਗਹਿਰਾਈ ਮਾਨਸਰੋਵਰ ਝੀਲ ਵਰਗੀ ਹੈ। ਸਮੇਂ-ਸਮੇਂ ਅਨੇਕਾਂ ਗੁਰੂਆਂ, ਪੀਰਾਂ, ਭਗਤਾਂ, ਯੋਧਿਆਂ, ਕਵੀਆਂ, ਲੇਖਕਾਂ ਅਤੇ ਚਿੰਤਕਾਂ ਨੇ ਆਪਣੀ ਸਿਰਜਣਾਤਮਿਕ ਖ਼ੁਸ਼ਬੂ ਨਾਲ ਇਸਨੂੰ ਮਹਿਕਾਇਆ ਹੈ। ਕੁੰਦਨ ਲਾਲ ਬੱਧਣ ਪੰਜਾਬੀ ਜਗਤ ਦਾ ਐਸਾ ਚਿੰਤਕ ਹੈ, ਜਿਸਨੇ ਸਾਹਿੱਤਿਕ, ਧਾਰਮਿਕ ਅਤੇ ਇਤਿਹਾਸਿਕ ਖੇਤਰ ਵਿੱਚ ਸਥਾਪਤ ਵਿਚਾਰਾਂ ਨੂੰ ਸਮੇਂ ਦੇ ਹਾਣੀ ਨਾ ਸਮਝਦੇ ਹੋਏ, ਪੰਜਾਬੀ ਸਾਹਿੱਤ ਨੂੰ "ਅੱਜ ਆਖਾਂ ਵਾਰਸ ਸ਼ਾਹ ਨੂੰ ਬਨਾਮ ਖਾੜੀ ਯੁੱਧ" ਪੁਸਤਕ ਦੇ ਕੇ ਪੰਜਾਬੀ ਸਾਹਿੱਤ ਵਿੱਚ ਆਪਣੀ ਅਲੱਗ ਪਛਾਣ ਬਣਾਈ ਹੈ। ਇਹ ਉਸਦੀ ਅਦੁੱਤੀ ਦੇਣ ਹੈ।

ਹੱਥਲੀ ਪੁਸਤਕ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ, ਪੰਜਾਬੀ ਧਾਰਮਿਕ ਸਾਹਿੱਤ ਦੀ ਇਕ ਵਿਲੱਖਣ ਪ੍ਰਾਪਤੀ ਹੈ, ਜਿਸ ਵਿੱਚ ਉਸਨੇ ਸੰਤ ਨਾਮਦੇਵ ਜੀ ਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਾਮਿਲ 61 ਸ਼ਬਦਾਂ ਦੇ ਸ਼ਬਦਾਰਥ ਅਤੇ ਭਾਵ ਅਰਥ ਡੂੰਘੀ ਗਹਿਰਾਈ ਅਤੇ ਖੋਜਬੀਨ ਨਾਲ ਪ੍ਰਸਤੁਤ ਕੀਤੇ ਹਨ। ਇਕ-ਇਕ ਸ਼ਬਦ ਦੇ ਇਤਿਹਾਸਿਕ ਪਿਛੋਕੜ ਤੱਕ ਉਸਦੀ ਨਿਵੇਕਲੀ ਪਹੁੰਚ ਪਾਠਕਾਂ ਲਈ ਇਕ ਅਮੁੱਲਾ ਤੋਹਫਾ ਹੈ ਜੋ ਨਾ ਕੇਵਲ ਉਨ੍ਹਾਂ ਦੇ ਗਿਆਨ ਵਿੱਚ ਵਾਧਾ ਹੀ ਕਰੇਗਾ ਬਲਕਿ ਸੰਤ ਨਾਮਦੇਵ ਜੀ ਦੇ ਫਲਸਫੇ ਦੀ ਸਮਝ ਨੂੰ ਸਹਿਜ ਵੀ ਬਣਾਵੇਗਾ। ਉਸਨੇ ਹਿੰਦੂ ਅਤੇ ਇਸਲਾਮ ਧਰਮ ਦੀਆਂ ਸਾਮਾਜਿਕ, ਧਾਰਮਿਕ ਅਤੇ ਇਤਿਹਾਸਿਕ ਗੰਢਾਂ ਨੂੰ ਆਪਣੇ ਚਿੰਤਨ ਦੀ ਸਾਣ ਤੇ ਲਾ ਕੇ ਇਸ ਤਰ੍ਹਾਂ ਤਰਾਸ਼ਿਆ ਹੈ ਕਿ ਪਾਠਕਾਂ ਦੇ ਅਨੇਕਾਂ ਭਰਮ-ਭੁਲੇਖੇ ਇਸ ਪੁਸਤਕ ਨੂੰ ਪੜ੍ਹਨ ਉਪਰੰਤ ਨਵਿਰਤ ਹੋ ਜਾਣਗੇ। ਕਿਧਰੇ-ਕਿਧਰੇ ਉਸਨੇ ਪ੍ਰੋਫੈਸਰ ਸਾਹਿਬ ਸਿੰਘ ਦੀ ਵਿਚਾਰਧਾਰਾ ਨਾਲ ਅਸਹਿਮਤੀ ਪ੍ਰਗਟ ਕਰਦੇ ਹੋਏ ਸੰਤ ਨਾਮਦੇਵ ਜੀ ਦੀ ਬਾਣੀ ਨੂੰ ਵੱਖਰੇ ਢੰਗ ਨਾਲ ਵਾਚਿਆ, ਪਰਖਿਆ ਅਤੇ ਪੇਸ਼ ਕੀਤਾ ਹੈ; ਜਿਸਨੂੰ ਲੋਕ-ਮਾਨਤਾ ਮਿਲਣੀ ਯਕੀਨੀ ਹੈ। ਕੁਝ ਥਾਂਈ ਸ਼ਬਦਾਂ ਦੇ ਅਰਥ ਕਰਦਿਆਂ ਉਹ ਦ੍ਵੰਦ ਦੀ ਅਵਸਥਾ ਵਿੱਚ ਮਲੂਮ ਵੀ ਹੁੰਦਾ ਹੈ। ਪਰੰਤੂ ਲੇਖਕ ਦ੍ਵੰਦਵਾਦ ਦੀ ਸਥਿਤੀ ਨੂੰ ਨਕਾਰਦੇ ਹੋਏ ਯਥਾਰਥਵਾਦ ਦੀ ਸਥਿਤੀ ਨੂੰ ਪਹੁੰਚ ਕੇ ਨਿਰਣਾਇਕ ਅਵਸਥਾ ਤੇ ਪਹੁੰਚਦਾ ਹੈ ਜੋ ਇਕ ਬਹੁਤ ਹੀ ਮਹੱਤਵਪੂਰਨ ਪ੍ਰਾਪਤੀ ਹੈ। ਲੇਖਕ ਵਲੋਂ ਕੀਤੇ ਭਾਵ ਅਰਥ ਇਕ ਅਕਾਲ ਪੁਰਖ ਦੀ ਸਿਫਤ ਸਲਾਹ ਕਰਦੇ ਪ੍ਰਤੀਤ ਹੁੰਦੇ ਹਨ ਅਤੇ ਉਸ ਵੱਲੋਂ ਕੀਤੇ ਬਿਨੁੱਲ ਦੇ ਸ਼ਬਦੀ ਅਰਥ ਬਹੁਤ ਪਿਛਾਂਹ ਰਹਿ ਜਾਂਦੇ ਹਨ।

ਪੁਸਤਕ ਵਿੱਚ ਉਸ ਵੱਲੋਂ ਡਾ. ਅੰਬੇਦਕਰ ਦੇ ਵਿਚਾਰਾਂ ਦੀ ਪੇਸ਼ਕਾਰੀ ਸਮਾਜ ਵਿੱਚ

ਪਸਰੀ ਅਖੌਤੀ ਹਿੰਦੂਤਵ ਦੀ ਵਿਚਾਰਧਾਰਾ ਨੂੰ ਮਨਫੀ ਕਰਦੀ ਹੈ ਅਤੇ ਉਹ ਸੰਤ ਨਾਮਦੇਵ ਜੀ ਦੀ ਜੀਵਨ-ਜਾਚ ਦਾ ਸਮਰੱਥ ਮੁੱਦਈ ਜਾਪਦਾ ਹੈ, ਜਿੱਥੇ ਨਾ ਕੋਈ ਜ਼ਾਤ-ਪਾਤ ਹੈ ਅਤੇ ਨਾ ਕੋਈ ਊਚ-ਨੀਚ ਹੈ।

ਉਸ ਵੱਲੋਂ ਸੰਤ ਨਾਮਦੇਵ ਜੀ ਦੇ ਸ਼ਬਦਾਂ ਲਈ ਰਾਗਾਂ ਦਾ ਸੁਰਮਈ ਗਿਆਨ ਵੀ ਪੁਸਤਕ ਦਾ ਅੰਗ ਬਣਾਇਆ ਗਿਆ ਹੈ ਜੋ ਉਸਦੇ ਵਿਸ਼ਾਲ ਗਿਆਨ ਦਾ ਪ੍ਰਤੀਕ ਅਤੇ ਰਾਗੀਆਂ, ਰਬਾਬੀਆਂ ਤੇ ਸੰਗੀਤ ਪ੍ਰੇਮੀਆਂ ਲਈ ਮਾਰਗ ਦਰਸ਼ਕ ਹੋਵੇਗਾ। ਉਸਦਾ ਸਮੁੱਚਾ ਯਤਨ ਸਾਰਥਕ ਹੈ ਅਤੇ ਇਸ ਪੁਸਤਕ ਨੂੰ ਪੰਜਾਬੀ ਸਾਹਿਤ ਵਿੱਚ ਜੀ ਆਇਆਂ ਕਹਿਣਾ ਬਣਦਾ ਹੈ।

ਮਿਤੀ 11-03-2007

ਪ੍ਰਿੰਸੀਪਲ ਰੂਪ ਲਾਲ ਰੂਪ,
ਪਿੰਡ ਭੇਲਾਂ, ਡਾਕਖਾਨਾ ਨਾਜਕਾ, ਜਲੰਧਰ।

# ਸਲਾਹੁਣ-ਯੋਗ ਉੱਦਮ

ਸ਼੍ਰੀ ਕੁੰਦਨ ਲਾਲ ਬੱਧਣ ਜੀ ਨੇ ਆਪਣੀ ਲਿਖੀ ਪੁਸਤਕ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ ਦਾ ਖਰੜਾ ਪਤਾ ਨਹੀਂ ਕੀ ਸੋਚ ਕੇ ਮੈਨੂੰ ਭੇਜਣ ਦਾ ਉਪਰਾਲਾ ਕੀਤਾ ਕਿਉਂਕਿ ਮੈਂ ਤਾਂ ਜਾਣਿਆ ਪਹਿਚਾਣਿਆ ਇਕ ਨਾਸਤਕ ਵਿਅਕਤੀ ਹਾਂ ਜਿਹੜਾ ਕਿਸੇ ਰੱਬ, ਪਰਮਾਤਮਾ ਜਾਂ ਦੈਵੀ ਸ਼ਕਤੀ ਵਿੱਚ ਵਿਸ਼ਵਾਸ ਹੀ ਨਹੀਂ ਰੱਖਦਾ ਅਤੇ ਆਪਣੀ ਉਮਰ ਦੇ ਸੂਝ-ਬੂਝ ਵਾਲੇ ਸਾਰੇ ਸਾਲ ਮੈਂ ਤਾਂ ਕਿਰਤੀਆਂ ਕਾਮਿਆਂ ਮਜ਼ਦੂਰਾਂ-ਕਿਸਾਨਾਂ ਦੀ ਸੇਵਾ ਵਿਚ ਹੀ ਬਿਤਾਏ ਹਨ। ਅਜਿਹਾ ਕਰਕੇ ਤਦ ਵੀ ਮੈਂ ਬੱਧਣ ਜੀ ਦਾ ਦਿਲੋਂ ਧੰਨਵਾਦੀ ਹਾਂ ਕਿ ਉਹਨਾਂ ਨੇ ਭਗਤ ਨਾਮਦੇਵ ਜੀ ਦੇ ਜੀਵਨ ਅਤੇ ਰਚਨਾ ਉਤੇ ਮੈਨੂੰ ਨੇੜਿਉਂ ਝਾਤ ਪੁਆਈ ਜੋ ਕਿ ਉਹਨਾਂ ਨੇ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ ਪੁਸਤਕ ਲਿਖੀ।

ਮੱਧਕਾਲ ਵਿਚ ਭਗਤਾਂ, ਸੰਤਾਂ ਅਤੇ ਪਰਮਾਤਮਾ ਦੇ ਉਪਾਸ਼ਕਾਂ ਨੇ ਲੋਕਾਈ ਦਾ ਦਰਦ ਜਿਵੇਂ ਆਪਣੇ ਸੀਨਿਆਂ ਵਿੱਚ ਸਾਂਭਿਆ ਅਤੇ ਜਨ ਸਧਾਰਣ ਵਿਰੁੱਧ ਹੋ ਰਹੀ ਧੱਕੇਸ਼ਾਹੀ ਵਿਰੁੱਧ ਆਪਣੇ-ਆਪਣੇ ਢੰਗ ਨਾਲ ਜੋ ਸੰਘਰਸ਼ ਕੀਤਾ ਇਹ ਸਾਡੇ ਦੇਸ਼ ਦੇ ਇਤਿਹਾਸ ਦਾ ਇਕ ਸੁਨਿਹਰੀ ਕਾਂਡ ਹੈ। ਇਹ ਭਗਤ ਜਨ ਆਪਣੇ ਸਮੇਂ ਦੇ ਸਚਮੁੱਚ ਦੇ ਇਨਕਲਾਬੀ ਜਾਂ ਕ੍ਰਾਂਤੀਕਾਰੀ ਸਨ। ਆਲੇ ਦੁਆਲੇ ਦੇ ਹੋਰਨਾਂ ਲੋਕਾਂ ਨਾਲੋਂ ਅੱਗੋਂ ਦੀ ਸੂਝ-ਬੂਝ ਦੇ ਮਾਲਕ ਅਤੇ ਚੰਗੇ ਮਾਰਗ ਉਤੇ ਚੱਲਣ ਦੇ ਚਾਹਵਾਨਾਂ ਦੇ ਮਾਰਗ ਦਰਸ਼ਕ। ਇਨ੍ਹਾਂ ਵਿਚੋਂ ਜਿਹੜੇ ਭਗਤ ਨਾਮਦੇਵ ਜੀ ਵਾਂਗ ਆਪ ਅਖੌਤੀ ਸ਼ੂਦਰ ਜਾਂ ਅਛੂਤ ਜਾਤੀਆਂ ਵਿਚੋਂ ਸਨ ਅਤੇ ਜਿਨ੍ਹਾਂ ਨੂੰ ਗਿਆਨ ਵਿਹੂਣਾ ਰੱਖਣ ਦੇ ਯਤਨ ਅਖੌਤੀ ਸਵਰਨ ਜਾਤੀਆਂ ਵਲੋਂ ਨਿਰੰਤਰ ਹੁੰਦੇ ਰਹੇ, ਉਹਨਾਂ ਦੀ ਕਰਨੀ ਅਤੇ ਕਥਨੀ ਨੂੰ ਤਾਂ ਜਿੰਨਾ ਵੀ ਸਲਾਹਿਆ ਜਾਵੇ ਥੋੜ੍ਹਾ ਹੈ।

ਸ਼੍ਰੀ ਕੁੰਦਨ ਲਾਲ ਬੱਧਣ ਨੇ ਇਨਕਮ ਟੈਕਸ ਵਿਭਾਗ ਵਿਚ ਨੌਕਰੀ ਕਰਨ ਉਪਰੰਤ ਸਾਹਿੱਤ ਦੀ ਡੂੰਘੀ ਅਤੇ ਅਦੁੱਤੀ ਖੋਜ ਦਾ ਰਾਹ ਅਪਣਾਇਆ ਹੈ ਅਤੇ ਆਪਣੀ ਵਿਦਵਤਾ ਨਾਲ ਸਮਾਜ ਵਲੋਂ ਪਿੱਛੇ ਧੱਕੇ ਗਏ ਲੋਕਾਂ ਦਾ ਸਿਰ ਉੱਚਾ ਕੀਤਾ ਹੈ। ਇਹ ਪੁਸਤਕ ਉਹਨਾਂ ਦਾ ਕੋਈ ਪਹਿਲਾ ਉੱਦਮ ਨਹੀਂ ਸਗੋਂ ਇਸ ਤੋਂ ਪਹਿਲੋਂ ਲਿਖੀ ਪੁਸਤਕ "ਅੱਜ ਆਖਾਂ ਵਾਰਿਸ ਸ਼ਾਹ ਨੂੰ ਬਨਾਮ ਖਾੜੀ ਯੁੱਧ" ਵੀ ਇੱਕ ਅਜਿਹੀ ਹੀ ਖੋਜ ਭਰਪੂਰ ਪੁਸਤਕ ਹੈ ਜਿਸ

ਬਾਰੇ ਮੈਂ ਉਸ ਪੁਸਤਕ ਉੱਤੇ ਇਕ ਲੇਖ ਵੀ ਲਿਖਿਆ ਸੀ ਜਿਹੜਾ ਕਿ ਪੰਜਾਬੀ ਟ੍ਰਿਬਿਊਨ ਅਖਬਾਰ ਵਿਚ ਛਪਿਆ ਸੀ। ਬੱਧਣ ਜੀ ਨੇ ਅਜਿਹੇ ਕਾਰਜਾਂ ਲਈ ਆਪਣਾ ਜੀਵਨ ਅਰਪਣ ਕਰ ਰੱਖਿਆ ਹੈ। ਉਹਨਾਂ ਦੀ ਵਿਦਵਤਾ ਤਾਂ ਉਹਨਾਂ ਦੀਆਂ ਲਿਖਤਾਂ ਵਿੱਚ ਉੱਭਰ ਰਹੀ ਹੈ, ਪਰ ਉਹਨਾਂ ਦੀ ਲਗਨ ਤੇ ਮਿਹਨਤ ਦੀ ਪ੍ਰਸ਼ੰਸਾ ਕਰਨ ਲਈ ਮੈਨੂੰ ਸ਼ਬਦ ਨਹੀਂ ਲੱਭ ਰਹੇ। ਇਹ ਪੁਸਤਕ ਸੱਚਮੁਚ ਹੀ ਡੂੰਘੀ ਖੋਜ ਭਰਪੂਰ ਇਕ ਅਦੁੱਤੀ ਗ੍ਰੰਥ ਹੋ ਨਿਬੜਿਆ ਹੈ। ਲੇਖਕ ਵਧਾਈ ਦਾ ਪਾਤਰ ਹੈ।

ਮਿਤੀ 28-03-2007

ਜਗਜੀਤ ਸਿੰਘ ਅਨੰਦ
ਚੀਫ ਐਡੀਟਰ 'ਨਵਾਂ ਜ਼ਮਾਨਾ', ਜਲੰਧਰ।

# ਕੁੰਦਨ ਲਾਲ ਬੱਧਣ
# ਵਿਵੇਕ ਅਤੇ ਦਲੀਲ ਦੇ ਆਧਾਰ ਵਾਲਾ ਬੁੱਧੀਜੀਵੀ

ਸ਼੍ਰੀ ਕੁੰਦਨ ਲਾਲ ਬੱਧਣ ਇਕ ਇਹੋ ਜਿਹੇ ਲੇਖਕ ਅਤੇ ਚਿੰਤਕ ਹਨ ਜਿਨ੍ਹਾਂ ਦੀ ਦ੍ਰਿਸ਼ਟੀ ਉਨ੍ਹਾਂ ਹੀ ਤੱਤਾਂ ਅਤੇ ਤੱਥਾਂ ਉੱਤੇ ਫੋਕਸ ਹੁੰਦੀ ਹੈ, ਜਿਨ੍ਹਾਂ ਉੱਤੇ ਰਵਾਇਤਵਾਦੀ ਰੋਗ ਤੋਂ ਪੀੜਤ ਚਿੰਤਕਾਂ ਨੇ ਕਦੀ ਕੁਝ ਵਿਚਾਰਿਆ ਹੀ ਨਹੀਂ ਹੁੰਦਾ। ਲੰਮੇ ਸਫ਼ਰ ਦੇ ਪਾਂਧੀਆਂ ਨੇ ਰਾਹਾਂ ਵਿੱਚ ਠੇਡਾ-ਠੋਕਰ ਲਾਉਣ ਵਾਲੇ ਪੱਥਰਾਂ ਦਾ ਤਾਂ ਖ਼ੂਬ ਖਿਆਲ ਕੀਤਾ ਹੁੰਦਾ ਹੈ ਕਿਉਂਕਿ ਇਹ ਤਾਂ ਸਪਸ਼ਟ ਦਿੱਸਦੇ ਹਨ ਅਤੇ ਦੂਸਰਾ ਪੈਰ ਨੂੰ ਚੋਟ ਦਾ ਕਾਰਣ ਬਣ ਕੇ ਫਿਕਰ ਅਤੇ ਡਰ ਦਾ ਸਬੱਬ ਵੀ ਬਣਦੇ ਹਨ। ਇਹਨਾਂ ਸਾਹਿੱਤਿਕ ਰੂਪੀ ਰਾਹੀਆਂ ਨੇ ਕਦੇ ਧੂੜ ਅਤੇ ਘੱਟੇ ਵਿਚ ਲੁਕੇ ਅਤੇ ਦੱਬੇ ਹੋਏ ਹੀਰਿਆਂ ਬਾਰੇ ਨਹੀਂ ਸੋਚਿਆ ਹੁੰਦਾ। ਇਸ ਦੇ ਕਈ ਕਾਰਣ ਹਨ। ਪਹਿਲਾ ਕਾਰਣ ਤਾਂ ਇਹੀ ਹੈ ਕਿ ਮਿੱਟੀ ਘੱਟੇ ਵਾਲੇ ਰਾਹਾਂ 'ਚੋਂ ਹੀਰੇ ਮੋਤੀ ਮਿਲਣ ਦੀ ਉਮੀਦ ਨਾ ਦੇ ਬਰਾਬਰ ਹੀ ਹੁੰਦੀ ਹੈ। ਜੇਕਰ ਇਹ ਹੀਰੇ ਮੋਤੀ ਮਿੱਟੀ ਵਿਚ ਹੋਣ ਵੀ ਤਾਂ ਉਸ ਉਤੇ ਜੰਮੀ ਮਿੱਟੀ ਕਾਰਣ ਮਿੱਟੀ ਦਾ ਹੀ ਰੂਪ ਬਣ ਜਾਂਦੇ ਹਨ। ਇਹ ਕੀਮਤੀ ਪੱਥਰ ਜਾਂ ਹੀਰੇ ਮੋਤੀ ਖੁਲ੍ਹੇ-ਆਮ ਹੋ ਕੇ ਵੀ ਅਨੇਕਾਂ ਹੀ ਪਾਰਖੂਆਂ ਦੀਆਂ ਨਜ਼ਰਾਂ ਤੋਂ ਦੂਰ ਅਤੇ ਅਦ੍ਰਿਸ਼ ਹੀ ਰਹਿੰਦੇ ਹਨ। ਪਰੰਤੂ ਕੁਝ ਅਨੋਖੇ ਅਤੇ ਅਸਧਾਰਣ ਵਿਦਵਤਾ ਵਾਲੇ ਵਿਅਕਤੀ ਵੀ ਹੁੰਦੇ ਹਨ। ਇਹ ਅਨੋਖੇ ਵਿਅਕਤੀ ਮਿੱਟੀ ਦੀ ਮੋਟੀ ਤਹਿ ਹੇਠੋਂ ਹੀਰੇ ਨੂੰ ਗੌਲਦੇ ਹਨ ਅਤੇ ਉਜਾਗਰ ਕਰਦੇ ਹਨ। ਇਹੋ ਜਿਹੇ ਅਨੋਖੇ ਪਾਰਖੂਆਂ ਵਿਚੋਂ ਇਕ ਹੈ, ਅਨੋਖਾ ਸ਼੍ਰੀ ਕੁੰਦਨ ਲਾਲ ਬੱਧਣ।

ਰਵਾਇਤੀ ਰਵੱਈਏ ਵਾਲੇ ਵਿਦਵਾਨਾਂ ਨੇ ਵਾਰਿਸ ਸ਼ਾਹ ਅਤੇ ਅੰਮ੍ਰਿਤਾ ਪ੍ਰੀਤਮ ਨੂੰ ਕੇਵਲ ਇਕ ਪਾਸੇ ਤੋਂ ਹੀ ਵੇਖਿਆ ਸੀ। ਇਸ ਲਈ ਇਕ ਪਾਸੜ ਤਸਵੀਰ ਹੀ ਬਣਾਉਂਦੇ ਰਹੇ ਪਰ ਜਦੋਂ ਇਹਨਾਂ ਦੋਹਾਂ ਸਾਹਿੱਤਿਕ ਹਸਤੀਆਂ ਉੱਤੇ ਕੁੰਦਨ ਲਾਲ ਬੱਧਣ ਦੀ ਦ੍ਰਿਸ਼ਟੀ ਇਕ ਵਿਸ਼ੇਸ਼ ਕੋਣ ਤੋਂ ਪਈ ਤਾਂ ਇਕ ਅਲੋਕਾਰ ਦ੍ਰਿਸ਼ਟੀਕੋਣ ਉੱਭਰਿਆ। ਵਾਰਿਸ ਸ਼ਾਹ ਦੀ ਰਚਨਾ ਵਿਚੋਂ ਪਹਿਲੀ ਵਾਰ ਕੁੰਦਨ ਲਾਲ ਬੱਧਣ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਵਾਰਿਸ ਸ਼ਾਹ ਵੱਲੋਂ ਵਡਿਆਉਣ ਵਾਲੀਆਂ ਪੰਗਤੀਆਂ ਪੰਜਾਬੀ ਪਾਠਕਾਂ ਦੇ ਸਾਹਮਣੇ ਰੱਖੀਆਂ। ਅੱਜ ਤੱਕ ਪੰਜਾਬੀ ਸਾਹਿਤ ਵਿਚ ਵਾਰਿਸ ਸ਼ਾਹ ਨੂੰ ਪੰਜਾਬੀਆਂ ਖ਼ਾਸ ਕਰਕੇ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਦਾ ਪੀਰ ਮੰਨਿਆ ਜਾਂਦਾ ਰਿਹਾ ਹੈ। ਪਰੰਤੂ ਸ਼੍ਰੀ ਕੁੰਦਨ ਲਾਲ ਬੱਧਣ ਨੇ ਵਾਰਿਸ ਸ਼ਾਹ ਦੀ ਲਿਖਤ ਦੇ ਆਧਾਰ ਤੇ ਇਹ ਸਿੱਧ ਕਰ ਦਿੱਤਾ ਕਿ ਵਾਰਿਸ ਸ਼ਾਹ ਇਕ ਕੱਟੜ ਮੁਸਲਮਾਨ ਅਤੇ ਪੱਕਾ ਮੌਲਵੀ ਹੋਣ ਦੇ ਨਾਤੇ ਅਹਿਮਦ ਸ਼ਾਹ ਅਬਦਾਲੀ

ਵਲੋਂ ਕੀਤੇ ਹਮਲੇ, ਜ਼ੁਲਮ ਅਤੇ ਕਤਲੇਆਮ ਨੂੰ ਉਸਨੇ ਨਿੰਦਿਆ ਨਹੀਂ ਸਗੋਂ ਉਹ ਉਸ ਵਲੋਂ ਕੀਤੇ ਕਾਰਨਾਮਿਆਂ ਉੱਤੇ ਫ਼ਖ਼ਰ ਅਤੇ ਮਾਣ ਮਹਿਸੂਸ ਕਰਦਾ ਸੀ। ਅਹਿਮਦ ਸ਼ਾਹ ਅਬਦਾਲੀ ਨੇ ਜਦੋਂ ਸ੍ਰੀ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਉਤੇ ਹਮਲਾ ਕੀਤਾ ਤਾਂ ਉਸ ਦਾ ਜ਼ਿਕਰ ਆਪਣੀ ਲਿਖਤ ਹੀਰ ਵਾਰਿਸ ਵਿਚ ਕੀਤਾ ਹੈ ਜਿਵੇਂ

ਅਹਿਮਦ ਸ਼ਾਹ ਵਾਂਗੂ ਮੇਰੇ ਮਗਰ ਪੈਕੇ,
ਲੁਟ ਪੁਟ ਕੇ ਚੱਕ ਦਾ ਤਾਲ ਕੀਤਾ।

ਪਾਠਕਾਂ ਨੂੰ ਇਹ ਪੜ੍ਹ ਕੇ ਹੈਰਾਨੀ ਹੋਵੇਗੀ ਕਿ ਇਸ ਤਰ੍ਹਾਂ ਦੇ ਖੋਜ ਭਰਪੂਰ ਤੱਥ ਪਹਿਲੀ ਵਾਰ ਸ੍ਰੀ ਕੁੰਦਨ ਲਾਲ ਬੱਧਣ ਨੇ ਹੀ ਪੇਸ਼ ਕੀਤੇ ਹਨ ਕੋਈ ਹੋਰ ਪੰਜਾਬੀ ਸਾਹਿਤਕਾਰ ਨਹੀਂ ਕਰ ਸਕਿਆ। ਇਸ ਤਰ੍ਹਾਂ ਹੀ ਕੁੰਦਨ ਲਾਲ ਬੱਧਣ ਨੇ ਅੰਮ੍ਰਿਤਾ ਪ੍ਰੀਤਮ ਦੀਆਂ ਰਚਨਾਵਾਂ ਵਿੱਚ ਆਚਰਣਕ ਤਰੁੱਟੀਆਂ ਅਤੇ ਚਲਣ ਵਾਲੇ ਸੰਕੇਤ ਕੀਤੇ। ਇਸ ਅਨੋਖੇ ਰਹੱਸ ਉਦਘਾਟਨ ਤੋਂ ਪੰਜਾਬੀ ਵਾਰਤਕ ਦੇ ਸ਼ਾਹ ਸਵਾਰ ਜਗਜੀਤ ਸਿੰਘ ਅਨੰਦ ਵੀ ਚਕਾਚੌਂਧ ਰਹਿ ਗਏ। ਅਮਰੀਕਾ ਦਾ ਟਕਰਾਅ ਕਿਵੇਂ ਸੱਦਾਮ ਹੁਸੈਨ ਨੂੰ ਨਿੱਜੀ ਦੁਸ਼ਮਣੀ ਦਾ ਰੂਪ ਦਿਵਾ ਗਿਆ ? ਇਸ ਪੇਸ਼ੀਨ ਗੋਈ ਤੇ ਯਕੀਨ ਕਰਨ ਲਈ ਦੁਨੀਆਂ ਨੂੰ ਸੱਦਾਮ ਦੇ ਫਾਂਸੀ ਚੜ੍ਹਨ ਤੱਕ ਉਡੀਕ ਕਰਨੀ ਪਈ। ਇਹੋ ਜਿਹੀ ਅਨੋਖੀ ਨੀਝ ਅਤੇ ਇਸ ਉੱਤੇ ਅਧਾਰਿਤ ਦ੍ਰਿਸ਼ਟੀ ਕੋਣ ਹੈ ਸ੍ਰੀ ਕੁੰਦਨ ਲਾਲ ਬੱਧਣ ਦਾ। ਇਹ ਨਿਸ਼ਚੇ ਹੀ ਪੰਜਾਬੀ ਸਾਹਿੱਤ ਵਿਚ ਹਿਲਜੁਲ ਪੈਦਾ ਕਰੇਗਾ ਪਰ ਫਿਰ ਵੀ ਕਈ ਲੋਕ ਅੱਖਾਂ ਘੁੱਟ ਕੇ ਮੀਟਣਗੇ। ਚੜ੍ਹਦੇ ਅਤੇ ਚਮਕਦੇ ਸੂਰਜ ਦੀ ਹੋਂਦ ਤੋਂ ਮੁਨਕਰ ਹੋਣ ਲਈ ਉਹਨਾਂ ਕੋਲ ਇਹੋ ਹੀ ਚਾਰਾ ਬਚੇਗਾ। ਭਾਵ ਸ੍ਰੀ ਬੱਧਣ ਜੀ ਸਾਹਿੱਤ-ਰੂਪੀ ਜਗਤ ਵਿਚ ਆਪਣੇ ਗਿਆਨ ਰੂਪੀ ਸੂਰਜ ਦੀਆਂ ਕਿਰਨਾਂ ਖਲੇਰਨ ਲਈ ਪਹੁ ਫੁਟਾਲੇ ਵਾਂਗ ਚਮਕਾਂ ਮਾਰ ਰਿਹਾ ਹੈ।

ਭਗਤ ਨ ਦੇਵ ਜੀ ਦੇ ਜੀਵਨ, ਸਿਧਾਂਤ ਅਤੇ ਰਚਨਾ ਉਤੇ ਅਧਾਰਿਤ ਇਸ ਪੁਸਤਕ ਦੀ ਇਕ ਨਵੇਂ ਅਤੇ ਉਸਾਰੂ ਦ੍ਰਿਸ਼ਟੀਕੋਣ ਤੋਂ ਰਚਨਾ ਹੋਈ ਹੈ। ਸਾਰੀ ਦੁਨੀਆਂ ਜਾਣਦੀ ਹੈ ਕਿ ਭਗਤ ਨਾਮਦੇਵ ਜੀ ਛੀਪਾ ਜਾਂ ਛੀਂਬਾ ਬਰਾਦਰੀ ਨਾਲ ਸੰਬੰਧਿਤ ਸਨ। ਉਹਨਾਂ ਦੇ ਉੱਚੇ ਗੁਣਾਂ ਨੂੰ ਅਣਡਿੱਠ ਕਰਕੇ ਕੇਵਲ ਉਨ੍ਹਾਂ ਦੀ ਨੀਵੀਂ ਜਾਤ ਵਲ ਹੀ ਧਿਆਨ ਦਿੱਤਾ ਗਿਆ। ਇਸੇ ਅਭਿਮਾਨੀ ਦ੍ਰਿਸ਼ਟੀਕੋਣ ਸਦਕਾ ਉਹਨਾਂ ਨੇ ਉਸ ਸਮਾਜ ਦੀ ਕਿਸਮਤ ਵਿਚ ਤੇਰਾਂ ਸੌ ਸਾਲ ਗੁਲਾਮੀ ਲਿਖਵਾ ਦਿੱਤੀ ਸੀ, ਜਿਸ ਸਮਾਜ ਦੀ ਕਿਸਮਤ ਦੇ ਮਾਲਕ ਇਹ ਲੋਕ ਕੇਵਲ ਨਾਮ ਨਿਹਾਦ ਉੱਚੀ ਕੁਲ ਵਿਚ ਜੰਮਣ ਕਰਕੇ ਬਣ ਗਏ ਸਨ। ਉੱਚੀ ਕੁਲ ਵਾਲਿਆਂ ਨੇ ਭਾਰਤ ਨੂੰ ਕੀ ਦਿੱਤਾ ? ਅਤੇ ਨੀਵੀਂ ਕੁਲ ਵਾਲਿਆਂ ਨੇ ਭਾਰਤੀ ਸਮਾਜ ਨੂੰ ਕੀ ਨਹੀਂ ਦਿੱਤਾ ? ਜੇ ਇਸ ਦਾ ਮੁਲਾਂਕਣ ਨਿਰਪੱਖਤਾ ਅਤੇ ਤੱਥਾਂ ਉੱਤੇ ਅਧਾਰਿਤ ਹੋਵੇ ਤਾਂ ਨਿਰਸੰਦੇਹ ਭਾਰਤ-ਹਿੱਤ ਦੇ ਪੱਖੋਂ ਦਲਿਤਾਂ ਜਾਂ ਅਖੌਤੀ ਨੀਚ-ਕੁਲ ਵਾਲਿਆਂ ਦਾ ਪਲੜਾ ਭਾਰੀ ਹੈ। ਇਹ ਸਚਾਈ ਸਵੀਕਾਰਨ ਦੇ ਥਾਂ ਅਜੇ ਤੱਕ ਵੀ ਨਕਾਰਨ ਦੇ ਯਤਨ ਹੋ ਰਹੇ ਹਨ। ਜੇਕਰ ਇਵੇਂ ਨਾ ਹੁੰਦਾ ਤਾਂ ਕੁੰਦਨ ਲਾਲ ਬੱਧਣ ਜੀ ਨੂੰ ਇਹ ਪੁਸਤਕ ਲਿਖਣੀ ਨਾ ਪੈਂਦੀ।

ਕੁੰਦਨ ਲਾਲ ਬੱਧਣ ਜੀ ਦਾ ਉਹਨਾਂ ਸਾਰੇ ਭਗਤਾਂ ਉੱਤੇ ਗਹਿਰਾਈ ਵਿਚ ਜਾ ਕੇ

ਲਿਖਣ ਦਾ ਵਿਚਾਰ ਹੈ ਜਿਨ੍ਹਾਂ ਭਗਤਾਂ ਦੀ ਬਾਣੀ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੀ। ਇਨ੍ਹਾਂ ਭਗਤਾਂ ਦੀ ਬਾਣੀ ਨੂੰ ਸ਼ਬਦ-ਗੁਰੂ ਦਾ ਦਰਜਾ ਮਿਲ ਜਾਣਾ ਇਕ ਅਨੋਖਾ ਅਤੇ ਮਹਾਨ ਇਨਕਲਾਬ ਸੀ ਪਰ ਫਿਰ ਵੀ ਸਾਰੀ ਲੁਕਾਈ ਇਸ ਇਨਕਲਾਬ ਤੋਂ ਉਪਜੀ ਸੂਝ-ਬੂਝ ਤੋਂ ਲਾਭ ਨਾ ਉਠਾ ਸਕੀ। ਕਾਰਨ ਇਹ ਸੀ ਕਿ ਮੰਨੂਵਾਦ ਦੀਆਂ ਜੜ੍ਹਾਂ ਪਤਾਲ ਤਕ ਗਈਆਂ ਹੋਈਆਂ ਸਨ। ਲੋਕ, ਗੁਰੂਆਂ ਭਗਤਾਂ ਦੇ ਉਪਦੇਸ਼ ਦੇ ਬਾਵਜੂਦ ਵੀ ਜਾਤੀਵਾਦ ਨੂੰ ਤਿਲਾਂਜਲੀ ਦੇਣ ਲਈ ਤਿਆਰ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਨੇ ਭਗਤ ਕਬੀਰ ਜੀ ਦੇ ਫੁਰਮਾਨ ਕੀਤੇ ਸ਼ਬਦਾਂ :-

ਨਾਮਾ ਕਹੈ ਤਿਲੋਚਨਾ ਮੁੱਖ ਤੇ ਰਾਮੁ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਸਲੋਕ ਭਗਤ ਕਬੀਰ ਜੀ, 242 (1375,76 ਅੰਗ) ਦੀ ਜੁਗਤ ਅਪਣਾਈ। ਨਤੀਜਾ ਗੁਲਾਮੀ ਹੋਰ ਲੰਮੇਰੀ ਹੋਈ ਭਾਵੇਂ ਹਾਕਮ ਕਈ ਬਦਲ ਗਏ। ਹਾਕਮ ਬਦਲਣ ਨਾਲ ਗੁਲਾਮ ਦੀ ਗੁਲਾਮੀ ਆਜ਼ਾਦੀ ਵਿਚ ਨਹੀਂ ਬਦਲ ਸਕਦੀ।

ਕੁੰਦਨ ਲਾਲ ਬੱਧਣ ਨੇ ਬਾਬਾ ਨਾਮਦੇਵ ਜੀ ਦੇ ਕਿਰਤ ਅਤੇ ਸੁਰਤ ਦੇ ਸੰਕਲਪ ਨੂੰ ਬਹੁਤ ਹੀ ਚੰਗੀ ਤਰ੍ਹਾਂ ਸਮਝ ਕੇ ਲਿਖਿਆ ਅਤੇ ਸਮਝਾਇਆ ਹੈ ਇਸੇ ਹੀ ਕਾਰਣ ਉਸ ਵਿਚ ਕਿਤੇ ਵੀ ਉਲਝਾਅ ਜਾ ਸਮ-ਵਿਚਾਰਾਂ ਦਾ ਪਰਸਪਰ ਟਕਰਾਅ ਨਹੀਂ ਹੋਇਆ। ਇਹ ਇਕ ਪ੍ਰਮੁੱਖ ਵਿਸ਼ੇਸ਼ਤਾ ਹੈ ਜਿਸਤੋਂ ਉਦੇਸ਼ ਦੀ ਸਫਲਤਾ ਦਾ ਸਬੂਤ ਮਿਲਦਾ ਹੈ ਕਿ ਵਿਦਵਾਨ ਲੇਖਕ ਜੋ ਸਾਹਮਣੇ ਲਿਆਉਣਾ ਚਾਹੁੰਦਾ ਸੀ, ਉਸ ਨੇ ਸਭ ਦੇ ਸਨਮੁਖ ਪ੍ਰਗਟ ਕਰ ਦਿੱਤਾ। ਕੁੰਦਨ ਲਾਲ ਬੱਧਣ ਜੀ ਦਾ ਇਸ ਗੁਣ ਦੇ ਧਾਰਨੀ ਹੋਣ ਦਾ ਕਾਰਨ ਉਹਨਾਂ ਦੀ ਨਿਡਰਤਾ, ਵਹਿਮਾਂ ਭਰਮਾਂ ਤੋਂ ਮੁਕਤ ਸੋਚ ਅਤੇ ਏਕ ਪਿਤਾ ਏਕਸ ਕੇ ਹਮ ਬਾਰਿਕ ਦੇ ਸਿਧਾਂਤ ਦੀ ਪਾਲਣਾ। ਇਸ ਬਿਖੜੇ ਰਾਹ ਤੇ ਚਲ ਕੇ ਕੁੰਦਨ ਲਾਲ ਬੱਧਣ ਜੀ ਦੇ ਵਿਰੋਧੀਆਂ ਦੀ ਗਿਣਤੀ ਵਧੀ ਪਰੰਤੂ ਉਨ੍ਹਾਂ ਨੇ ਆਪਣੇ ਵਿਚਾਰਾਂ ਵਿਚ ਕੋਈ ਤਬਦੀਲੀ ਨਹੀਂ ਲਿਆਂਦੀ। ਉਨ੍ਹਾਂ ਨੇ ਸੱਚ ਦਾ ਪੱਲਾ ਫੜ ਕੇ ਸੱਚ ਹੀ ਲਿਖਿਆ ਅਤੇ ਆਪਣੀ ਖੋਜ ਅਤੇ ਵਿਵੇਕ ਬੁੱਧੀ ਨੂੰ ਆਧਾਰ ਬਣਾ ਕੇ ਪ੍ਰੋ. ਸਾਹਿਬ ਸਿੰਘ ਵਰਗੇ ਵੱਡੇ-ਵੱਡੇ ਵਿਦਵਾਨਾਂ ਨਾਲ ਕਈ ਥਾਵਾਂ ਤੇ ਅਸਹਿਮਤੀ ਪ੍ਰਗਟਾਈ, ਇਸ ਲਈ ਉਹਨਾਂ ਨੇ ਕੇਵਲ ਕਥਨੀ ਨਾਲ ਹੀ ਨਹੀਂ ਬਲਕਿ ਠੋਸ ਤੱਥਾਂ ਅਤੇ ਦਲੀਲਾਂ ਨਾਲ ਆਪਣਾ ਪੱਖ ਪੇਸ਼ ਕੀਤਾ ਹੈ ਜੋ ਬਹੁਤ ਹੀ ਭਰੋਸੇਯੋਗ ਅਤੇ ਸੱਚਾਈ ਤੇ ਅਧਾਰਿਤ ਹੈ ਜਿਵੇਂ ਨਾਮਦੇਵ ਜੀ ਨੂੰ ਗੈਰ-ਮਨੁੱਖੀ ਤਸੀਹੇ ਦੇਣ ਵਾਲਾ ਪੜ੍ਹਿਆ ਲਿਖਿਆ ਬੇਵਕੂਫ ਬਾਦਸ਼ਾਹ ਮੁਹੰਮਦ ਤੁਗਲਕ ਸੀ ਨਾ ਕਿ ਪੈਰੋ, ਜਿਸ ਨੂੰ ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ।

ਭਗਤ ਨਾਮਦੇਵ ਜੀ ਭਗਤੀ ਲਹਿਰ ਦੇ ਇਕ ਬਹੁਤ ਵੱਡੇ ਸਿਤਾਰੇ ਸਨ। ਉਸ ਸਮੇਂ ਉਨ੍ਹਾਂ ਵਲੋਂ ਅਪਣਾਇਆ ਗਿਆ ਇਨਕਲਾਬੀ ਅਤੇ ਮਨੁੱਖ-ਹਿਤੈਸ਼ੀ ਨਜ਼ਰੀਆ ਨਾ ਤਾਂ ਹਾਕਮ ਜਮਾਤ ਨੂੰ ਪ੍ਰਵਾਨ ਸੀ ਅਤੇ ਨਾ ਹੀ ਪੁਰਾਤਨ ਪੰਥੀ ਸੰਸਥਾਵਾਂ ਨੂੰ। ਜਿਸ ਦਲਿਤ ਵਰਗ ਅਤੇ ਧਾਰਮਿਕ ਅੰਧ-ਵਿਸ਼ਵਾਸ ਦੇ ਪੀੜਤਾਂ ਲਈ ਉਹਨਾਂ ਨੇ ਸੰਘਰਸ਼ ਅਤੇ ਉਪਦੇਸ਼ ਦਿੱਤਾ, ਉਸ ਵਰਗ ਨੂੰ ਤਾਂ ਇਸ ਸਭ ਤੋਂ ਜਾਗਰਿਤ ਹੋ ਕੇ ਲਾਭ ਉਠਾਉਣ ਦੀ ਸੋਝੀ ਹੀ ਨਹੀਂ

ਸੀ। ਨਤੀਜੇ ਵਜੋਂ ਮੌਕੇ ਦੀ ਹਕੂਮਤ ਅਤੇ ਕੱਟੜਪੰਥੀ ਸਮਾਜ ਵਲੋਂ ਬਹੁਤ ਹੀ ਮੁਸ਼ਕਿਲਾਂ ਪੈਦਾ ਕੀਤੀਆਂ ਗਈਆਂ। ਇਸ ਦਾ ਝਲਕਾਰਾ ਭਗਤ ਜੀ ਦੀ ਬਾਣੀ ਵਿਚੋਂ ਸਪੱਸ਼ਟ ਪੈਂਦਾ ਹੈ, ਪਰ ਆਮ ਲੋਕਾਂ ਨੂੰ ਇਸ ਦੀ ਸੋਝੀ ਫਿਰ ਵੀ ਪ੍ਰਾਪਤ ਨਾ ਹੋ ਸਕੀ। ਇਸ ਕਮੀ ਨੂੰ ਪੂਰਾ ਕਰਨ ਲਈ ਕੁੰਦਨ ਲਾਲ ਬੱਧਣ ਜੀ ਦੀ ਨਵੇਂ ਦ੍ਰਿਸ਼ਟੀਕੋਣ ਵਾਲੀ ਅਤੇ ਵਿਵੇਕ ਤੇ ਆਧਾਰਿਤ ਇਹ ਪੁਸਤਕ ਸਹਾਈ ਹੋਵੇਗੀ। ਮੈਂ ਇਸ ਪੁਸਤਕ ਨੂੰ ਪੜ੍ਹ ਕੇ ਬਹੁਤ ਹੀ ਪ੍ਰਭਾਵਿਤ ਅਤੇ ਆਸਵੰਦ ਹੋਇਆ ਹਾਂ ਅਤੇ ਮੈਨੂੰ ਉਮੀਦ ਹੈ ਕਿ ਵਰਤਮਾਨ ਸਮਾਜ, ਸਮਾਜਿਕ ਬਰਾਬਰੀ ਦੇ ਰਵੱਈਏ ਨੂੰ ਆਪਣੇ ਜੀਵਨ ਵਿਚ ਜ਼ਰੂਰ ਢਾਲੇਗਾ।

ਮੈਂ ਕੁੰਦਨ ਲਾਲ ਬੱਧਣ ਜੀ ਦੀ ਇਸ ਰਚਨਾ ਦਾ ਸਵਾਗਤ ਕਰਦਾ ਹਾਂ ਅਤੇ ਮਹਿਸੂਸ ਕਰਦਾ ਹਾਂ ਕਿ ਇਸ ਲਿਖਤ ਨਾਲ ਪੰਜਾਬੀ ਵਿਚ ਦਲੀਲ ਅਤੇ ਵਿਵੇਕ ਆਧਾਰਿਤ ਵਾਰਤਕ ਨੂੰ ਉਤਸ਼ਾਹ ਅਤੇ ਸੇਧ ਮਿਲੇਗੀ। ਜੇਕਰ ਪੰਜਾਬੀ ਦੇ ਖੋਜੀ ਵਿਦਵਾਨ ਇਹੋ ਜਿਹੀਆਂ ਰਚਨਾਵਾਂ ਦਾ ਗੰਭੀਰ ਅਧਿਐਨ ਕਰਕੇ ਆਪਣੀਆਂ ਰਚਨਾਵਾਂ ਦਾ ਆਧਾਰ ਬਣਾਉਣਗੇ ਤਾਂ ਨਿਰਸੰਦੇਹ ਸਮਾਜ ਦਾ ਬਹੁਤ ਕੁਝ ਸੰਵਰਕੇ ਉਜਲਾ ਭਵਿੱਖ ਇਕ ਹਕੀਕਤ ਬਣੇਗਾ। ਲੇਖਕ ਨੂੰ ਵਧਾਈ ਅਤੇ ਸ਼ੁਭ ਕਾਮਨਾਵਾਂ।

ਮਿਤੀ 01-03-2007

ਕਰਮਜੀਤ ਸਿੰਘ ਔਜਲਾ
ਪ੍ਰਧਾਨ ਸਿਰਜਣਧਾਰਾ, ਲੁਧਿਆਣਾ।

# ਬੱਧਣ ਇਕ ਵਿਲੱਖਣ ਸ਼ਖਸੀਅਤ

ਸ੍ਰੀ ਕੁੰਦਨ ਲਾਲ ਬੱਧਣ ਨੂੰ ਕੌਣ ਨਹੀਂ ਜਾਣਦਾ ? ਉਹ ਇਨਕਮ ਟੈਕਸ ਵਿਭਾਗ ਵਿਚੋਂ ਸੇਵਾ-ਮੁਕਤ ਹੋਏ ਅਫਸਰ ਅਤੇ ਸਾਊ ਪੁਰਖ ਹਨ ਜਿਸ ਵਿਭਾਗ ਵਿੱਚ ਉਨ੍ਹਾਂ ਦਾ ਹਰ ਰੋਜ਼ ਹਜ਼ਾਰਾਂ ਵਿਅਕਤੀਆਂ ਨਾਲ ਵਾਸਤਾ ਪੈਂਦਾ ਰਿਹਾ ਹੈ। ਮੈਂ ਕੁੰਦਨ ਲਾਲ ਬੱਧਣ ਦਾ ਸੰਨ 1982 ਤੋਂ ਫੈਮਿਲੀ ਡਾਕਟਰ ਹਾਂ। ਬੱਧਣ ਜੀ ਨੈਤਿਕਤਾ ਦਾ ਮੁਜੱਸਮਾ, ਵਿੱਦਵਤਾ ਦਾ ਅਥਾਹ ਸਮੁੰਦਰ ਅਤੇ ਸਮਾਜਿਕ ਕਦਰਾਂ-ਕੀਮਤਾਂ ਦਾ ਉੱਤਮ ਨਮੂਨਾ ਹਨ। ਇਹ ਕਥਨ ਬਹੁਤ ਹੀ ਮਸ਼ਹੂਰ ਹੈ "ਦਿਲ ਦਰਿਆ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀਆਂ ਜਾਣੇ"। ਮੈਂ ਮੈਡੀਕਲ ਕਾਲਜਾਂ ਵਿੱਚ ਪ੍ਰੋਫੈਸਰ ਵੀ ਰਿਹਾ ਹਾਂ। ਦਿਲ ਅਤੇ ਦਿਮਾਗ ਨੂੰ ਪੜ੍ਹਾਉਂਦਾ ਰਿਹਾ ਹਾਂ। ਮੈਡੀਕਲ ਸਾਇੰਸ ਨੇ ਦਿਲ ਦੀਆਂ ਡੂੰਘਾਈਆਂ ਮਾਪਣ ਦਾ ਇਕ ਬਹੁਤ ਹੀ ਸੌਖਾ ਅਤੇ ਆਸਾਨ ਤਰੀਕਾ ਲੱਭਿਆ ਹੈ Face is the Index of mind ਡਾਕਟਰ ਲੋਕ ਬੰਦੇ ਦਾ ਚਿਹਰਾ ਦੇਖ ਕੇ ਹੀ ਬੀਮਾਰੀ ਲੱਭ ਲੈਂਦੇ ਹਨ। ਮੈਂ ਸ੍ਰੀ ਬੱਧਣ ਦੀਆਂ ਦਿਲ ਦੀਆਂ ਸਾਰੀਆਂ ਭਾਵਨਾਵਾਂ ਨੂੰ ਬਹੁਤ ਹੀ ਗਹਿਰਾਈ ਨਾਲ ਪਰਖਿਆ ਹੈ ਅਤੇ ਬਹੁਤ ਹੀ ਪੁਖਤਾ ਯਕੀਨ ਨਾਲ ਕਹਿ ਸਕਦਾ ਹਾਂ ਕਿ ਉਹ ਇਕ ਉੱਤਮ ਕਿਸਮ ਦੇ ਸਾਊ ਅਤੇ ਗੰਭੀਰ ਪੁਰਖ ਹਨ।

ਸ੍ਰੀ ਬੱਧਣ ਜੀ ਨੇ ਜਦੋਂ ਮੈਨੂੰ ਆਪਣੀ ਪਹਿਲੀ ਲਿਖੀ ਪੁਸਤਕ ਭੇਂਟ ਕੀਤੀ ਅਤੇ ਨਾਮਦੇਵ ਜੀ ਬਾਰੇ ਲਿਖਿਆ ਹੱਥ ਲਿਖਤ ਖਰੜਾ ਦਿਖਾਇਆ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ। ਕਿੱਥੇ ਇਨਕਮ ਟੈਕਸ ਦਾ ਮਹਿਕਮਾ ਅਤੇ ਕਿਥੇ ਸਾਹਿਤ ਲੇਖਣੀ; ਉਹ ਵੀ ਖੋਜ ਭਰਪੂਰ। ਸ੍ਰੀ ਕੁੰਦਨ ਲਾਲ ਜੀ ਬਹੁਤ ਹੀ ਜ਼ਿਆਦਾ ਸਾਹਿਤਕ ਰੁਚੀ ਰਖਦੇ ਹਨ। ਉਨ੍ਹਾਂ ਦੀ ਵਿਅਕਤੀਗਤ ਲਾਇਬ੍ਰੇਰੀ ਦੇਖ ਕੇ ਵੱਡੇ-ਵੱਡੇ ਵਿਦਵਾਨ ਵੀ ਦੰਗ ਅਤੇ ਹੈਰਾਨ ਰਹਿ ਜਾਂਦੇ ਹਨ। ਉਨ੍ਹਾਂ ਦੀ ਆਪਣੀ ਵਿਅਕਤੀਗਤ ਲਾਇਬ੍ਰੇਰੀ ਵਿੱਚ ਬਹੁਤ ਹੀ ਅਦਭੁਤ ਅਤੇ ਦੁਰਲੱਭ ਗ੍ਰੰਥ ਮੌਜੂਦ ਹਨ। ਸ੍ਰੀ ਬੱਧਣ ਇਕ ਲੇਖਕ ਹੋਣ ਦੇ ਨਾਲ-ਨਾਲ ਸਮਾਜਿਕ ਬਰਾਬਰੀ, ਅਜ਼ਾਦੀ ਅਤੇ ਭਾਈਚਾਰੇ ਦੇ ਵੀ ਧਾਰਨੀ ਹਨ, ਜਿਸਨੂੰ ਰੂਸੋ ਅਤੇ ਮਹਾਤਮਾ ਬੁੱਧ ਦਾ ਸਿਧਾਂਤ ਕਿਹਾ ਗਿਆ ਹੈ। ਸ੍ਰੀ ਬੱਧਣ ਜੀ ਨੇ ਜਿਹੜੀ ਪਹਿਲੀ ਪੁਸਤਕ ਲਿਖੀ ਸੀ ਉਸ ਵਿਚ ਉਨ੍ਹਾਂ ਨੇ ਔਰਤਾਂ ਦੇ ਹੱਕਾਂ ਦੀ ਬਹੁਤ ਹੀ ਜ਼ੋਰਦਾਰ ਵਕਾਲਤ ਕੀਤੀ ਹੋਈ ਹੈ, ਜਿਹੜੀ ਕਿ ਵੈਦਿਕ ਕਾਲ ਤੋਂ ਹੀ ਅਧਿਕਾਰ ਹੀਣ ਰਹੀ ਹੈ। ਸ੍ਰੀ ਕੁੰਦਨ ਲਾਲ ਜੀ ਦੀ ਵਿਦਵਤਾ ਅਤੇ ਵਿਚਾਰਧਾਰਾ ਨੂੰ ਪੜ੍ਹ ਕੇ ਕੋਈ ਵੱਡੇ ਤੋਂ ਵੱਡਾ ਵਿਦਵਾਨ ਵੀ ਇਸ ਨੂੰ ਝੁਠਲਾ ਨਹੀਂ ਸਕਦਾ। ਉਹਨਾਂ ਦੀ ਹੱਥਲੀ ਪੁਸਤਕ ਕ੍ਰਾਂਤੀਕਾਰੀ ਸੰਤ ਨਾਮਦੇਵ ਜੀ, ਇਸ ਗਲ ਦਾ ਪੁਖਤਾ ਪ੍ਰਮਾਣ ਹੈ ਕਿ ਇਨ੍ਹਾਂ ਦੀ ਖੋਜੀ ਬਿਰਤੀ ਗਹਿਰੇ ਸਾਗਰਾਂ ਵਿੱਚ ਦੁਰਲੱਭ

ਹੀਰੇ ਮੋਤੀ ਤਲਾਸ਼ਣ ਦੀ ਸਮਰੱਥਾ ਰੱਖਦੀ ਹੈ। ਮੈਂ ਇਹ ਗੱਲ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦਾ ਇਹ ਖੋਜ ਭਰਪੂਰ ਗ੍ਰੰਥ ਅਧਿਆਤਮਵਾਦ ਸਾਹਿੱਤਿਕ ਖੇਤਰ ਵਿਚ ਆਪਣੀ ਵਿਲੱਖਣ ਪਹਿਚਾਣ ਬਣਾਵੇਗਾ ਅਤੇ ਖੋਜ ਵਿਦਿਆਰਥੀਆਂ ਦੀ ਖੋਜੀ ਬਿਰਤੀ ਨੂੰ ਹੋਰ ਪ੍ਰਚੰਡ ਕਰੇਗਾ।

ਮੈਂ ਇਥੇ ਇਹ ਵੀ ਕਹਿਣਾ ਚਾਹਾਂਗਾ ਕਿ ਜੇਕਰ ਸ਼੍ਰੀ ਬੱਧਣ ਜੀ ਨੂੰ ਕਿਤੇ ਘਰੇਲੂ ਮਾਹੌਲ ਸੁਖਾਵਾਂ ਅਤੇ ਸ਼ਾਂਤੀਪੂਰਨ ਮਿਲਿਆ ਹੁੰਦਾ ਤਾਂ ਉਨ੍ਹਾਂ ਕੋਲੋਂ ਹੁਣ ਤੱਕ ਕਈ ਹੋਰ ਅੱਛੀਆਂ ਕਿਤਾਬਾਂ ਦੀ ਉਮੀਦ ਰੱਖੀ ਜਾ ਸਕਦੀ ਸੀ। ਉਨ੍ਹਾਂ ਦੀਆਂ ਦੋ ਹੋਰ ਖੋਜ ਭਰਪੂਰ ਪੁਸਤਕਾਂ ਬਹੁਤ ਹੀ ਜਲਦੀ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਆਉਣ ਵਾਲੀਆਂ ਹਨ। ਪਰਮਾਤਮਾ ਉਨ੍ਹਾਂ ਦੀ ਉਮਰ ਲੰਬੀ ਕਰੇ!

ਮਿਤੀ 23-02-2007

ਡਾ. ਸ਼ਿਵਪਾਲ ਸਿੰਘ
ਐਮ.ਡੀ. (ਏ.ਐਮ), ਆਦਮਪੁਰ।

# ਆਸ਼ੀਰਵਾਦ

ਸਤਿਗੁਰ ਨਾਮਦੇਵ ਜੀ ਭਾਵੇਂ ਮਹਾਰਾਸ਼ਟਰ ਪ੍ਰਾਂਤ ਦੇ ਨਰਸੀ ਬਾਮਣੀ ਦੇ ਜੰਮਪਲ ਸਨ। ਪਰੰਤੂ ਉਹਨਾਂ ਦਾ ਪੰਜਾਬ ਅਤੇ ਪੰਜਾਬੀਆਂ ਨਾਲ ਗੂੜ੍ਹਾ ਸੰਬੰਧ ਜੁੜਿਆ ਹੋਇਆ ਹੈ। ਸ੍ਰੀ ਕੁੰਦਨ ਲਾਲ ਬੱਧਣ ਦੁਆਰਾ ਲਿਖਤ ਖੋਜ ਭਰਪੂਰ ਗ੍ਰੰਥ ਨਾਮਦੇਵ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਅਤੇ ਬਾਹਰਲੀ ਬਾਣੀ ਉਤੇ ਅਨੋਖਾ ਅਤੇ ਵਿਚਿੱਤਰ ਗ੍ਰੰਥ ਹੈ। ਮੈਂ ਜਦੋਂ ਇਸ ਹੱਥ ਲਿਖਤ ਗ੍ਰੰਥ ਨੂੰ ਦੇਖਿਆ ਅਤੇ ਵਾਚਿਆ ਤਾਂ ਮੇਰੀ ਖੁਸ਼ੀ ਦੀ ਕੋਈ ਸੀਮਾ ਨਾ ਰਹੀ। ਸ੍ਰੀ ਕੁੰਦਨ ਲਾਲ ਬੱਧਣ, ਉਸ ਬੋਹੜ ਦੀ ਉਹ ਸ਼ਾਖਾ ਜਾਂ ਟਾਹਣੀ ਹੈ, ਜਿਸ ਬੋਹੜ ਵਿਚੋਂ ਅਨੇਕਾਂ ਸ਼ਾਖਾਵਾਂ ਫੁੱਟੀਆਂ ਅਤੇ ਵੱਖਰੇ-ਵੱਖਰੇ ਖੇਤਰਾਂ ਵਿਚ ਨਾਮਣਾ ਖੱਟਿਆ। ਮੇਰੇ ਕਹਿਣ ਦਾ ਮਕਸਦ ਹੈ ਕਿ ਇਕ ਮਹਾਨ ਸ਼ਖਸੀਅਤ ਸ੍ਰੀ ਆਤਮਾ ਰਾਮ ਜੋ ਆਪ ਇਕ ਪ੍ਰਸਿੱਧ ਹਕੀਮ, ਸਾਹਿਤਕਾਰ, ਕਵੀ, ਰਾਗੀ ਅਤੇ ਅਧਿਆਤਮਕ ਗੁਣਾਂ ਦੇ ਧਾਰਨੀ ਸਨ, ਸ੍ਰੀ ਕੁੰਦਨ ਲਾਲ ਬੱਧਣ ਉਹਨਾਂ ਕੋਲ ਬਹੁਤ ਚਿਰ ਰਿਹਾ ਅਤੇ ਉਹਨਾਂ ਤੋਂ ਲਿਖਣ ਦਾ ਹੁਨਰ ਸਿੱਖਿਆ। ਉਹਨਾਂ ਦੀ ਸੰਗਤ ਕਰਕੇ ਕਈ ਡਾਕਟਰ ਬਣੇ ਅਤੇ ਕਈ ਕਵੀਜਨ।

ਇਹ ਗ੍ਰੰਥ ਜੋ ਨਾਮਦੇਵ ਜੀ ਉਪਰ ਲਿਖਿਆ ਗਿਆ ਹੈ, ਵਿਲੱਖਣ ਅਗੰਮੀ ਕਿਸਮ ਦਾ ਹੈ। ਇਸ ਗ੍ਰੰਥ ਨੂੰ ਲਿਖਣ ਲਈ ਪ੍ਰੇਰਨਾ ਸ੍ਰੋਤ ਕੋਈ ਅਗੰਮੀ ਸ਼ਕਤੀ ਹੀ ਹੋ ਸਕਦੀ ਹੈ। ਮੇਰੇ ਵਿਚਾਰ ਅਨੁਸਾਰ ਇਹ ਗ੍ਰੰਥ ਜਿੱਥੇ ਸਮੂਹ ਮਾਨਵ ਜਾਤੀ ਦਾ ਮਾਰਗ ਦਰਸ਼ਨ ਕਰੇਗਾ ਉਥੇ ਇਹ ਯੂਨੀਵਰਸਿਟੀ ਵਿੱਚ ਖੋਜ ਕਰ ਰਹੇ ਪ੍ਰਾਧਿਆਪਕਾਂ ਲਈ ਵੀ ਇਕ ਰੌਸ਼ਨੀ ਸਤੰਭ ਦਾ ਕੰਮ ਕਰੇਗਾ।

ਮੇਰੇ ਵੱਲੋਂ ਲੇਖਕ ਨੂੰ ਆਸ਼ੀਰਵਾਦ। ਹੋਰ ਦੁਰਲਭ ਗ੍ਰੰਥਾਂ ਦੀ ਉਡੀਕ ਵਿੱਚ ਮੈਂ ਆਸ਼ਾਵਾਨ।

ਮਿਤੀ 01-01-2007

ਸੰਤ ਰਾਮ ਲਾਲ,
ਡੇਰੇ ਦੇ ਬਾਨੀ ਸੰਤ ਆਤਮਾ ਰਾਮ 108,
ਡੇਰਾ ਬਾਬਾ ਸਾਹਿਬ ਦਾਸ ਜੀ,
ਮਰਨਾਈਆਂ, ਜ਼ਿਲ੍ਹਾ ਹੁਸ਼ਿਆਰਪੁਰ।

## ਦੋ ਸ਼ਬਦ

ਸ਼੍ਰੀ ਕੁੰਦਨ ਲਾਲ ਬੱਧਣ ਜੀ ਨਾਲ ਮੇਰੀ ਪਲੇਠੀ ਭੇਂਟ ਵਾਰਤਾ ਨਕੋਦਰ ਵਿਖੇ ਕਿਸੇ ਇਕ ਬਹੁਤ ਵੱਡੇ ਸਾਹਿੱਤਿਕ ਸੰਮੇਲਨ ਤੇ ਹੋਈ ਸੀ। ਮਿਲਣ ਅਤੇ ਵਾਰਤਾਲਾਪ ਤੋਂ ਇਹ ਮਹਿਸੂਸ ਹੋਇਆ ਕਿ ਇਹ ਵਿਅਕਤੀ ਜਨ-ਸਧਾਰਣ ਨਾਲੋਂ ਅਨੋਖੀ ਅਤੇ ਵੱਖਰੀ ਪਹਿਚਾਣ ਰੱਖਣ ਵਾਲਾ ਹੈ। ਇਹ ਵਿਅਕਤੀ ਮੈਨੂੰ ਬਹੁਤ ਹੀ ਗੰਭੀਰ ਅਤੇ ਅਨੋਖੀ ਵਿੱਦਵਤਾ ਦਾ ਮਾਲਕ ਲੱਗਿਆ। ਸ਼੍ਰੀ ਬੱਧਣ ਦੀ ਅਸਧਾਰਣ ਵਿੱਦਵਤਾ ਦਾ ਅਹਿਸਾਸ ਮੈਨੂੰ ਉਸ ਵੇਲੇ ਦੇਖਣ ਨੂੰ ਮਿਲਿਆ ਜਦੋਂ ਉਸ ਦੇ ਮੁਖਾਰਬਿੰਦ ਤੋਂ ਕੇਵਲ ਦੋ ਚਾਰ ਸ਼ਬਦ ਸੁਣਨ ਨੂੰ ਮਿਲੇ ਅਤੇ ਉਨ੍ਹਾਂ ਨੇ ਇਸ ਦੇ ਸਪੱਸ਼ਟੀ-ਕਰਣ ਲਈ ਆਪਣੇ ਵੱਲੋਂ ਸਬੂਤ ਪੇਸ਼ ਕੀਤੇ ਜਿਨ੍ਹਾਂ ਦਾ ਆਮ ਆਦਮੀ ਨੂੰ ਤਾਂ ਕੀ ਕਿਸੇ ਵਿਦਵਾਨ ਤੋਂ ਵਿਦਵਾਨ ਵਿਅਕਤੀ ਨੂੰ ਵੀ ਸ਼ਾਇਦ ਹੀ ਪਤਾ ਹੋਵੇ। ਇਸ ਤੋਂ ਬਾਅਦ ਜਦੋਂ ਸ਼੍ਰੀ ਬੱਧਣ ਜੀ ਨੇ ਮੈਨੂੰ ਆਪਣੀ ਲਿਖੀ ਪਹਿਲੀ ਪੁਸਤਕ ਪੜ੍ਹਨ ਲਈ ਭੇਂਟ ਕੀਤੀ ਤਾਂ ਮੈਂ ਉਸ ਪੁਸਤਕ ਨੂੰ ਬਹੁਤ ਹੀ ਗਹਿਰਾਈ ਨਾਲ ਪੜ੍ਹਿਆ ਅਤੇ ਵਾਚਿਆ ਤਾਂ ਮੇਰੀ ਰੁਚੀ ਇਸ ਵਿਅਕਤੀ ਵੱਲ ਹੋਰ ਵਧਣ ਲੱਗੀ। ਇਸ ਤੋਂ ਬਾਅਦ ਜਦੋਂ ਸ਼੍ਰੀ ਬੱਧਣ ਨੇ ਸਤਿਗੁਰ ਨਾਮਦੇਵ ਜੀ ਬਾਰੇ ਲਿਖੀ ਇਹ ਹੱਥ ਲਿਖਤ ਮੈਨੂੰ ਪੜ੍ਹਨ ਨੂੰ ਦਿਤੀ ਤਾਂ ਮੈਂ ਇਸ ਹੱਥ ਲਿਖਤ ਨੂੰ ਪੜ੍ਹਨ ਉਪਰੰਤ ਇਸ ਵਿਅਕਤੀ ਦੀ ਵਿੱਦਵਤਾ ਬਾਰੇ ਹੈਰਾਨ ਹੋ ਗਿਆ ਅਤੇ ਮੈਨੂੰ ਦੋ ਲਫ਼ਜ਼ ਲਿਖਣ ਲਈ ਮਜ਼ਬੂਰ ਹੋਣਾ ਪਿਆ।

ਸ਼੍ਰੀ ਬੱਧਣ ਜੀ ਨੇ ਇਸ ਪੁਸਤਕ ਵਿਚ ਸਤਿਗੁਰੂ ਨਾਮਦੇਵ ਜੀ ਦੇ 61 ਸ਼ਬਦਾਂ ਦੀ ਵਿਆਖਿਆ ਤਾਂ ਕੀਤੀ ਹੀ ਹੈ ਸਗੋਂ ਇਸ ਤੋਂ ਇਲਾਵਾ ਹੋਰ ਸ਼ਬਦ ਜੋ ਕਿ ਨਾਮਦੇਵ ਜੀ ਨਾਲ ਸੰਬੰਧਿਤ ਹਨ, ਖੋਜ ਕੇ ਇਸ ਪੁਸਤਕ ਵਿਚ ਅੰਕਿਤ ਕੀਤੇ ਹਨ ਅਤੇ ਨਗੀਨਿਆਂ ਵਾਂਗ ਜੜੇ ਹਨ ਜੋ ਕਿ ਬਹੁਤ ਹੀ ਅਨੋਖੀ ਦੇਣ ਹੈ। ਇਸ ਖੋਜ ਉਤੇ ਸ਼੍ਰੀ ਬੱਧਣ ਜੀ ਵਧਾਈ ਦੇ ਪਾਤਰ ਮੰਨੇ ਜਾ ਸਕਦੇ ਹਨ।

ਨਾਮਦੇਵ ਜੀ ਭਾਵੇਂ ਮਹਾਰਾਸ਼ਟਰ ਦੇ ਜੰਮਪਲ ਸਨ ਪਰੰਤੂ ਉਨ੍ਹਾਂ ਦਾ ਪੰਜਾਬ ਅਤੇ ਪੰਜਾਬੀਆਂ ਨਾਲ ਬਹੁਤ ਹੀ ਗੂੜ੍ਹਾ ਸੰਬੰਧ ਜੁੜਿਆ ਹੋਇਆ ਹੈ। ਮਹਾਰਾਸ਼ਟਰ ਦੀ ਮਹਾਨ ਧਰਤੀ ਨਾਲ ਦਲਿਤਾਂ ਦਾ ਹੋਰ ਵੀ ਗੂੜ੍ਹਾ ਭਾਵਨਾਤਮਿਕ ਸੰਬੰਧ ਜੁੜਿਆ ਹੋਇਆ ਹੈ ਕਿਉਂਕਿ ਮਹਾਰਾਸ਼ਟਰ ਦੀ ਮਹਾਨ ਅਤੇ ਪਵਿੱਤਰ ਧਰਤੀ ਉਤੇ ਸਾਡੇ ਪੈਗੰਬਰ, ਰਹਿਬਰ, ਕਨੂੰਨਦਾਨ, ਸਿਆਸਤਦਾਨ, ਦਲਿਤਾਂ ਦੇ ਮਸੀਹਾ ਡਾ: ਅੰਬੇਦਕਰ ਜੀ ਦਾ ਜਨਮ ਹੋਇਆ ਅਤੇ ਸ਼੍ਰੀ ਕੁੰਦਨ ਲਾਲ ਬੱਧਣ ਆਪ ਵੀ ਕਥਿੱਤ ਤੌਰ ਤੇ ਕਹੀ ਜਾਂਦੀ ਦਲਿਤ ਜਾਤੀ ਨਾਲ ਸੰਬੰਧ ਰਖਦੇ ਹਨ ਅਤੇ ਨਾਮਦੇਵ ਜੀ ਆਪ ਵੀ ਆਪਣੇ ਆਪ ਨੂੰ ਆਪਣੀ ਲਿਖਤ ਬਾਣੀ ਵਿਚ ਸ਼ੂਦਰ ਕਹਿ ਕੇ ਵਿਆਖਿਆ ਕਰਦੇ ਹਨ ਤਾਂ ਹੋ ਸਕਦਾ ਹੈ ਕਿ ਸ਼੍ਰੀ ਕੁੰਦਨ ਲਾਲ ਜੀ

ਦੀਆਂ ਭਾਵਨਾਂਵਾਂ ਵੀ ਐਨੇ ਦੂਰ ਵਸੇ ਵਿਅਕਤੀ ਜਾਂ ਮਹਾਪੁਰਸ਼ ਨਾਲ ਜੁੜੀਆਂ ਹੋਣ ਤਾਂ ਐਡਾ ਵੱਡਾ ਗ੍ਰੰਥ ਲਿਖ ਮਾਰਿਆ, ਨਹੀਂ ਤਾਂ ਐਡਾ ਵੱਡਾ ਗ੍ਰੰਥ ਲਿਖਣਾ ਕੋਈ ਸੌਖਾ ਕੰਮ ਨਹੀਂ ਹੈ।

ਨਾਮਦੇਵ ਜੀ ਦੇ 61 ਸ਼ਬਦ ਜੋ 18 ਰਾਗਾਂ ਵਿਚ ਉਚਾਰੇ ਹੋਏ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ, ਜਿਨ੍ਹਾਂ ਦਾ ਪਾਠ ਹਰ ਗੁਰਦੁਆਰੇ ਵਿਚ ਹੁੰਦਾ ਰਹਿੰਦਾ ਹੈ। ਨਾਮਦੇਵ ਜੀ ਦਾ ਪੰਜਾਬ ਅਤੇ ਪੰਜਾਬੀਆਂ ਨਾਲ ਜੋ ਦੂਸਰਾ ਸੰਬੰਧ ਜੁੜਿਆ ਹੋਇਆ ਹੈ ਉਹ ਇਹ ਹੈ ਕਿ ਆਪ ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਖੇ 18 (ਅਠਾਰਾਂ) ਸਾਲ ਰਹੇ ਅਤੇ ਇੱਥੇ ਰਹਿ ਕੇ ਘੋਰ ਤਪੱਸਿਆ ਕੀਤੀ ਅਤੇ ਨਾਲੋਂ ਨਾਲ ਟੁੱਟੇ ਹੋਏ ਸਮਾਜ ਨੂੰ ਜੋੜਨ ਦਾ ਕੰਮ ਵੀ ਕਰਦੇ ਸਨ। ਪੰਜਾਬ ਦੇ ਪਿੰਡ ਘੁਮਾਣ ਵਿਚ ਉਸ ਸਮੇਂ ਦੌਰਾਨ ਗੁਰਬਾਣੀ ਵੀ ਆਪਣੇ ਮੁਖਾਰ ਬਿੰਦ ਤੋਂ ਉਚਾਰੀ, ਲਿਖੀ ਅਤੇ ਪੰਜਾਬੀ ਰੂਪਾਂਤਰਣ ਵੀ ਪੰਜਾਬ ਵਿਚ ਘੁਮਾਣ ਵਿਖੇ ਹੀ ਕੀਤਾ ਹੋਵੇਗਾ।

ਨਾਮਦੇਵ ਜੀ ਦਾ ਉਚਾਰਿਆ ਹੋਇਆ ਇਕ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਉਹ ਸ਼ਬਦ ਹੈ "ਸੁਲਤਾਨੁ ਪੂਛੈ, ਸੁਨ ਬੇ ਨਾਮਾਂ।" ਇਹ ਸ਼ਬਦ ਬਹੁਤ ਹੀ ਰਸ ਭਿੰਨਾਂ ਅਤੇ ਮਨ ਮੋਹਣਾ ਹੈ। ਜਦੋਂ ਇਸ ਸ਼ਬਦ ਦਾ ਗਾਇਨ ਹੁੰਦਾ ਹੈ ਤਾਂ ਮਨ ਮੁਗਧ ਹੋ ਜਾਂਦਾ ਹੈ। ਇਸ ਸ਼ਬਦ ਵਿਚ ਕਈ ਲਫ਼ਜ਼ ਮਰਾਠੀ ਭਾਸ਼ਾ ਦੇ ਵੀ ਹਨ। ਸ੍ਰੀ ਬੱਧਣ ਨੇ ਇਸ ਸ਼ਬਦ ਦੇ ਔਖੇ ਲਫ਼ਜ਼ਾਂ ਨੂੰ ਪੰਜਾਬੀ ਵਿਚ ਅੱਛੇ ਤਰੀਕੇ ਨਾਲ ਸਰਲ ਭਾਸ਼ਾ ਵਿਚ ਵਿਆਖਿਆ ਕਰਕੇ ਆਮ ਆਦਮੀ ਨੂੰ ਸਮਝ ਆਉਣ ਲਈ ਉਲੱਥਾ ਕੀਤਾ ਹੈ। ਇਸ ਸ਼ਬਦ ਵਿਚ ਇਕ ਵੱਖਰੀ ਅਤੇ ਅਨੋਖੀ ਗੱਲ ਜੋ ਸਾਹਮਣੇ ਆਈ ਹੈ ਉਹ ਇਹ ਕਿ ਅੱਜ ਤਾਈਂ ਇਹ ਪਤਾ ਨਹੀਂ ਸੀ ਲਗ ਰਿਹਾ ਕਿ ਉਹ ਕਿਹੜਾ ਸੁਲਤਾਨ ਸੀ ਜਿਸ ਨੇ ਨਾਮਦੇਵ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਅੱਗੇ ਸੁੱਟਿਆ, ਸਰੀਰਕ ਅਤੇ ਮਾਨਸਿਕ ਕਸ਼ਟ ਜਾਂ ਤਸੀਹੇ ਦਿੱਤੇ ਸਨ। ਸ੍ਰੀ ਬੱਧਣ ਨੇ ਉਹ ਸਾਰੀ ਹਿਸਟਰੀ ਲਿਖਕੇ ਇਹ ਸਾਬਿਤ ਕਰਨ ਦੀ ਕੋਸ਼ਿਸ ਕੀਤੀ ਹੈ ਕਿ ਨਾਮਦੇਵ ਜੀ ਦੇ ਅਵਤਾਰ ਧਾਰਨ ਸਮੇਂ ਤੋਂ ਲੈ ਕੇ ਪੰਜ ਤੱਤਾਂ ਦੇ ਸਰੀਰ ਨੂੰ ਤਿਆਗਣ ਸਮੇਂ ਤੱਕ ਕਿਸ-ਕਿਸ ਰਾਜੇ ਜਾਂ ਸੁਲਤਾਨ ਦੇ ਸਮੇਂ, ਕਿਸ-ਕਿਸ ਉਮਰ ਵਿਚ ਵਿਚਰੇ ਸਨ। ਸ੍ਰੀ ਬੱਧਣ ਨੇ ਬਹੁਤ ਹੀ ਵਿਸਥਾਰ ਪੂਰਵਕ ਖੋਜ ਕਰਕੇ ਇਹ ਸਾਬਿਤ ਕੀਤਾ ਹੈ ਕਿ ਨਾਮਦੇਵ ਜੀ ਨੂੰ ਸਰੀਰਕ ਜਾਂ ਮਾਨਸਿਕ ਤਸੀਹੇ ਜਾਂ ਕਸ਼ਟ ਦੇਣ ਵਾਲਾ ਪੈਰੋ ਨਾਮ ਦਾ ਕੋਈ ਸੁਲਤਾਨ ਨਹੀਂ ਸੀ, ਜਿਸ ਨੂੰ ਪ੍ਰਿੰਸੀਪਲ ਸਾਹਿਬ ਸਿੰਘ ਨੇ ਲਿਖਿਆ ਹੈ, ਸਗੋਂ ਮੁਹੰਮਦ ਤੁਗਲਕ ਸੀ। ਮੁਹੰਮਦ ਤੁਗਲਕ ਨੇ ਨਾਮਦੇਵ ਜੀ ਨੂੰ ਉਸ ਵੇਲੇ ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਅੱਗੇ ਸੁੱਟਿਆ ਸੀ ਜਿਸ ਵੇਲੇ ਉਸ ਨੇ ਦਿੱਲੀ ਤੋਂ ਆਪਣੀ ਰਾਜਧਾਨੀ ਬਦਲ ਕੇ ਦੇਵਗਿਰੀ ਦੌਲਤਾ ਬਾਦ (ਦੱਖਣ) ਨੂੰ ਆਪਣੀ ਰਾਜਧਾਨੀ ਬਣਾਇਆ ਸੀ। ਨਾਮਦੇਵ ਜੀ ਨੇ ਬਹੁਤ ਹੀ ਅਨੋਖੇ ਢੰਗ ਨਾਲ ਸੁਲਤਾਨ ਦਾ ਹੰਕਾਰ ਤੋੜਿਆ ਅਤੇ ਉਸ ਨੂੰ "ਸਾਚਿ ਸ਼ੀਲ ਚਾਲਹੁ ਸੁਲਤਾਨੁ" ਭਾਵ ਸ਼ੁੱਧ ਅਮਲ ਅਤੇ ਸ਼ੁੱਧ ਕਰਮ ਕਰਨ ਲਈ ਪ੍ਰੇਰਿਆ ਸੀ। ਇਹ ਉਸ ਵੇਲੇ ਦੀ ਰਾਜਨੀਤਿਕ ਕ੍ਰਾਂਤੀ ਕਹੀ ਜਾ ਸਕਦੀ ਹੈ। "ਸੁਲਤਾਨੁ ਪੂਛੈ, ਸੁਨ ਬੇ ਨਾਮਾਂ" ਸ਼ਬਦ ਦੀ ਵਿਆਖਿਆ ਬਹੁਤ ਹੀ ਸੁੰਦਰ ਢੰਗ ਨਾਲ ਕੀਤੀ ਹੋਈ ਹੈ, ਜਿਸ ਤੋਂ ਆਮ ਆਦਮੀ ਨੂੰ ਅਸਾਨੀ ਨਾਲ ਸਮਝ ਪੈ ਸਕਦੀ ਹੈ ਅਤੇ ਦੂਸਰੇ ਪਾਸੇ ਯੂਨੀਵਰਸਿਟੀਆਂ ਦੇ

ਵਿਚ ਪੜ੍ਹਨ ਜਾਂ ਪੜ੍ਹਾਉਣ ਦਾ ਕੰਮ ਕਰ ਰਹੇ ਪ੍ਰਾਧਿਆਪਕਾਂ ਅਤੇ ਖੋਜੀਆਂ ਲਈ ਇਸ ਪੁਸਤਕ ਵਿਚੋਂ ਹੋਰ ਖੋਜ ਭਰਪੂਰ ਸਮੱਗਰੀ ਮਿਲ ਸਕਦੀ ਹੈ।

ਜਿਸ ਵਕਤ ਨਾਮਦੇਵ ਜੀ ਨੂੰ ਸੁਲਤਾਨ ਦੇ ਹੁਕਮਾਂ ਨਾਲ, ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਦੇ ਅੱਗੇ ਸੁੱਟਿਆ ਸੀ ਤਾਂ ਉਸ ਵੇਲੇ ਨਾਮਦੇਵ ਜੀ ਦੀ ਮਾਤਾ ਗੋਨਾਬਾਈ ਨੇ ਨਾਮਦੇਵ ਜੀ ਨੂੰ ਇਹ ਕਿਹਾ ਸੀ ਕਿ ਤੂੰ ਹਿੰਦੂ ਧਰਮ ਨੂੰ ਤਿਆਗ ਕੇ ਇਸਲਾਮ ਧਰਮ ਵਿਚ ਪਰਿਵਰਤਿਤ ਹੋ ਜਾ ਤਾਂ ਜੋ ਤੇਰੀ ਜਾਨ ਬਖਸ਼ੀ ਜਾ ਸਕੇ ਜਿਵੇਂ ਕਿ ਇਸ ਸ਼ਬਦ ਵਿਚ ਅੰਕਿਤ ਹੈ।

ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮੁ ਕੀ ਨਾ ਭਜਹਿ ਖੁਦਾਇ ॥ ੬ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਨਾਮਦੇਵ ਜੀ ਨੇ ਆਪਣੀ ਮਾਤਾ ਜੀ ਦੇ ਉਚਾਰੇ ਹੋਏ ਇਨ੍ਹਾਂ ਸ਼ਬਦਾਂ ਦੇ ਸੰਬੰਧ ਵਿਚ ਆਪਣੀ ਮਾਤਾ ਨੂੰ ਜੋ ਲਫ਼ਜ਼ ਕਹੇ ਉਹ ਬਹੁਤ ਹੀ ਮਹੱਤਵ ਪੂਰਣ ਹਨ ਅਤੇ ਉਨ੍ਹਾਂ ਦੀ ਆਪਣੇ ਧਰਮ ਪ੍ਰਤੀ ਆਪਣੇ ਇਸ਼ਟ ਪ੍ਰਤੀ ਸੱਚੀ ਨਿਸ਼ਠਾ ਪ੍ਰਗਟ ਹੁੰਦੀ ਹੈ ਜਿਵੇਂ :

ਨ ਹਉ ਤੇਰਾ ਪੂੰਗੜਾ
ਨ ਤੂ ਮੇਰੀ ਮਾਇ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਜੇਕਰ ਨਾਮਦੇਵ ਜੀ ਆਪਣੀ ਮਾਤਾ ਜੀ ਦੇ ਆਦੇਸ਼/ਹੁਕਮ ਅਨੁਸਾਰ ਹਿੰਦੂ ਧਰਮ ਜਾਂ ਇਸ਼ਟ ਤਿਆਗ ਕੇ ਇਸਲਾਮ ਧਰਮ ਵਿਚ ਪਰਿਵਰਤਿਤ ਹੋ ਜਾਂਦੇ ਤਾਂ ਇਸ ਕਰਮ ਦੇ ਦੂਰਗਾਮੀ ਪ੍ਰਭਾਵ ਪੈਣੇ ਸਨ। ਨਾਮਦੇਵ ਜੀ ਨੇ ਆਪਣੇ ਧਰਮ ਦੀ ਨਿਸ਼ਠਾ ਖਾਤਰ ਆਪਣੀ ਮਾਤਾ ਜੀ ਨੂੰ ਇਹ ਕਹਿਣ ਤੋਂ ਸੰਕੋਚ ਨਹੀਂ ਕੀਤਾ ਕਿ ਐ ਮਾਂ ਮੈਂ ਤੇਰਾ ਪੁੱਤਰ ਨਹੀਂ ਅਤੇ ਤੂੰ ਮੇਰੀ ਮਾਂ ਹੀ ਨਹੀਂ ਕਿਉਂਕਿ ਤੂੰ ਮੈਨੂੰ ਆਪਣਾ ਧਰਮ ਤਿਆਗਣ ਲਈ ਪ੍ਰੇਰ ਰਹੀ ਹੈਂ ਅਤੇ ਇਸਲਾਮ ਧਰਮ ਗ੍ਰਹਿਣ ਕਰਨ ਲਈ ਪ੍ਰੇਰ ਰਹੀ ਹੈਂ। ਨਾਮਦੇਵ ਜੀ ਆਪਣੇ ਧਰਮ ਅਤੇ ਆਪਣੇ ਇਸ਼ਟ ਦੇ ਐਨੇ ਪੱਕੇ ਅਨੁਯਾਈ ਸਨ ਕਿ ਉਸ ਨੂੰ ਉਹ ਆਪਣੀ ਬਾਣੀ ਵਿਚ ਇਉਂ ਫਰਮਾਉਂਦੇ ਹਨ।

ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥੧੩ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1166)

ਨਾਮਦੇਵ ਜੀ ਦਾ ਆਪਣੀ ਬਾਣੀ ਵਿਚ ਇਹ ਸਪੱਸ਼ਟ ਫ਼ੁਰਮਾਨ ਹੈ ਕਿ ਗੰਗਾ, ਜਮਨਾ ਵਰਗੇ ਦਰਿਆ ਉਲਟੇ ਵਹਿ ਸਕਦੇ ਹਨ ਪਰੰਤੂ ਮੈਂ ਤਾਂ ਹਰਿ ਦਾ ਹੀ ਨਾਮ ਜਪਦਾ ਰਹਾਂਗਾ ਅਤੇ ਉਸ ਦੇ ਹੀ ਗੁਣ ਗਾਉਂਦਾ ਰਹਾਂਗਾ ।

ਨਾਮਦੇਵ ਜੀ ਦੀ ਉਚਾਰੀ ਹੋਈ ਬਾਣੀ ਵਿਚੋਂ ਹੋਰ ਕਈ ਤੱਥ ਸਾਹਮਣੇ ਆਉਂਦੇ ਹਨ, ਜਿਨ੍ਹਾਂ ਉਤੇ ਵਿਚਾਰ ਕਰਨ ਦੀ ਬਹੁਤ ਹੀ ਜ਼ਰੂਰਤ ਹੈ। ਨਾਮਦੇਵ ਜੀ ਦੀ ਬਾਣੀ ਵਿਚੋਂ ਇਕ

ਵਿਸ਼ੇਸ਼ ਕਿਸਮ ਦਾ ਵਿਸ਼ਾ ਉੱਭਰ ਕੇ ਆਉਂਦਾ ਹੈ, ਉਹ ਹੈ ਜਾਤ-ਪਾਤ ਅਤੇ ਇਸ ਤੋਂ ਉਪਜੇ ਭਿਆਨਕ ਨਤੀਜੇ।

ਨਾਮਦੇਵ ਜੀ ਜਾਤ-ਪਾਤ ਵਰਗੀ ਭਿਆਨਕ ਬੁਰਾਈ ਅਤੇ ਲਾਹਣਤ ਤੋਂ ਬਹੁਤ ਹੀ ਪੀੜਤ ਰਹੇ ਸਨ। ਹਿੰਦੂ ਸਮਾਜ ਜਾਂ ਉਸ ਵੇਲੇ ਦਾ ਪ੍ਰੋਹਿਤ ਵਰਗ ਉਹਨਾਂ ਦੀ ਵਧ ਰਹੀ ਪ੍ਰਤਿਸ਼ਟਾ ਤੋਂ ਬਹੁਤ ਦੁਖੀ ਅਤੇ ਭੈ-ਭੀਤ ਸੀ ਅਤੇ ਉਹ ਉਹਨਾਂ ਦੀ ਵਧਦੀ ਲੋਕ-ਪ੍ਰੀਅਤਾ ਨੂੰ ਹਰ ਹਾਲਤ ਵਿਚ ਖਤਮ ਕਰਨਾ ਚਾਹੁੰਦੇ ਸਨ। ਨਾਮਦੇਵ ਜੀ ਨੂੰ ਪ੍ਰੋਹਿਤ ਵਰਗ ਨੇ ਭਗਤੀ ਕਰਦਿਆਂ ਨੂੰ ਮੰਦਰ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਸੀ। ਉਸ ਵੇਲੇ ਨਾਮਦੇਵ ਜੀ ਦੀ ਕੀ ਹਾਲਤ ਹੋਵੇਗੀ ਜਾਂ ਮਾਨਸਿਕ ਕਸ਼ਟ ਹੋਇਆ ਹੋਵੇਗਾ ਬਾਰੇ ਨਾਮਦੇਵ ਜੀ ਆਪਣੀ ਇਸ ਨਮੋਸ਼ੀ ਨੂੰ ਆਪਣੀ ਬਾਣੀ ਵਿਚ ਇਸ ਪ੍ਰਕਾਰ ਬਿਆਨ ਕਰਦੇ ਹਨ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

1. ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
ਹੀਨੜੀ ਜਾਤ ਮੇਰੀ ਜਾਦਿਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ ਰਹਾਉ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

2. ਏ ਪੰਡੀਆ ਮੋ ਕਉ ਢੇਢ ਕਹਤ
ਤੇਰੀ ਪੈਜ ਪਿਛੰਉਡੀ ਹੋਇਲਾ॥2॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1292)

ਨਾਮਦੇਵ ਜੀ ਨੇ ਆਪਣੀ ਅਧਿਆਤਮਿਕ ਸ਼ਕਤੀ ਰਾਹੀਂ ਦੇਹੁਰੇ ਨੂੰ ਹੀ ਉਲਟਾ ਫੇਰ ਕੇ ਜਾਂ ਘੁਮਾ ਕੇ ਪ੍ਰੋਹਿਤ ਵਰਗ ਵੱਲ ਦੇਹੁਰੇ ਦੀ ਪਿੱਠ ਕਰ ਦਿੱਤੀ ਸੀ ਅਤੇ ਆਪਣੇ ਵੱਲ ਦੇਹੁਰੇ ਦਾ ਮੂੰਹ ਕਰ ਲਿਆ ਸੀ। ਕੀ ਇਸ ਘਟਨਾ ਤੋਂ ਪ੍ਰੋਹਿਤ ਵਰਗ ਨਾਮਦੇਵ ਜੀ ਦੇ ਵਿਰੁੱਧ ਨਾ ਹੋਇਆ ਹੋਵੇਗਾ ? ਕੀ ਪ੍ਰੋਹਿਤ ਵਰਗ ਨਾਮਦੇਵ ਜੀ (ਜੋ ਕਿ ਕ੍ਰਾਂਤੀਕਾਰੀ ਸਨ) ਦੇ ਵਿਰੁੱਧ ਵਿਚਾਰਧਾਰਾ ਨਾ ਰੱਖਦਾ ਹੋਵੇਗਾ ? ਪ੍ਰੋਹਿਤ ਵਰਗ ਨਾਮਦੇਵ ਜੀ ਦੇ ਵਿਰੁੱਧ ਵੀ ਹੋਇਆ ਹੋਵੇਗਾ ਅਤੇ ਉਹਨਾਂ ਦੇ ਵਿਰੁੱਧ ਹਰ ਕਿਸਮ ਦੀ ਸਾਜ਼ਿਸ਼ ਵੀ ਜ਼ਰੂਰ ਕਰਦਾ ਰਿਹਾ ਹੋਵੇਗਾ। ਨਾਮਦੇਵ ਜੀ ਨੇ ਹਿੰਦੂ ਧਰਮ ਦੀ ਸੰਕੀਰਣਤਾ ਅਤੇ ਪਾਖੰਡਵਾਦ ਉਤੇ ਬਹੁਤ ਹੀ ਗਹਿਰੀ ਸੱਟ ਮਾਰੀ ਸੀ। ਇਸ ਦੀ ਪੁਸ਼ਟੀ ਲਈ ਨਾਮਦੇਵ ਜੀ ਦਾ ਰਾਗੁ ਗੂਜਰੀ ਵਿਚ ਉਚਾਰਿਆ ਇਹ ਸ਼ਬਦ ਪ੍ਰਤੱਖ ਪ੍ਰਮਾਣ ਹੈ।

ਏਕੈ ਪਾਥਰ ਕੀਜੈ ਭਾਉ॥
ਦੂਜੈ ਪਾਥਰ ਧਰੀਐ ਪਾਉ॥
ਜੇ ਓਹੁ ਦੇਉ ਤ ਓਹੁ ਭੀ ਦੇਵਾ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ॥੪॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 525)

ਨਾਮਦੇਵ ਜੀ ਕੇਵਲ ਇੱਥੇ ਹੀ ਚੁੱਪ ਕਰਕੇ ਨਹੀਂ ਬੈਠ ਸਕਦੇ ਸਨ । ਉਹ ਸਗੋਂ ਹਿੰਦੂ ਅਤੇ ਇਸਲਾਮ ਧਰਮ ਦੇ ਕੱਟੜ, ਪਾਖੰਡੀ, ਅੰਧ ਵਿਸ਼ਵਾਸੀ ਅਤੇ ਅਗਿਆਨੀਆਂ ਨੂੰ ਬਹੁਤ ਹੀ ਕਰੜੇ ਹੱਥੀਂ ਲੈਂਦੇ ਸਨ ਅਤੇ ਆਪਣੀ ਬਾਣੀ ਵਿਚ ਪਾਖੰਡਵਾਦ ਉਤੇ ਸੱਟ ਮਾਰਦੇ ਸਨ। ਇਸ ਸਬੰਧੀ ਉਨ੍ਹਾਂ ਦਾ ਉਚਾਰਿਆ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਗੌਂਡ ਵਿਚ ਦਰਜ ਹੈ ਜਿਵੇਂ।

ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 875)

ਨਾਮਦੇਵ ਜੀ ਨੇ ਜਾਤ-ਪਾਤ ਵਰਗੀ ਬੁਰਾਈ ਨੂੰ ਬਹੁਤ ਹੀ ਕਰੜੇ ਸ਼ਬਦਾਂ ਵਿਚ ਨਿੰਦਿਆ ਅਤੇ ਭੰਡਿਆ ਹੈ, ਕਿਉਂਕਿ ਉਹ ਆਪ ਇਸ ਭੈੜੀ ਲਾਹਣਤ ਤੋਂ ਪੀੜ੍ਹਤ ਸਨ। ਇਸ ਲਈ ਉਨ੍ਹਾਂ ਨੇ ਇਸ ਦਾ ਖੰਡਨ ਵੀ ਕੀਤਾ ਹੈ।

ਹੁਣ ਇਸ ਪੁਸਤਕ ਵਿਚ ਦਰਜ ਵਿਚਾਰਧਾਰਾ ਅਤੇ ਲੇਖਕ ਦੀ ਵਿੱਦਵਤਾ ਵੱਲ ਆਉਣਾ ਵੀ ਬਹੁਤ ਜ਼ਰੂਰੀ ਹੈ। ਇਹ ਕੇਵਲ ਇਕ ਪੁਸਤਕ ਹੀ ਨਹੀਂ ਸਗੋਂ ਇਹ ਗਿਆਨ ਦਾ ਭੰਡਾਰ ਹੈ, ਜਿਸ ਵਿਚ ਲੇਖਕ ਸ੍ਰੀ ਕੁੰਦਨ ਲਾਲ ਬੱਧਣ ਜੀ ਨੇ ਆਪਣੀ ਵਿੱਦਵਤਾ ਪੂਰਣ ਰੂਪ ਵਿਚ ਪ੍ਰਗਟ ਕੀਤੀ ਜਾਪਦੀ ਹੈ। ਇਹ ਪੁਸਤਕ ਕੋਈ ਸਾਧਾਰਣ ਪੁਸਤਕ ਨਹੀਂ ਸਗੋਂ ਇਕ ਅਦੁੱਤੀ ਅਤੇ ਲਾਸਾਨੀ ਪੁਸਤਕ ਦਾ ਦਰਜਾ ਰਖਣ ਦੇ ਯੋਗ ਪੁਸਤਕ ਹੈ। ਇਸ ਪੁਸਤਕ ਨੂੰ ਪੜ੍ਹ ਕੇ ਲੇਖਕ ਦੀ ਵਿੱਦਵਤਾ ਪੂਰਣ ਰੂਪ ਵਿਚ ਸਾਹਮਣੇ ਆਈ ਹੈ ਕਿ ਕਿਵੇਂ ਉਸ ਦੇ ਦਿਲ ਅਤੇ ਦਿਮਾਗ ਵਿਚ ਵਿੱਦਵਤਾ ਦਾ ਅਥਾਹ ਸਮੁੰਦਰ ਠਾਠਾਂ ਮਾਰ ਰਿਹਾ ਹੈ। ਇਹ ਪੁਸਤਕ ਇਕ ਪੁਸਤਕ ਹੀ ਨਹੀਂ ਸਗੋਂ ਇਕ ਮਹਾਨ ਕੋਸ਼ ਦਾ ਦਰਜਾ ਰੱਖਣ ਦੀ ਯੋਗਤਾ ਰਖਦੀ ਹੈ। ਲੇਖਕ ਨੇ ਦੇਵਾ ਦੀ ਜੋ ਵਿਆਖਿਆ ਕੀਤੀ ਹੈ ਅੱਦੁਤੀ ਹੈ ਜੋ ਇਤਿਹਾਸਿਕ ਅਤੇ ਮਿਥਿਹਾਸਿਕ ਤੱਥ ਲੱਭ ਕੇ ਇਸ ਪੁਸਤਕ ਵਿਚ ਦਰਜ ਕੀਤੇ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ। ਰਾਗ ਗੌਂਡ ਵਿਚ ਦਰਜ "ਆਜੁ ਨਾਮੇ ਬੀਠੁਲ ਦੇਖਿਆ ਮੂਰਖ ਕੋ ਸਮਝਾਉ ਰੇ" ਪਾਂਡੇ ਤੁਮਾਰੀ ਗਾਇਤ੍ਰੀ ਲੋਧੇ ਦਾ ਖੇਤ ਖਾਤੀ ਥੀ" ॥ ਇਸ ਸ਼ਬਦ ਵਿਚ ਗਾਇਤ੍ਰੀ ਅਤੇ ਲੋਧੇ ਬਾਰੇ ਜੋ ਦੁਰਲਭ ਸਮੱਗਰੀ ਪੇਸ਼ ਕੀਤੀ ਹੈ, ਉਹ ਲਾਸਾਨੀ ਅਤੇ ਭਰੋਸੇਯੋਗ ਹੈ। ਲੇਖਕ ਨੇ ਇਸ ਪੁਸਤਕ ਵਿਚ ਧ੍ਰੂ ਭਗਤ ਦੁਆਰਾ ਜਪਤ ਮੰਤਰ ਜੋ ਪੇਸ਼ ਕੀਤਾ ਹੈ ਉਹ ਖੋਜ ਅਨੋਖੀ ਅਤੇ ਦੁਰਲੱਭ ਹੈ। ਇਹ ਪਤਾ ਨਹੀਂ ਲੱਗਦਾ ਕਿ ਲੇਖਕ ਕਿਥੋਂ-ਕਿਥੋਂ ਦੁਰਲੱਭ ਸਮੱਗਰੀ ਇਕੱਠੀ ਕਰਦਾ ਰਿਹਾ । ਲੇਖਕ ਨੇ ਇਸ ਪੁਸਤਕ ਦੀ ਭੂਮਿਕਾ ਵਿਚ ਲਿਖਿਆ ਹੈ ਕਿ ਇਹ ਮੰਤਰ ਜੋ ਧ੍ਰੂ ਭਗਤ ਨੇ ਜਪਿਆ ਅਤੇ ਅਮਰ ਪਦਵੀ ਪਾਈ, ਮੇਰੀ ਨੂੰਹ (Daughter in Law) ਰੇਖਾ ਨੇ ਸੰਸਕ੍ਰਿਤ ਦੇ ਦੁਰਲੱਭ ਗ੍ਰੰਥਾਂ ਵਿਚੋਂ ਲੱਭ ਕੇ ਨਗੀਨਿਆਂ ਵਾਂਗ ਜੜ੍ਹਿਆ ਹੈ, ਜੋ ਸ਼ਲਾਘਾ ਯੋਗ ਖੋਜ ਹੈ।

ਇਸ ਪੁਸਤਕ ਨੂੰ ਪੜ੍ਹਨ ਨਾਲ ਜਨ-ਸਾਧਾਰਣ ਨੂੰ ਤਾਂ ਅਧਿਆਤਮਿਕ ਸਕੂਨ ਮਿਲੇਗਾ

ਹੀ, ਸਗੋਂ ਯੂਨੀਵਰਸਿਟੀਆਂ ਵਿਚ ਪੜ੍ਹਾਉਂਦੇ ਅਤੇ ਖੋਜ ਕਰਦੇ ਪ੍ਰਾਧਿਆਪਕਾਂ ਅਤੇ ਖੋਜੀਆਂ ਲਈ ਇਹ ਪੁਸਤਕ ਬਹੁਤ ਹੀ ਲਾਭਦਾਇਕ ਸਾਬਤ ਹੋਵੇਗੀ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਮੁੱਚਾ ਵਿਸ਼ਵ ਭਾਈਚਾਰਾ ਇਸ ਪੁਸਤਕ ਤੋਂ ਕਾਫੀ ਸਿੱਖਿਆ ਹਾਸਲ ਕਰ ਸਕੇਗਾ।

ਮੈਂ ਆਪਣੇ ਵਲੋਂ, ਆਪਣੇ ਡੇਰੇ ਵਲੋਂ ਅਤੇ ਸਮੁੱਚੇ ਸੰਤ ਸਮਾਜ ਵਲੋਂ ਸ਼੍ਰੀ ਕੁੰਦਨ ਲਾਲ ਬੱਧਣ ਜੀ ਨੂੰ ਇਸ ਪੁਸਤਕ ਦੇ ਛਪਣ ਤੇ ਲੱਖ-ਲੱਖ ਵਧਾਈ ਵੀ ਦਿੰਦਾ ਹਾਂ ਅਤੇ ਅੱਗੋਂ ਤੋਂ ਲੇਖਕ ਤੋਂ ਹੋਰ ਦੁਰਲੱਭ ਪੁਸਤਕਾਂ ਲਿਖਣ ਦੀ ਆਸ ਰੱਖਦਾ ਹਾਂ। ਇਸ ਨਾਲ ਮੇਰੇ ਵਲੋਂ ਲੇਖਕ ਨੂੰ ਆਸ਼ੀਰਵਾਦ।

ਸੰਤ ਕ੍ਰਿਸ਼ਨ ਨਾਥ
ਡੇਰੇ ਦੇ ਬਾਨੀ ਸੰਤ ਬਾਬਾ ਫੁੱਲ ਨਾਥ
ਡੇਰਾ ਬਾਬਾ ਜੀ ਬ੍ਰਹਮ ਲੀਨ ਸੰਤ
ਬਾਬਾ ਬ੍ਰਹਮ ਨਾਥ ਜੀ ।
ਨਾਨਕ ਨਗਰੀ ਚਹੇੜੂ, ਜ਼ਿਲ੍ਹਾ ਕਪੂਰਥਲਾ।

# ਕੁਝ ਮੇਰੇ ਵੱਲੋਂ ਵੀ

ਸਤਿਗੁਰ ਨਾਮਦੇਵ ਜੀ ਦੇ ਇਸ ਸੰਸਾਰ ਵਿਚ ਅਵਤਾਰ ਧਾਰਨ ਸਮੇਂ ਦਿੱਲੀ ਗੁਲਾਮ ਖ਼ਾਨਦਾਨ ਦਾ ਰਾਜ ਸਥਾਪਿਤ ਸੀ ਜੋ 1206 ਈਸਵੀ ਤੋਂ ਲੈ ਕੇ 1290 ਈ. ਤਕ ਰਿਹਾ। ਪੰਡਰਪੁਰ ਦੀ ਪਵਿੱਤਰ ਧਰਤੀ ਜ਼ਿਲਾ ਸ਼ੋਲਾਪੁਰ ਵਿਚ ਸਥਿਤ ਅਤੇ ਮਹਾਰਾਸ਼ਟਰ ਪ੍ਰਾਂਤ ਦੀ ਇਕ ਭਾਗਾਂ ਭਰੀ ਧਰਤੀ ਕਹੀ ਜਾ ਸਕਦੀ ਹੈ ਜਿੱਥੇ ਨਾਮਦੇਵ ਜੀ ਦਾ ਅਵਤਾਰ ਧਾਰਨਾ ਇਕ ਕ੍ਰਿਸ਼ਮਾ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਉਸ ਸਮੇਂ ਦਿੱਲੀ ਦੇ ਤਖ਼ਤ ਉੱਤੇ ਗਿਆਸ-ਉ-ਦੀਨ ਬਲਬਨ ਦਾ ਰਾਜ ਸੀ ਜੋ ਕਿ ਗੁਲਾਮ ਖ਼ਾਨਦਾਨ ਦਾ ਬਹੁਤ ਹੀ ਨਿਰਦਈ ਬਾਦਸ਼ਾਹ ਮੰਨਿਆ ਗਿਆ ਹੈ। ਗਿਆਸ-ਉ-ਦੀਨ ਬਲਬਨ ਸ਼ਮਸਦੀਨ ਅਲਤਮਸ਼ ਦਾ ਗੁਲਾਮ ਅਤੇ ਨਾਸਿਰ-ਉ-ਦੀਨ ਮਹਿਮੂਦ ਦਾ ਸਹੁਰਾ ਅਤੇ ਵਜ਼ੀਰ ਸੀ। ਗਿਆਸ-ਉ-ਦੀਨ ਬਲਬਨ ਦੀ ਮੌਤ ਸੰਨ 1286 ਵਿਚ ਹੋਈ ਸੀ। ਭਾਰਤ ਗੁਲਾਮ ਖ਼ਾਨਦਾਨਾਂ ਦਾ ਵੀ ਗੁਲਾਮ ਸੀ। ਗੁਲਾਮ ਖ਼ਾਨਦਾਨ ਦੇ ਰਾਜ ਸਮੇਂ ਇਕ ਮਹਾਨ ਚਿੰਤਕ, ਬ੍ਰਹਮ ਗਿਆਨੀ, ਸਮਾਜ ਸੁਧਾਰਕ ਅਤੇ ਮਹਾਨ ਕ੍ਰਾਂਤੀਕਾਰੀ ਦਾ ਪੈਦਾ ਹੋਣਾ ਇਕ ਅਜੂਬਾ ਹੀ ਕਿਹਾ ਜਾ ਸਕਦਾ ਹੈ, ਜਿਸ ਨੇ ਇਕ ਕਥਿੱਤ ਸ਼ੂਦਰ ਕੌਮ ਵਿਚ ਆਤਮਿਕ ਬਲ ਪੈਦਾ ਕਰਕੇ ਆਪਣੇ ਪੈਰਾਂ ਤੇ ਖੜ੍ਹੇ ਹੋਣਾ ਸਿਖਾਇਆ ਅਤੇ ਧਾਰਮਿਕ, ਸਾਮਾਜਿਕ ਅਤੇ ਰਾਜਨੀਤਿਕ ਸੁਧਾਰ ਕਰਕੇ ਇਕ ਕਿਰਤੀ ਕੌਮ ਨੂੰ ਹੋਰਨਾਂ ਕੌਮਾਂ ਦੇ ਬਰਾਬਰ ਖੜ੍ਹਾ ਕਰਨਾ ਇਕ ਕ੍ਰਾਂਤੀਕਾਰੀ ਕੰਮ ਕਰਨਾ ਹੀ ਕਿਹਾ ਜਾ ਸਕਦਾ ਹੈ। ਜਿਸ ਵਕਤ ਨਾਮਦੇਵ ਜੀ ਜੋਤੀ ਜੋਤਿ ਸਮਾਏ ਤਾਂ ਉਸ ਸਮੇਂ ਤੁਗਲਕ ਖ਼ਾਨਦਾਨ ਦਾ ਦਿੱਲੀ ਤਖ਼ਤ ਉੱਤੇ ਰਾਜ ਸੀ । ਨਾਮਦੇਵ ਜੀ ਸੰਨ 1350 ਵਿਚ ਜੋਤੀ ਜੋਤਿ ਸਮਾਏ ਸਨ ਤਾਂ ਉਸ ਸਮੇਂ ਦਿੱਲੀ ਦੇ ਤਖ਼ਤ ਉੱਤੇ ਤੁਗਲਕ ਖ਼ਾਨਦਾਨ ਦਾ ਸਭ ਤੋਂ ਵੱਧ ਬਦਨਾਮ ਬਾਦਸ਼ਾਹ ਮੁਹੰਮਦ ਤੁਗਲਕ ਜਿਸ ਨੂੰ "ਪੜ੍ਹਿਆ ਲਿਖਿਆ ਬੇਵਕੂਫ ਬਾਦਸ਼ਾਹ" ਦੀ ਸੰਗਿਆ ਦਿਤੀ ਗਈ ਹੈ, ਰਾਜ ਕਰਦਾ ਸੀ। ਇਸ ਦਾ ਰਾਜ ਸੰਨ 1325 ਤੋਂ ਲੈ ਕੇ 1351 ਤਕ ਰਿਹਾ ਸੀ। ਨਾਮਦੇਵ ਜੀ ਦੇ ਜੀਵਨ-ਕਾਲ ਵਿਚ ਸਾਧਾਰਣ ਵਿਅਕਤੀ ਲਈ ਜੀਵਨ ਦਾ ਨਿਰਵਾਹ ਕਰਨਾ ਬਹੁਤ ਹੀ ਕਠਿਨ ਸੀ । ਇਸ ਤੋਂ ਇਲਾਵਾ ਨਾਮਦੇਵ ਜੀ ਕ੍ਰਾਂਤੀਕਾਰੀ ਵਿਚਾਰਾਂ ਦੇ ਧਾਰਨੀ ਸਨ, ਇਸ ਲਈ ਉਨ੍ਹਾਂ ਦਾ ਜਿਉਣਾ ਹੋਰ ਵੀ ਮੁਸ਼ਕਿਲ ਹੋ ਗਿਆ ਹੋਵੇਗਾ। ਨਾਮਦੇਵ ਜੀ ਨੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਖੇਤਰ ਵਿਚ ਕਈ ਕ੍ਰਾਂਤੀਕਾਰੀ ਕੰਮ ਆਰੰਭ ਕੀਤੇ ਸਨ। ਨਾਮਦੇਵ ਜੀ ਨੇ ਧਾਰਮਿਕ ਖੇਤਰ ਵਿਚ ਜੋ ਕ੍ਰਾਂਤੀ ਆਰੰਭ ਕੀਤੀ ਸੀ, ਉਹ ਇਹ ਸੀ ਕਿ ਸ਼ੂਦਰਾਂ ਨੂੰ ਉਸ ਸਮੇਂ ਪ੍ਰਭੂ-ਭਗਤੀ ਕਰਨ ਦੀ ਮਨਾਹੀ ਸੀ ਅਤੇ ਉਨ੍ਹਾਂ ਨੇ ਇਸ ਮਨਾਹੀ ਦੇ ਬੰਧਨਾਂ ਨੂੰ ਤੋੜ ਕੇ ਪ੍ਰਭੂ-ਭਗਤੀ ਦਾ ਹੱਕ ਸੁਰੱਖਿਅਤ ਕੀਤਾ ਸੀ। ਪ੍ਰਭੂ ਭਗਤੀ ਦੇ ਵਿਵਰਜਤ

ਬੰਧਨਾਂ ਨੂੰ ਤੋੜਨ ਦੀ ਮਹਾਰਿਸ਼ੀ ਸ਼ੰਬੂਕ ਨੇ ਸਭ ਤੋਂ ਪਹਿਲੇ ਕੋਸ਼ਿਸ ਕੀਤੀ ਸੀ। ਇਸ ਵਿਵਰਜਿਤ ਬੰਧਨਾਂ ਨੂੰ ਤੋੜਨ ਬਦਲੇ ਉਸਨੂੰ ਅਪਣੇ ਸਿਰ ਦੀ ਬਲੀ ਦੇਣੀ ਪਈ ਸੀ। ਮਹਾਰਿਸ਼ੀ ਸ਼ੰਬੂਕ ਜੋ ਕਿ ਇਕ ਸ਼ੂਦਰ ਮੰਨਿਆ ਗਿਆ ਹੈ ਦਾ ਸਿਰ ਰਾਮ ਚੰਦਰ ਨੇ ਆਪ ਕਲਮ ਕੀਤਾ ਸੀ। ਨਾਮਦੇਵ ਜੀ ਨੇ ਇਸ ਪ੍ਰਚਲਿਤ ਪ੍ਰੰਪਰਾ ਦਾ ਵਿਰੋਧ ਕਰਕੇ ਇਕ ਸਰਵ ਸ਼ਕਤੀਮਾਨ ਪ੍ਰਭੂ ਦੀ ਭਗਤੀ ਕੀਤੀ। ਇਸ ਵਿਵਰਜਤ ਪ੍ਰੰਪਰਾ ਨੂੰ ਤੋੜਨ ਕਰਕੇ ਉਨ੍ਹਾਂ ਦਾ ਨਾਮ ਅੱਜ ਤਕ ਸਾਰੇ ਸੰਸਾਰ ਵਿਚ ਅਮਰ ਪਦਵੀ ਗ੍ਰਹਿਣ ਕਰ ਚੁੱਕਾ ਹੈ। ਹਿੰਦੂ ਸਮਾਜ ਵਲੋਂ ਸ਼ੂਦਰਾਂ ਤੇ ਲੱਗੀ ਇਹ ਪਾਬੰਦੀ ਤੋੜਨ ਕਰਕੇ ਹੀ ਉਹ ਅਮਰ ਪਦਵੀ ਨੂੰ ਪ੍ਰਾਪਤ ਹੋਏ ਹਨ। ਨਾਮਦੇਵ ਜੀ ਦੀ ਇਹ ਧਾਰਮਿਕ-ਕ੍ਰਾਂਤੀ ਕਹੀ ਜਾ ਸਕਦੀ ਹੈ। ਨਾਮਦੇਵ ਜੀ ਨੇ ਅੱਗੋਂ ਤੋਂ ਆਉਣ ਵਾਲੀਆਂ ਸ਼ੂਦਰ ਕਹੀਆਂ ਜਾਂਦੀਆਂ ਕੌਮਾਂ ਲਈ ਭਗਤੀ ਕਰਨ ਦੇ ਦਰਵਾਜੇ ਖੋਲ੍ਹ ਦਿੱਤੇ ਸਨ। ਇਸ ਦੀ ਮਿਸਾਲ ਇਸ ਤਰ੍ਹਾਂ ਦਿੱਤੀ ਜਾ ਸਕਦੀ ਹੈ ਕਿ ਭਗਤ ਕਬੀਰ ਜੀ, ਭਗਤ ਧੰਨਾ ਜੀ, ਗੁਰੂ ਰਵਿਦਾਸ ਜੀ, ਜੋ ਕਿ ਸ਼ੂਦਰ ਜਾਂ ਅਛੂਤ ਕੌਮਾਂ ਵਿਚ ਪੈਦਾ ਹੋਏ ਹਨ ਪ੍ਰਭੂ-ਭਗਤੀ ਕਰਕੇ ਅਮਰ ਪਦਵੀ ਗ੍ਰਹਿਣ ਕਰ ਚੁੱਕੇ ਹਨ ਇਨ੍ਹਾਂ ਨੂੰ ਪ੍ਰਭੂ ਭਗਤੀ ਕਰਨ ਲਈ ਅਗਰਗਾਮੀ ਨਾਮਦੇਵ ਜੀ ਹੀ ਮੰਨੇ ਜਾ ਸਕਦੇ ਹਨ।

ਨਾਮਦੇਵ ਜੀ ਦੀ ਬਹੁਤ ਹੀ ਮਹਾਨ ਅਤੇ ਪ੍ਰਸਿੱਧ ਕ੍ਰਾਂਤੀ, ਵਿੱਦਿਆ ਦੇ ਖੇਤਰ ਵਿਚ ਮੰਨੀ ਜਾ ਸਕਦੀ ਹੈ। ਹਿੰਦੂ ਧਰਮ ਸ਼ਾਸਤਰਾਂ ਦੇ ਅਨੁਸਾਰ ਵਿੱਦਿਆ ਪੜ੍ਹਨ ਜਾਂ ਪੜ੍ਹਾਉਣ ਦਾ ਕੰਮ ਕੇਵਲ ਬ੍ਰਾਹਮਣ ਸ਼੍ਰੇਣੀ ਦੀ ਹੀ ਇਜਾਰੇਦਾਰੀ ਸੀ। ਪਰੰਤੂ ਨਾਮਦੇਵ ਜੀ ਦੀ ਬਾਣੀ ਪੜ੍ਹਨ ਉਪਰੰਤ ਜੋ ਨਿਰਪੱਖ ਨਿਰਣਾ ਲਿਆ ਜਾ ਸਕਦਾ ਹੈ ਕਿ ਉਹ ਵਿੱਦਿਆ ਦੇ ਖੇਤਰ ਵਿਚ ਮਹਾਨ ਵਿਦਵਾਨ ਅਤੇ ਪ੍ਰਚੰਡ ਪੰਡਿਤ ਕਹੇ ਜਾ ਸਕਦੇ ਹਨ। ਨਾਮਦੇਵ ਜੀ ਦੇ ਸ਼ਬਦਾਂ / ਅਭੰਗਾਂ ਜਾਂ ਪਦਾਂ ਦੀ ਗਿਣਤੀ 2548 ਮੰਨੀ ਗਈ ਹੈ। ਮਹਾਰਾਸ਼ਟਰ ਦੇ ਮਹਾਨ ਵਿਦਵਾਨ ਸ਼੍ਰੀ ਆਵਟੇ ਨੇ ਨਾਮਦੇਵ ਜੀ ਦੇ ਰਚਿਤ ਅਭੰਗਾਂ/ਸ਼ਬਦਾਂ/ਪਦਾਂ ਦੀ ਗਿਣਤੀ 2375 ਨਿਸ਼ਚਿਤ ਕੀਤੀ ਹੈ। ਸਗਲ ਸੰਤ ਗਾਥਾ ਦੁਆਰਾ ਨਾਮਦੇਵ ਜੀ ਦੀ ਬਾਣੀ ਦੇ ਪਦੇ ਜਾਂ ਅਭੰਗ 2371 ਨਿਸ਼ਚਿਤ ਹੋਏ ਹਨ। ਇਕ ਹੋਰ ਵਿਦਵਾਨ ਯੋਗ ਨੇ ਨਾਮਦੇਵ ਜੀ ਦੇ ਸ਼ਬਦਾਂ ਜਾਂ ਅਭੰਗਾਂ ਦੀ ਗਿਣਤੀ 2371 ਲਿਖੀ ਹੈ। ਇਸ ਤੋਂ ਇਲਾਵਾ ਮਹਾਰਾਸ਼ਟਰ ਦੇ ਇਕ ਹੋਰ ਵਿਦਵਾਨ ਗੋਧਲੇਕਰ ਨੇ ਵੀ ਨਾਮਦੇਵ ਜੀ ਦੀ ਬਾਣੀ ਦੇ ਅਭੰਗਾਂ ਦੀ ਗਿਣਤੀ 1574 ਲਿਖੀ ਹੈ।

ਮਹਾਰਾਸ਼ਟਰ ਸਰਕਾਰ ਨੇ ਨਾਮਦੇਵ ਜੀ ਦੀ ਸਾਰੀ ਬਾਣੀ ਦਾ ਜੋ ਸ਼ੋਧ-ਕਾਰਜ ਅਰੰਭਿਆ ਸੀ ਅਤੇ ਇਸ ਸ਼ੋਧ ਦਾ ਸ਼ੋਧਕਾਰ ਸ਼੍ਰੀ ਲਕਸ਼ਮਣ ਗਣੇਸ਼ ਯੋਗ ਸੀ ਨੇ ਕੋਈ 400 ਕੁ ਦੇ ਕਰੀਬ ਹੋਰ ਅਭੰਗ ਜਾਂ ਸ਼ਬਦ ਪ੍ਰਾਪਤ ਕੀਤੇ ਹਨ ਪਰੰਤੂ ਉਹ ਵੀ ਇਨ੍ਹਾਂ 400 ਅਭੰਗਾਂ ਨੂੰ ਨਾਮਦੇਵ ਜੀ ਦੇ ਰਚੇ ਅਭੰਗ ਮੰਨਣ ਤੋਂ ਮੁਨਕਰ ਹੈ। ਉਹ ਲਿਖਦਾ ਹੈ ਕਿ ਕਈ ਕਾਰਨਾਂ ਕਰਕੇ ਉਹ ਸ਼ਬਦ ਨਾਮਦੇਵ ਜੀ ਦੇ ਨਹੀਂ ਜਾਪਦੇ। ਲਕਸ਼ਮਣ ਗਣੇਸ਼ ਦਾ ਵਿਚਾਰ ਹੈ ਕਿ ਇਹਨਾਂ ਸਾਰੇ ਅਭੰਗਾਂ ਨੂੰ ਇਕੱਠੇ ਕਰਕੇ ਜੇਕਰ ਉਦਾਰ ਮਨ ਨਾਲ ਵੀ ਗਿਣਤੀ ਕੀਤੀ ਜਾਵੇ ਤਾਂ ਨਾਮਦੇਵ ਜੀ ਦੇ 3000 ਅਭੰਗਾਂ/ਸ਼ਬਦਾਂ ਤੋਂ ਵੱਧ ਸਿੱਧ ਨਹੀਂ ਕੀਤੇ ਜਾ ਸਕਦੇ ।

ਨਾਮਦੇਵ ਜੀ ਦੀ ਵਧੇਰੇ ਅਤੇ ਪੂਰੀ ਰਚਨਾ ਪ੍ਰਾਪਤ ਨਹੀਂ ਹੋ ਸਕੀ। ਪੂਰਨ ਜਾਣਕਾਰੀ ਨਾ ਹੋਣ ਤੇ ਸਾਰੇ ਵਿਦਵਾਨ ਸੱਜਣ ਨਾਮਦੇਵ ਜੀ ਦੀ ਬਾਣੀ ਦੇ ਸ਼ਬਦ, ਅਭੰਗ ਜਾਂ ਪਦ

ਤਿੰਨ ਹਜਾਰ 3000 ਹੀ ਸੰਪੂਰਣ ਰਚਨਾ ਸਵੀਕਾਰ ਕਰਦੇ ਹਨ, ਜਿਨ੍ਹਾਂ ਵਿਚੋਂ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਕੇਵਲ ਚੋਣਵੇਂ 61 ਸ਼ਬਦ ਜੋ ਕਿ 18 ਰਾਗਾਂ ਵਿਚ ਉਚਾਰੇ ਹੋਏ ਸਨ, ਲਿਆਏ ਸਨ, ਜੋ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੇ ਸਨ।

ਨਾਮਦੇਵ ਜੀ ਸਾਮਾਜਿਕ ਖੇਤਰ ਵਿਚ ਵੀ ਕ੍ਰਾਂਤੀਕਾਰੀ ਕਰਮ ਕਰਦੇ ਸਨ, ਜਿਸ ਤੋਂ ਉਸ ਸਮੇਂ ਦਾ ਪ੍ਰੋਹਿਤ ਵਰਗ ਅਤੇ ਸ਼ਾਸਕ ਵਰਗ ਭਾਵ ਇਸਲਾਮ ਧਰਮ ਨੂੰ ਮੰਨਣ ਵਾਲੇ ਅਤੇ ਹੁਕਮਰਾਨ, ਨਾਮਦੇਵ ਜੀ ਤੋਂ ਡਰ ਅਤੇ ਭੈ ਮਹਿਸੂਸ ਕਰਦੇ ਸਨ।

ਨਾਮਦੇਵ ਜੀ ਨੇ ਰਾਜਨੀਤਿਕ ਖੇਤਰ ਵਿਚ ਭਾਵੇਂ ਸਿਧਾ ਦਖਲ ਤਾਂ ਨਹੀਂ ਲਿਆ ਪਰੰਤੂ ਉਨ੍ਹਾਂ ਦਾ ਇਕ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਤੋਂ ਸਾਫ ਪ੍ਰਗਟ ਹੁੰਦਾ ਹੈ ਕਿ ਉਨ੍ਹਾਂ ਨੇ ਉਸ ਵੇਲੇ ਦੇ ਹਿੰਦ ਦੇ ਬਾਦਸ਼ਾਹ ਮੁਹੰਮਦ ਤੁਗਲਕ ਨੂੰ ਕਰਨੀ ਅਤੇ ਕਥਨੀ ਰਾਹੀਂ "ਸਾਚਿ ਸ਼ੀਲਿ ਚਾਲਹੁ ਸੁਲਤਾਨੁ" ਭਾਵ ਸ਼ੁਧ ਅਮਲ ਅਤੇ ਸ਼ੁਧ ਕਰਮ ਕਰਨ ਲਈ ਪ੍ਰੇਰਿਆ। ਇਹ ਇਕ ਰਾਜਨੀਤਕ ਕ੍ਰਾਂਤੀ ਸੀ।

ਨਾਮਦੇਵ ਜੀ ਦਾ ਜਨਮ ਇਕ ਕਿਰਤੀ ਸ਼੍ਰੇਣੀ ਛੀਂਬਾ ਜ਼ਾਤ ਜਿਸ ਨੂੰ ਉਸ ਵੇਲੇ ਸ਼ੂਦਰ ਮੰਨਿਆ ਜਾਂਦਾ ਸੀ, ਵਿਚ ਹੋਇਆ ਸੀ। ਪਿਤਾ ਦਾ ਨਾਮ ਦਾਮਸ਼ੇਟ ਅਤੇ ਮਾਤਾ ਦਾ ਨਾਮ ਗੋਨਾਬਾਈ ਸੀ ਜੋ ਕਿ ਕੱਪੜੇ ਸੀਉਣ ਅਤੇ ਰੰਗਾਈ ਦਾ ਪਿਤਾ ਪੁਰਖੀ ਕੰਮ ਕਰਦੇ ਸਨ। ਪਿਤਾ ਦਾ ਨਾਮ "ਦਾਮ" ਤੋਂ "ਨਾਮ", "ਸ਼ੇਟ ਤੋਂ ਦੇਵ" ਵਿਚ ਪਰਿਵਰਤਿਤ ਕੀਤੇ ਜਾਪਦੇ ਹਨ ਜੋ ਕਿ ਆਪਸ ਵਿਚ ਮਿਲਦੇ-ਜੁਲਦੇ ਹਨ। ਨਾਮਦੇਵ ਜੀ ਦੇ ਜਨਮ ਬਾਰੇ ਬਹੁਤ ਸਾਰੇ ਵਿਦਵਾਨਾਂ ਦੀ ਇਕ ਰਾਇ ਨਹੀਂ ਹੈ। ਨਾਮਦੇਵ ਜੀ ਦੇ ਜਨਮ ਸੰਬੰਧੀ ਮਰਾਠੀ ਵਿਚ ਇਕ ਅਭੰਗ, ਪਦ ਜਾਂ ਸ਼ਬਦ ਮਿਲਿਆ ਹੈ, ਜਿਸ ਤੋਂ ਉਨ੍ਹਾਂ ਦੇ ਜਨਮ ਬਾਰੇ ਸਾਰੇ ਭੁਲੇਖੇ ਦੂਰ ਹੋ ਜਾਂਦੇ ਹਨ। ਇਹ ਅਭੰਗ ਇਸ ਪ੍ਰਕਾਰ ਹੈ।

ਮਾਝੇ ਜਨਮ ਪੱਤ੍ਰ ਬਾਬਾ ਜੀ ਬ੍ਰਾਹਮਣੇ ॥
ਝਿਹਲੇ ਤਿਆਗੀ ਖੁਣ ਸਾਰੁ ਐਕਾ ॥
ਅਧਕ ਬਿਆਣਵ ਗਣਿਤ ਅਕਰਾਸ਼ਟੇ ॥
ਓਗਰਵਤਾਂ ਅਦਿਤਯ ਰੋਹਣੀ ਸੀ ॥
ਸ਼ਕਲ ਏਕਾਦਸ਼ੀ ਕਾਰਤਿਕੀ ਰਵਿਵਾਰੀ ।।
ਪ੍ਰਭਵ ਸੰਵਤ ਸਰ ਸਾਲਿਵਾਹਣ ਸ਼ੰਕੇ ॥
ਪ੍ਰਸਵਲੀ ਮਾਤਾ ਮਝ ਮਲ ਮੂਤ੍ਰੀ ॥
ਤਵਹਾ ਜਿਵ ਹੋਵਰ ਲਿਹਲੋ ਦੋਵੇਂ ।।

(ਪਦ ਨੰ. 1240)

(ਸ੍ਰੀ ਨਾਮਦੇਵ ਗਾਥਾ ਮਹਾਰਾਸ਼ਟਰ ਸਰਕਾਰ)

ਇਸ ਸ਼ਬਦ ਦੇ ਅਰਥ ਇਸ ਪ੍ਰਕਾਰ ਹਨ

"ਮੇਰਾ ਜਨਮ-ਪਤ੍ਰਾ ਬਾਬਾ ਬ੍ਰਾਹਮਣ ਜੀ ਨੇ ਲਿਖਿਆ । ਉਸ ਦੀ ਸਾਰ ਨਿਸ਼ਾਨੀ ਸੁਣੋ। ਗਿਆਰਾਂ ਸੌ ਤੋਂ ਉਪਰ ਬਾਨਵੇ। ਕੱਤਕ ਦੀ ਸ਼ੁਕਲ ਏਕਾਦਸ਼ੀ। ਐਤਵਾਰ ਦਾ ਦਿਨ

ਸੀ। ਉਸ ਵੇਲੇ ਸੂਰਜ ਉਦੇ ਹੋ ਰਿਹਾ ਸੀ। ਮੇਰਾ ਜਨਮ ਮਾਤਾ ਦੇ ਮਲ ਮੂਤਰ ਤੋਂ ਹੋਇਆ ਸੀ।"

ਇਸ ਅਭੰਗ, ਸ਼ਬਦ ਜਾਂ ਪਦ ਤੋਂ ਇਹ ਸਿੱਧ ਹੁੰਦਾ ਹੈ ਕਿ ਨਾਮਦੇਵ ਜੀ ਦਾ ਜਨਮ ਕੱਤਕ ਸੁਦੀ ਏਕਾਦਸ਼ੀ ਐਤਵਾਰ ਸੂਰਜ ਚੜ੍ਹਨ ਸਮੇਂ ਸਾਲਿਵਾਹਨ ਸੰਮਤ 1192 ਮੁਤਾਬਕ 1327 ਬਿਕ੍ਰਮੀ ਅਤੇ 26 ਅਕਤੂਬਰ 1270 ਈਸਵੀ ਨੂੰ ਹੋਇਆ ਸੀ। ਨਾਮਦੇਵ ਜੀ ਦੀ ਜਨਮ ਮਿਤੀ ਸਿੱਧ ਹੋਣ ਤੋਂ ਬਾਅਦ ਹੁਣ ਉਨ੍ਹਾਂ ਦੀ ਖ਼ਾਨਦਾਨੀ ਕੁਲ ਬਾਰੇ ਵੀ ਵਿਚਾਰ ਕਰਨੀ ਪਵੇਗੀ। ਨਾਮਦੇਵ ਜੀ ਦੇ ਗੋਤਰ ਬਾਰੇ ਵੀ ਇਕ ਮਰਾਠੀ ਅਭੰਗ ਮਿਲਿਆ ਹੈ, ਜੋ ਕਿ ਉਨ੍ਹਾਂ ਦੀ ਜਾਤੀ ਗੋਤਰ ਬਾਰੇ ਬਿਆਨ ਕਰਦਾ ਹੈ।

ਗੋਣਾਈ ਦਾਮਸ਼ੇਟੀ ਲਾਲੇ ਪਾਣ ਗ੍ਰਹਣ।
ਸੰਸਾਰੀ ਅਸੋਨ ਨਰਸੀ ਗਾਵੀ॥
ਗੋਤ੍ਰ ਸੰਗਯਾ ਏਕਾ ਪੂਰਵ ਜਾਂਚੀ ਸਹਿਜ ।
ਗਾਧਿਕ ਭਾਰਦਵਾਜ ਦੋ ਨਹੀਂ ਕੁਲੇ।
ਆਊ ਬਾਈ ਕੰਨਿਯਾ ਝਾਲੀ ਗੋਣਾਈ।
ਪਢੇ ਢੇਰ ਨਿਵਾਸੀ ਪੁਤ੍ਰਾ ਸਾਠੀ॥

ਇਸ ਅਭੰਗ, ਪਦ ਜਾਂ ਸ਼ਬਦ ਦੇ ਅਰਥ ਇਸ ਪ੍ਰਕਾਰ ਹਨ। ਗੋਣਾ ਬਾਈ ਦਾ ਵਿਆਹ ਦਾਮਸ਼ੇਟ ਨਾਲ ਹੋਇਆ। ਉਹ ਨਰਸੀ ਪਿੰਡ ਵਿਚ ਰਲ-ਮਿਲ ਕੇ ਰਹਿੰਦੇ ਸਨ। ਕੁਲ (ਗੋਤਰ) ਗਾਧਿਕ ਭਾਰਦਵਾਜ ਸੀ। ਗੋਣਾ ਬਾਈ ਅਤੇ ਆਊ ਬਾਈ ਨੇ ਜਨਮ ਲਿਆ । ਇਸ ਦੇ ਪਿਛੋਂ ਉਨ੍ਹਾਂ ਨੇ ਪੁੱਤਰ ਵਾਸਤੇ ਦੇਵ ਭਾਵ ਦੇਵਤੇ ਦੀ ਸੁੱਖਣਾ ਸੁਖੀ ਅਤੇ ਫਿਰ ਨਾਮਦੇਵ ਜੀ ਦਾ ਜਨਮ ਹੋਇਆ ਸੀ।

ਉਪਰ ਲਿਖੇ ਅਭੰਗ ਤੋਂ ਸਾਬਤ ਹੁੰਦਾ ਹੈ ਕਿ ਨਾਮਦੇਵ ਜੀ ਦਾ ਕੁਲ ਗੋਤਰ ਭਾਰਦਵਾਜ ਸੀ। ਭਾਰਦਵਾਜ ਗੋਤਰ ਬ੍ਰਾਹਮਣ ਖ਼ਾਨਦਾਨ ਵਿਚ, ਕਸ਼ੱਤਰੀਆਂ ਵਿਚ ਅਤੇ ਪੰਜਾਬ ਦੇ ਆਦਿ-ਧਰਮੀਆਂ ਵਿਚ ਦੇਖਿਆ ਜਾ ਸਕਦਾ ਹੈ।

ਨਾਮਦੇਵ ਜੀ ਦੇ ਪਿਤਾ ਦਾ ਪਰਿਵਾਰ ਕਾਫੀ ਵੱਡਾ ਸੀ। ਨਾਮਦੇਵ ਜੀ ਦਾ ਆਪਣਾ ਪਰਿਵਾਰ ਵੀ ਕਾਫੀ ਵੱਡਾ ਸੀ। ਨਾਮਦੇਵ ਜੀ ਦੇ ਘਰ ਦੀ ਦਾਸੀ ਜਾਨਾਬਾਈ ਦਾ ਇਕ ਮਰਾਠੀ ਭਾਸ਼ਾ ਵਿਚ ਲਿਖਿਆ ਅਭੰਗ ਮਿਲਿਆ ਹੈ ਜੋ ਕਿ ਨਾਮਦੇਵ ਜੀ ਦੇ ਪਰਿਵਾਰ ਉਤੇ ਰੌਸ਼ਨੀ ਪਾਉਂਦਾ ਹੈ।

ਗੌਣਾਈ, ਰਾਹਾਈ ਦੋਘਿ ਸਾਸੂ ਸੂਨਾ ਦਾਮਾਂ, ਨਾਮਾ,
ਜਾਣਾ ਬਾਪ ਲੇਕ ਨਾਦਾ ਮਹਾਦਾ, ਗੋਦਾ, ਵਿਠਾ, ਚੌਘੇ ।
ਪੁਤ੍ਰਾ ਜਨਮ ਲੇ ਪਵਿੱਤ੍ਰ ਤਯਾਚੇ ਵੰਸੀ ਲਾਡਾਈ ਗੋਡਾਈ,
ਯੇਸ਼ਾ ਸਾਖ ਰਾਈ ਚੋਘੀ ਸੂਨਾ ਯਾਹੀ ਨਾਮ।
ਯਾਚਿਆਂ ਲਿੰਬਾਈ ਤੇ ਲੇਕੀ ਆਊ ਬਾਈ ਬਹਿਣੀ,
ਵੇਡੀ ਪਿਸ਼ੀ ਜਨੀ ਨਾਮਾ ਯਾਹੀ ।

ਇਸ ਅਭੰਗ ਦੇ ਅਰਥ ਇਸ ਪ੍ਰਕਾਰ ਹਨ।

ਗੋਣਾਂ (ਬਾਈ) ਰਾਜਾ (ਬਾਈ) ਦੋਵੇਂ ਨੂੰਹ ਸੱਸ ਦਾਮ (ਸ਼ੇਟ) ਨਾਮ (ਦੇਵ) ਪਿਤਾ ਪੁੱਤਰ। ਨਰਾਇਣ ਦਾਸ, ਮਹਾਂਦੇਵ, ਗੋਬਿੰਦ ਦਾਸ ਅਤੇ ਬਿਠਲੁ ਚਾਰੇ ਪੁੱਤਰ ਜਿਨ੍ਹਾਂ ਨੇ ਨਾਮਦੇਵ ਜੀ ਦੇ ਪਰਿਵਾਰ ਵਿਚ ਜਾਂ ਵੰਸ਼ ਵਿਚ ਜਨਮ ਲਿਆ ਸੀ।

ਲਾਡਾਂ ਬਾਈ, ਗੋਡਾਈ, ਯੇਸ਼ਾਈ, ਸਾਕਰਾਈ ਇਹ ਸਾਰੀਆਂ ਨਾਮਦੇਵ ਜੀ ਦੇ ਪੁੱਤਰਾਂ ਦੀਆਂ ਪਤਨੀਆਂ ਸਨ ਅਤੇ ਨਾਮਦੇਵ ਜੀ ਦੀਆਂ ਨੂੰਹਾਂ ਸਨ। ਪੁੱਤਰੀ ਲਿੰਬਾ ਬਾਈ, ਭੈਣ ਆਊ ਬਾਈ ਅਤੇ ਜਾਨਾ ਬਾਈ ਇਸ ਪਰਿਵਾਰ ਦੀ ਇਕ ਦਾਸੀ ਸੀ। ਇਸ ਤੋਂ ਇਹ ਪਤਾ ਲਗਦਾ ਹੈ ਕਿ ਨਾਮਦੇਵ ਜੀ ਦਾ ਪਰਿਵਾਰ ਲਗਭਗ 15 ਕੁ ਵਿਅਕਤੀਆਂ ਦਾ ਸੀ।

ਨਾਮਦੇਵ ਜੀ ਦੇ ਵੱਡੇ ਵਡੇਰਿਆਂ ਤੋਂ ਨਾਮਦੇਵ ਜੀ ਤਕ ਜੋ ਕੁਰਸੀ ਨਾਮਾ ਮਿਲਿਆ ਹੈ ,ਉਹ ਇਸ ਪ੍ਰਕਾਰ ਹੈ।




ਨਰਾਇਣ ( ਲਾਡਾਈ) ਮਹਾਂਦੇਵ ( ਗੋਡਾਈ) ਵਿਠੁੱਲ (ਸਾਕਰਾਈ) ਗੋਬਿੰਦ ( ਯੇਸਾ)। ਇਸ ਕੁਰਸੀ ਨਾਮੇ ਅਨੁਸਾਰ ਨਾਮਦੇਵ ਪਰਿਵਾਰ ਦੇ 14 ਚੌਦਾਂ ਮੈਂਬਰ ਸਨ। ਇਸ ਤੋਂ ਇਲਾਵਾ ਇਸ ਪਰਿਵਾਰ ਵਿਚ ਇਕ ਦਾਸੀ ਵੀ ਸੀ।

ਨਾਮਦੇਵ ਜੀ ਦੇ ਖ਼ਾਨਦਾਨ ਦਾ ਵਿਕਾਸ ਲਾਡਾਈ ਦੇ ਪੇਟੋਂ ਜਨਮੇ ਮੁਕੰਦ ਨਾਂ ਦੇ ਪੁੱਤਰ ਤੋਂ ਹੋਇਆ। ਬਾਕੀ ਲੜਕਿਆਂ ਦੇ ਅੱਗੋਂ ਖ਼ਾਨਦਾਨ ਦੇ ਵਿਕਾਸ ਦਾ ਕੋਈ ਪਤਾ ਨਹੀਂ ਲਗਦਾ। ਗੋਣਾਈ ਦੇ ਅਭੰਗਾਂ ਤੋਂ ਪਤਾ ਲਗਦਾ ਹੈ ਕਿ ਨਾਮਦੇਵ ਜੀ ਦਾ ਕੋਈ ਹੋਰ ਭਰਾ ਨਹੀਂ ਸੀ। ਲਾਡਾਈ ਜੋ ਨਰਾਇਣ ਦਾਸ ਦੀ ਪਤਨੀ ਸੀ ਦੇ ਅਭੰਗਾਂ ਤੋਂ ਪਤਾ ਚਲਦਾ ਹੈ ਕਿ ਨਾਮਦੇਵ ਜੀ ਦੇ ਪਰਿਵਾਰ ਦੇ ਸਾਰੇ ਜੀਆਂ ਨੇ ਇਕੱਠਿਆਂ ਹੀ ਪ੍ਰਾਣ ਤਿਆਗੇ ਸਨ।

ਇਹ ਤੱਥ ਖੋਜ ਦਾ ਵਿਸ਼ਾ ਬਣ ਗਿਆ ਹੈ ਕਿ ਉਹ ਕਿਹੜੀ ਘਟਨਾ ਜਾਂ ਦੁਰਘਟਨਾ ਵਾਪਰੀ ਹੋਵੇਗੀ ਜਿਸ ਨਾਲ ਇਸ ਸਾਰੇ ਪਰਿਵਾਰ ਜਾਂ ਖ਼ਾਨਦਾਨ ਦੇ ਮੈਂਬਰਾਂ ਨੇ ਇੱਕੋ ਸਮੇਂ ਇਸ ਸੰਸਾਰ ਨੂੰ ਤਿਆਗਿਆ ਭਾਵ ਪੰਜ ਤੱਤਾਂ ਦੇ ਸਰੀਰ ਤਿਆਗੇ ਸਨ। ਇਸ ਘਟਨਾ ਦਾ ਅਜੇ ਤਕ ਕੋਈ ਕਾਰਣ ਨਿਸ਼ਚਿਤ ਰੂਪ ਵਿਚ ਸਾਹਮਣੇ ਨਹੀਂ ਆਇਆ। ਹੋ ਸਕਦਾ ਹੈ ਕਿ ਕੋਈ ਕੁਦਰਤੀ ਆਫਤ ਜਿਵੇਂ ਪਲੇਗ ਜਾਂ ਪਲੇਗ ਵਰਗੀ ਹੋਰ ਭਿਆਨਕ ਬਿਮਾਰੀ, ਭੂਚਾਲ ਜਾਂ ਅਕਾਲ ਵਰਗੀ ਐਸੀ ਆਫਤ ਆਈ ਹੋਵੇ, ਜਿਸ ਨੇ ਸਾਰੇ ਪਰਿਵਾਰ ਨੂੰ ਮੌਤ ਦੇ ਮੂੰਹ ਵਿਚ ਧੱਕ ਦਿੱਤਾ ਹੋਵੇ।

ਨਾਮਦੇਵ ਜੀ ਆਪਣੇ ਸਮੇਂ ਦੇ ਉੱਚ ਕੋਟੀ ਦੇ ਵਿਦਵਾਨ ਅਤੇ ਪ੍ਰਚੰਡ ਕਾਵਿ-ਸ਼ਾਸ਼ਤਰੀ ਸਨ। ਮਹਾਰਾਸ਼ਟਰ ਸਰਕਾਰ ਵਲੋਂ ਉਨ੍ਹਾਂ ਦੀ ਉਚਾਰੀ ਕਵਿਤਾ/ਬਾਣੀ ਇਕੱਤਰ ਕੀਤੀ ਗਈ ਹੈ ਜੋ ਕਿ ਲਗਭਗ 3000 ਅਭੰਗ ਬਣਦੇ ਹਨ। ਨਾਮਦੇਵ ਜੀ ਦੁਆਰਾ ਲਿਖਤ ਪੁਸਤਕਾਂ ਹੇਠ ਲਿਖੀਆਂ ਮੰਨੀਆਂ ਜਾਂਦੀਆਂ ਹਨ। ਵਿਦਾਂਤਸਾਰ, ਗੀਤਾ ਭਾਸ਼ਾ, ਸ਼੍ਰੀ ਰਾਮਾਨੁਜ ਵੇਦਾਂਤ ਸੰਗ੍ਰਹਿ, ਭਗਤ ਵਿਜਯ, ਵੇਦਾਂਤ ਦਿਖ, ਸੰਤ ਲੀਲਾ, ਕਥਾ ਕਲ ਪਤ੍ਰ ਆਦਿ।

ਮਹਾਰਾਸ਼ਟਰ ਦੇ ਕਈ ਵਿਦਵਾਨਾਂ ਦਾ ਮੱਤ ਹੈ ਕਿ ਨਾਮਦੇਵ ਜੀ ਨੇ ਬੇਅੰਤ ਸ਼ਬਦ/ ਅਭੰਗ/ਪਦ ਲਿਖੇ। ਇਸ ਤੋਂ ਇਲਾਵਾ ਉਨ੍ਹਾਂ ਦੀਆਂ ਹੋਰ ਲਿਖਤਾਂ ਵੀ ਲਿਖੀਆਂ ਦਸੀ-ਦੀਆਂ ਹਨ, ਜਿਵੇਂ ਪੰਡਰੀ ਮਹਾਤਮਾ, ਵਿਠੁੱਲ ਆਤਮਾ ਅਤੇ ਬਾਲ ਕ੍ਰੀੜਾ ਆਦਿ।ਉਦਾਹਰਣ ਵਜੋਂ:-

ਬੰਸੀ ਵਜਾਉਦਾ ਸਾਂਵਲਾ। ਗਊਆਂ ਚਾਰਦਾ ਗਵਾਲਾ।
ਕਿਉਂ ਨਾ ਆਸੀ ਦੌੜਦਾ। ਵਿਠੁੱਲ ਮੇਰੀ ਕੁਲ ਦਾ ਦੇਵਤਾ।
ਅੰਗੀ ਚੰਦਨ ਦਾ ਲੇਪਾ ਕੈਠਾਂ ਸਜੇ ਗਲ ਵਿਚ ।
ਗਲ ਮਾਲਾ ਕਾਲੀ ਤੁਲਸੀ ਦੀ। ਸੁਦਰਸ਼ਨ ਚੱਕਰ ਹੱਥਾਂ ਵਿਚ।
ਤੇੜ ਧੋਤੀ ਚੌਣਾਂ ਵਾਲੀ ਇੱਟਾਂ ਉਪਰ ਖਲੋਤਿਆ ਵਿੱਠੁਲਾ।
ਨਾਮਾਂ ਆਖੇ ਭੁਖ ਦੇ ਦੁੱਖੋਂ ਪੀੜਤ ਹਾਂ, ਦੇਵੀਂ ਪ੍ਰੇਮ ਦਾ ਭੋਜਨ ।
(ਮਰਾਠੀ ਅਭੰਗ ਦਾ ਪੰਜਾਬੀ ਰੂਪਾਂਤਰਣ)

ਨਾਮਦੇਵ ਜੀ ਦੁਆਰਾ ਜੋ ਬਾਲ ਕ੍ਰੀੜਾ ਨਾਮੀ ਪੁਸਤਕ ਲਿਖੀ ਦੱਸੀ ਜਾਂਦੀ ਹੈ, ਉਸ ਦੇ ਵਿਚ ਉਹ ਸ਼੍ਰੀ ਕਿਸ਼ਨ ਜੀ ਨੂੰ ਆਪਣਾ ਇਸ਼ਟ ਮੰਨਦੇ ਪ੍ਰਤੀਤ ਹੁੰਦੇ ਹਨ, ਜਿਵੇਂ ਸ਼੍ਰੀ ਕ੍ਰਿਸ਼ਨ ਜੀ ਆਪਣੇ ਬਾਲਪਨ ਵਿਚ ਮਿਰਗਾਂ ਦੇ ਸਿੰਗ ਫੜ ਕੇ ਨਚਦਾ ਦਰਸਾਇਆ ਹੈ, ਮਿਰਗਾਂ ਨੂੰ ਆਪਣੇ ਹੱਥੀਂ ਘਾਹ ਖੁਆਂਵਦਾ ਹੈ। ਬਿੱਲੀਆਂ ਦੂਰੋਂ ਹੀ ਬੈਠੀਆਂ ਦੇਖਦੀਆਂ ਹਨ। ਯਸ਼ੋਧਾ ਹੱਸਦੀ-ਹੱਸਦੀ ਆਉਂਦੀ ਹੈ। ਗਵਾਲਣਾਂ ਵੀ ਸਾਰੀਆਂ ਦੇਖਣ ਨੂੰ ਆਉਂਦੀਆਂ ਹਨ। ਜਦੋਂ ਉਸ ਦਾ ਮਾਮਾ ਕੰਸ ਉਸ ਨੂੰ ਕਿਸੇ ਗੱਲ ਬਾਰੇ ਪੁੱਛਦਾ ਹੈ ਤਾਂ ਅੱਗੋਂ ਇੰਦਰੀ ਕੱਢ ਦਿਖਾਉਂਦਾ ਹੈ।

ਨਾਮਦੇਵ ਜੀ ਨੇ ਸ਼੍ਰੀ ਕ੍ਰਿਸ਼ਨ ਦੀ ਉਪਮਾ ਨੂੰ ਆਪਣੇ ਇਕ ਅਭੰਗ ਵਿਚ ਆਪਣੇ ਇਸ਼ਟ ਦਾ ਬਿਆਨ ਇਸ ਪ੍ਰਕਾਰ ਕੀਤਾ ਹੈ।

ਤੂੰ ਆਕਾਸ਼ ਮੈਂ ਧਰਤੀ।
ਤੂੰ ਲਿੰਗ ਮੈਂ ਲਿੰਗ ਦੀ ਅਧਾਰਸ਼ਿਲਾ।
ਤੂੰ ਸਮੁੰਦਰ ਮੈਂ ਚੰਦਰਮਾ।
ਦੋਵੇਂ ਇਕ ਹਾਂ ॥2॥
ਤੂੰ ਬਿੰਦਰਾਬਣ ਮੈਂ ਤਿਲਕ ਮੱਥੇ।
ਤੂੰ ਤੁਲਸੀ ਮੈਂ ਫੁੱਲ ਤੁਲਸੀ ਦਾ।
ਤੂੰ ਵੰਝਲੀ ਮੈਂ ਮੋਰੀ।
ਤੂੰ ਨਾਮ ਮੈਂ ਪਦਮਣੀ।
ਤੂੰ ਕ੍ਰਿਸ਼ਨ ਮੈਂ ਰੁਕਮਣੀ।
ਅਸੀਂ ਦੋਵੇਂ ਇਕ ਹਾਂ ॥3॥
ਤੂੰ ਨਦੀ ਮੈਂ ਕੰਢਾ॥
ਤੂੰ ਕਿਸ਼ਤੀ ਮੈਂ ਰੱਸਾ।
ਤੂੰ ਧਨੁਸ਼ ਮੈਂ ਧੋਕਣੀ
ਅਸੀਂ ਦੋਵੇਂ ਇਕ ਹਾਂ ॥4॥
ਤੂੰ ਵੇਦ ਮੈਂ ਪ੍ਰਸ਼ੰਸਾ॥
ਤੂੰ ਸਾਸ਼ਤਰ ਮੈਂ ਗੀਤਾ।
ਤੂੰ ਖੁਸ਼ਬੂ ਮੈਂ ਸਦਾ ਤੇਰੇ ਨਾਲ
ਅਸੀਂ ਦੋਵੇਂ ਇਕ ਹਾਂ ॥5॥
ਨਾਮਾਂ ਕਹੇ ਪੁਰਸ਼ੋਤਮਾ ।
ਮੈਂ ਵਿਨ੍ਹਿਆ ਗਿਆ ਤੇਰੇ ਪ੍ਰੇਮ-ਤੀਰ॥
ਮੈਂ ਕਲਬੂਤ ਤੂੰ ਆਤਮਾ
ਅਸੀਂ ਦੋਵੇਂ ਇਕ ਹਾਂ ॥6॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰੀ ਬਾਣੀ। ਪੰਜਾਬੀ ਰੂਪਾਂਤਰਣ ਮਰਾਠੀ ਅਭੰਗ ਤੋਂ)

ਜਿਸ ਵੇਲੇ ਨਾਮਦੇਵ ਜੀ ਮਹਾਰਾਸ਼ਟਰ ਵਿਚ ਸਾਧਾਰਣ ਜਾਂ ਅਸਾਧਾਰਣ ਜੀਵਨ ਬਤੀਤ ਕਰ ਰਹੇ ਸਨ ਤਾਂ ਉਸ ਸਮੇਂ ਸ਼੍ਰੀ ਕ੍ਰਿਸ਼ਨ ਅਤੇ ਸ਼੍ਰੀ ਰਾਮ, ਆਦਰਸ਼ ਪਾਤਰ ਮੰਨੇ ਜਾਂਦੇ ਸਨ ਅਤੇ ਇਨ੍ਹਾਂ ਮਹਾਂਪੁਰਸ਼ਾਂ ਦਾ ਸਾਮਾਜਿਕ ਜੀਵਨ ਵਿਚ, ਧਾਰਮਿਕ ਜੀਵਨ ਵਿਚ ਅੱਛੇ ਅਤੇ ਸ਼ੁਭ ਕਰਮਾਂ ਲਈ ਅਨੁਸਰਣ ਕੀਤਾ ਜਾਂਦਾ ਸੀ। ਹਰ ਇਕ ਮਰਾਠੀ ਕਵੀ ਨੇ ਸ਼੍ਰੀ ਕ੍ਰਿਸ਼ਨ ਲੀਲਾ ਦਾ ਵਰਣਨ ਕੀਤਾ ਹੈ। ਇਸ ਲਈ ਹੀ ਇਹ ਸੰਭਵ ਜਾਪਦਾ ਹੈ ਕਿ ਬਾਲ ਕ੍ਰੀੜਾ (ਸ਼੍ਰੀ ਕ੍ਰਿਸ਼ਨ ਚਰਿੱਤ੍ਰ) ਨਾਮਦੇਵ ਜੀ ਨੇ ਹੀ ਲਿਖਿਆ ਹੈ। ਨਾਮਦੇਵ ਜੀ ਦੁਆਰਾ ਲਿਖੀ ਇਕ ਆਰਤੀ ਬਹੁਤ ਸਾਰੇ ਵਿਦਵਾਨ ਲੇਖਕਾਂ ਨੇ ਦੱਸੀ ਹੈ ਅਤੇ ਸਰਬ ਪ੍ਰਵਾਣਿਤ ਹੈ। ਮਰਾਠੀ ਸਾਹਿੱਤ ਵਿਚ ਆਰਤੀ ਆਰੰਭ ਕਰਨ ਦਾ ਸਿਹਰਾ ਨਾਮਦੇਵ ਜੀ ਦੇ ਸਿਰ ਹੈ। ਇਸ ਦੇ ਪਿਛੋਂ ਮਹਾਰਾਸ਼ਟਰ ਦੇ ਮਸ਼ਹੂਰ ਵਿਦਵਾਨ ਏਕਨਾਥ ਮੁਕਤੇਸ਼ਵਰ ਅਤੇ ਰਾਮਦਾਸ ਇਸ ਸਾਹਿੱਤਿਕ ਲੀਹ ਉਪਰ ਕੋਈ ਤਿੰਨ ਕੁ ਸਾਲ ਟੁਰਦੇ ਰਹੇ। ਨਾਮਦੇਵ ਜੀ ਦਾ ਜੋ ਕੰਮ ਕਾਰ ਸੀ, ਉਹ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਨ੍ਹਾਂ ਦੀ ਆਪਣੀ ਬਾਣੀ ਵਿਚੋਂ ਪ੍ਰਤੱਖ

ਝਲਕ ਮਾਰਦਾ ਹੈ ਜਿਵੇਂ : –

1. ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥ ੧ ॥
(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 485)

2. ਰਾਂਗਨਿ ਰਾਂਗਉ ਸੀਵਨਿ ਸੀਵਉ ॥
ਰਾਮ ਨਾਮ ਬਿਨੁ ਘਰੀਅ ਨ ਜੀਵਉ ॥ ੨ ॥
(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 485)

3. ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥ ੪ ॥੩ ॥
(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 485)

ਉਪਰ ਲਿਖੇ ਗੁਰਬਾਣੀ ਦੇ ਹਵਾਲੇ ਇਹ ਸਿਧ ਕਰਦੇ ਹਨ ਕਿ ਨਾਮਦੇਵ ਜੀ ਕੱਪੜੇ ਸਿਉਂਣ (Tailoring) ਦਾ ਅਤੇ ਕੱਪੜੇ ਛਾਪਣ (Calco Printing) ਦਾ ਕੰਮ ਕਰਦੇ ਸਨ।

ਗੁਰਦਾਸਪੁਰ ਜ਼ਿਲੇ ਵਿਚ ਇਕ ਪਿੰਡ ਘੁਮਾਣ ਹੈ, ਜਿੱਥੇ ਨਾਮਦੇਵ ਜੀ ਆਏ ਅਤੇ ਆਪਣੇ ਧਾਰਮਿਕ ਪ੍ਰਵਚਨਾਂ ਨਾਲ ਆਮ ਜਨਤਾ ਨੂੰ ਸਹੀ ਮਾਰਗ ਦਸ ਰਹੇ ਸਨ। ਨਾਮਦੇਵ ਜੀ ਕੋਈ ਪੰਜਾਹ ਸਾਲ ਉੱਤਰੀ ਭਾਰਤ ਵਿਚ ਰਹੇ। ਉਹ ਨਗਰ–ਨਗਰ ਵਿਚ ਜਾ ਕੇ ਧਾਰਮਿਕ ਪ੍ਰਚਾਰ ਕਰਦੇ ਸਨ ਅਤੇ ਅੰਤ ਵਿਚ ਉਹ ਪਿੰਡ ਘੁਮਾਣ ਵਿਚ ਆਏ। ਹੌਲੀ–ਹੌਲੀ ਉਨ੍ਹਾਂ ਦੇ ਕਈ ਚੇਲੇ, ਸ਼ਿਸ਼ ਅਤੇ ਪੈਰੋਕਾਰ ਇੱਥੇ ਆ ਕੇ ਵਸ ਗਏ ਅਤੇ ਘੁਮਾਣ ਨਾਮ ਦਾ ਛੋਟਾ ਜਿਹਾ ਪਿੰਡ ਆਬਾਦੀ ਦੇ ਲਿਹਾਜ ਨਾਲ ਵੱਧਣ ਲੱਗਾ। ਨਾਮਦੇਵ ਜੀ ਇੱਥੇ ਪਿੰਡ ਘੁਮਾਣ ਵਿਚ ਅਠਾਰਾਂ ਸਾਲ ਬਤੀਤ ਕਰਨ ਮਗਰੋਂ ਆਪਣੇ ਪਿੰਡ ਪੰਡਰਪੁਰ ਚਲੇ ਗਏ ਅਤੇ ਉਥੇ ਹੀ ਉਨ੍ਹਾਂ ਨੇ ਆਪਣਾ ਪੰਜ–ਭੂਤਕ ਸਰੀਰ ਤਿਆਗਿਆ ਸੀ।

ਨਾਮਦੇਵ ਜੀ ਬਾਰੇ ਬਹੁਤ ਸਾਰੇ ਵਿਦਵਾਨ ਸੱਜਣਾਂ ਨੇ ਕਾਫੀ ਖੋਜ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਕ ਵਿਦਵਾਨ ਸੱਜਣ ਜਸਟਿਸ ਭਿੰਡੇ ਹੋਏ ਹਨ, ਉਨ੍ਹਾਂ ਨੇ ਨਾਮਦੇਵ ਜੀ ਬਾਰੇ ਲਿਖਿਆ ਹੈ ਕਿ ਪੰਜਾਬ ਵਿਚ ਦਸੇ ਜਾਂਦੇ ਨਾਮਦੇਵ ਜੀ ਸਾਡੇ ਮਹਾਰਾਸ਼ਟਰ ਦੇ ਨਾਮਦੇਵ ਜੀ ਨਹੀਂ ਹਨ। ਉਨ੍ਹਾਂ ਦੀ ਇਹ ਕਥਨੀ ਸਚਾਈ ਅਤੇ ਖੋਜ ਤੇ ਆਧਾਰਿਤ ਨਹੀਂ ਹੈ। ਹੋ ਸਕਦਾ ਹੈ ਕਿ ਉਹਨਾਂ ਨੇ ਧਰਮ ਪ੍ਰਚਾਰ ਲਈ ਜਾਂ ਕ੍ਰਾਂਤੀਕਾਰੀ ਵਿਚਾਰਧਾਰਾ ਰੱਖਣ ਕਰਕੇ ਉਹਨਾਂ ਨੇ ਆਪਣੀ ਜਨਮ–ਭੂਮੀ ਮਹਾਰਾਸ਼ਟਰ ਨੂੰ ਕੁਝ ਸਮੇਂ ਲਈ ਤਿਆਗਣ ਦਾ ਨਿਸਚਾ ਕੀਤਾ ਹੋਵੇ ਕਿਉਂਕਿ ਉਸ ਵੇਲੇ ਸਾਮਾਜਿਕ ਤੌਰ ਤੇ ਪ੍ਰੋਹਿਤ ਵਰਗ ਉਹਨਾਂ ਦੇ ਵਿਰੁੱਧ ਸੀ ਅਤੇ ਰਾਜਨੀਤਿਕ ਤੌਰ ਤੇ ਸ਼ਾਸਕ ਵਰਗ ਭਾਵ ਗਿਆਸ–ਉ–ਦੀਨ ਬਲਬਨ ਤੋਂ ਲੈ ਕੇ ਮੁਹੰਮਦ ਤੁਗਲਕ ਤੱਕ ਉਹਨਾਂ ਦੇ ਵਿਰੁੱਧ ਸਨ ਅਤੇ ਨਾਮਦੇਵ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਅੱਗੇ ਮਾਰਨ ਲਈ ਸੁੱਟਿਆ ਗਿਆ ਸੀ। ਇਹ ਘਟਨਾ ਨਾਮਦੇਵ ਜੀ ਦੀ ਸਮਾਜ ਵਿਚ ਵਧਦੀ ਪ੍ਰਤਿਸ਼ਟਾ ਦੀ ਸੂਚਕ ਹੈ ਅਤੇ ਮੁਹੰਮਦ ਤੁਗਲਕ ਦੀ ਧਾਰਮਿਕ ਸੰਕੀਰਣਤਾ ਅਤੇ ਧਾਰਮਿਕ ਜਨੂੰਨਤਾ ਪ੍ਰਗਟ ਹੁੰਦੀ ਹੈ। ਇਸ ਤੱਥ ਦੀ ਪੁਸ਼ਟੀ ਨਾਮਦੇਵ ਜੀ

ਦੀ ਆਪਣੀ ਰਚਿਤ ਬਾਣੀ ਕਰਦੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੀ ਬਾਣੀ ਵਿਚ ਲਿਖਦੇ ਹਨ।

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥
ਦੇਖਉ ਰਾਮੁ ਤੁਮਾਰੇ ਕਾਮਾ ॥ ੧ ॥
ਨਾਮਾ ਸੁਲਤਾਨੇ ਬਾਧਿਲਾ ॥
ਦੇਖਉ ਤੇਰਾ ਹਰਿ ਬੀਠੁਲਾ ॥੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥
ਨਾਤਰੁ ਗਰਦਨਿ ਮਾਰਉ ਠਾਂਇ ॥ ੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਜਦੋਂ ਨਾਮਦੇਵ ਜੀ ਨੂੰ ਸਾਮਾਜਿਕ ਤੌਰ ਤੇ ਪ੍ਰੋਹਿਤ ਵਰਗ ਨੇ ਮੰਦਰ ਵਿਚ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਤਾਂ ਉਸ ਵੇਲੇ ਨਾਮਦੇਵ ਜੀ ਦੀ ਕੀ ਹਾਲਤ ਹੋਈ ਹੋਵੇਗੀ ? ਨਾਮਦੇਵ ਜੀ ਇਸ ਨਮੋਸ਼ੀ ਨੂੰ ਆਪਣੀ ਲਿਖਤ ਬਾਣੀ ਵਿਚ ਬਿਆਨ ਕਰਦੇ ਹਨ, ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਰਾਗੁ ਭੈਰਉ ਵਿਚ ਦਰਜ ਹੈ।

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

ਏ ਪੰਡੀਆ ਮੋ ਕਉ ਢੇਢ ਕਹਤ।
ਤੇਰੀ ਪੈਜ ਪਿਛੰਉਡੀ ਹੋਇਲਾ ॥੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1292)

ਨਾਮਦੇਵ ਜੀ ਨੇ ਆਪਣੀ ਅਧਿਆਤਮਿਕ ਸ਼ਕਤੀ ਰਾਹੀਂ ਦੇਹੁਰੇ ਨੂੰ ਹੀ ਉਲਟਾ ਫੇਰ ਕੇ ਪ੍ਰੋਹਿਤ ਵਰਗ ਵੱਲ ਦੇਹੁਰੇ ਦੀ ਪਿੱਠ ਕਰ ਦਿੱਤੀ ਸੀ ਅਤੇ ਆਪਣੇ ਵੱਲ ਦੇਹੁਰੇ ਦਾ ਮੂੰਹ ਕਰ ਦਿੱਤਾ ਸੀ। ਕੀ ਇਸ ਘਟਨਾ ਤੋਂ ਪ੍ਰੋਹਿਤ ਵਰਗ ਨਾਮਦੇਵ ਜੀ ਦੇ ਵਿਰੁੱਧ ਨਾ ਹੋਇਆ ਹੋਵੇਗਾ ? ਜ਼ਰੂਰ ਹੋਇਆ ਹੋਵੇਗਾ। ਭਾਵੇਂ ਇਹ ਇਕ ਕਰਾਮਾਤੀ ਕ੍ਰਿਸ਼ਮਾ ਸੀ ਪਰੰਤੂ ਪ੍ਰੋਹਿਤ ਵਰਗ ਉਸ ਦੇ ਵਿਰੁੱਧ ਜ਼ਰੂਰ ਵਿਚਾਰਧਾਰਾ ਰੱਖਦਾ ਹੋਵੇਗਾ। ਨਾਮਦੇਵ ਜੀ ਨੇ ਹਿੰਦੂ ਧਰਮ ਦੀ ਧਾਰਮਿਕ ਸੰਕੀਰਣਤਾ ਅਤੇ ਪਾਖੰਡਵਾਦ ਉੱਤੇ ਬਹੁਤ ਹੀ ਗਹਿਰੀ ਸੱਟ ਮਾਰੀ ਸੀ ਜਿਵੇਂ ਹੇਠ ਲਿਖਿਆ ਗਿਆ ਹੈ।

ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪ ॥੨ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 525)

ਨਾਮਦੇਵ ਜੀ ਕੇਵਲ ਇੱਥੇ ਹੀ ਚੁੱਪ ਕਰਕੇ ਨਹੀਂ ਬੈਠ ਗਏ, ਉਹ ਸਗੋਂ ਹਿੰਦੂ ਅਤੇ ਇਸਲਾਮ ਧਰਮ ਦੇ ਕੱਟੜ ਪੈਰੋਕਾਰਾਂ ਨੂੰ ਕਰੜੇ ਹੱਥੀ ਲੈਂਦੇ ਹਨ ਅਤੇ ਆਪਣੀ ਬਾਣੀ ਵਿਚ ਇਸ ਪ੍ਰਕਾਰ ਉਚਾਰਦੇ ਹਨ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਰਾਗੁ ਗੋਂਡ ਵਿਚ ਦਰਜ ਹੈ।

ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

(ਸ਼੍ਰੀ ਗੁਰੂ ਗ੍ਰੰਥ ਸਾਹਿਬ) ਪੰਨਾ 875)

ਹੁਣ ਰਾਜਨੀਤਕ ਵਿਰੋਧੀਆਂ ਵੱਲ ਆਉਂਦੇ ਹਾਂ। ਨਾਮਦੇਵ ਜੀ ਦੇ ਵਧਦੇ ਪ੍ਰਤਾਪ ਨੂੰ ਦੇਖ ਕੇ ਅਤੇ ਸੁਣ ਕੇ ਤੁਗਲਕ ਖ਼ਾਨਦਾਨ ਦਾ ਬਾਦਸ਼ਾਹ ਮੁਹੰਮਦ ਤੁਗਲਕ ਵੀ ਉਨ੍ਹਾਂ ਦੇ ਵਿਰੁੱਧ ਹੋ ਗਿਆ ਸੀ। ਇਸ ਤੱਥ ਦੀ ਪੁਸ਼ਟੀ ਗੁਰੂ ਗ੍ਰੰਥ ਸਾਹਿਬ ਤੋਂ ਹੁੰਦੀ ਹੈ। ਨਾਮਦੇਵ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਇਸ ਪ੍ਰਕਾਰ ਹੈ:-

ਕਾਜੀ ਮੁਲਾਂ ਕਰਹਿ ਸਲਾਮੁ ॥
ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਨਾਮਦੇਵ ਜੀ ਆਪਣੇ ਧਾਰਮਿਕ ਵਿਚਾਰਾਂ ਕਰਕੇ ਅਤੇ ਸਾਮਾਜਿਕ ਤਬਦੀਲੀ ਲਿਆਉਣ ਕਰਕੇ ਇਕ ਕ੍ਰਾਂਤੀਕਾਰੀ ਸਨ ਤਾਂ ਇਕ ਕੱਟੜ ਬਾਦਸ਼ਾਹ ਇਹ ਕਦੋਂ ਬਰਦਾਸ਼ਤ ਕਰ ਸਕਦਾ ਸੀ। ਉਸ ਨੇ ਨਾਮਦੇਵ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਅੱਗੇ ਸੁਟਿਆ। ਇਸ ਕੌਤਕ ਨੂੰ ਦੇਖ ਕੇ ਉਹਨਾਂ ਦੀ ਮਾਤਾ ਗੋਣਾਈ ( ਗੋਨਾ ਬਾਈ) ਨੇ ਨਾਮਦੇਵ ਜੀ ਨੂੰ ਧਰਮ ਪਰਿਵਰਤਣ ਲਈ ਪ੍ਰੇਰਿਆ ਸੀ ਕਿ ਉਹ ਹਿੰਦੂ ਧਰਮ ਛੱਡ ਕੇ ਇਸਲਾਮ ਧਰਮ ਗ੍ਰਹਿਣ ਕਰ ਲਵੇ ਤਾਂ ਜੋ ਉਸ ਦੀ ਜਾਨ ਬਖਸ਼ੀ ਜਾ ਸਕੇ। ਇਸ ਤੱਥ ਦਾ ਪ੍ਰਤੱਖ ਸਬੂਤ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਤੋਂ ਮਿਲਦਾ ਹੈ।

ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਨਾਮਦੇਵ ਜੀ ਆਪਣੇ ਧਰਮ ਵਿਚ ਪੱਕੇ ਅਤੇ ਨਿਸ਼ਚੈ ਵਿਚ ਅਟੱਲ ਸਨ। ਉਹ ਇਸਲਾਮ ਧਰਮ ਗ੍ਰਹਿਣ ਕਰਨ ਨਾਲੋਂ ਆਪਣੀ ਜਾਨ ਦੇਣੀ ਪਸੰਦ ਕਰਦੇ ਸਨ। ਨਾਮਦੇਵ ਜੀ ਇਸਲਾਮ ਧਰਮ ਵਿਚ ਪਰਿਵਰਤਿਤ ਹੋਣਾ ਨਹੀਂ ਚਾਹੁੰਦੇ ਸਨ। ਉਹਨਾਂ ਦਾ ਲਿਖਿਆ ਇਕ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਇਸ ਪ੍ਰਕਾਰ ਹੈ

ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥੧੩॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

ਨਾਮਦੇਵ ਜੀ ਦਾ ਆਪਣੇ ਇਸ਼ਟ ਉਤੇ ਦ੍ਰਿੜ੍ਹ ਵਿਸ਼ਵਾਸ ਸੀ। ਜੇਕਰ ਭਿਆਨਕ ਤਸੀਹਿਆਂ ਤੋਂ ਡਰ ਕੇ ਨਾਮਦੇਵ ਜੀ ਹਿੰਦੂ ਧਰਮ ਛੱਡ ਕੇ ਇਸਲਾਮ ਧਰਮ ਗ੍ਰਹਿਣ ਕਰ ਲੈਂਦੇ ਤਾਂ ਭਾਰਤ ਦੀ ਜਨਤਾ ਉਤੇ ਇਸ ਦਾ ਦੂਰਗਾਮੀ ਅਸਰ ਹੋਣਾ ਸੀ ਅਤੇ ਹੋ ਸਕਦਾ ਹੈ ਇਸ ਘਟਨਾ ਨੇ ਭਾਰਤ ਵਿਚ ਇਸਲਾਮ ਧਰਮ ਨੂੰ ਰੋਕਣ ਵਿਚ ਕਾਫੀ ਅਸਰਦਾਇਕ ਕਾਰਜ ਕੀਤਾ ਹੋਵੇ। ਨਾਮਦੇਵ ਜੀ ਦਾ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ (ਪੰਜਾਬ) ਵਿਚ 18 ਕੁ ਸਾਲ ਤਕ ਟਿਕ ਕੇ ਬੈਠਣਾ ਇਕ ਰਹੱਸ ਹੀ ਬਣਿਆ ਜਾਪਦਾ ਹੈ, ਜਿਸ ਵੱਲ ਕਿਸੇ ਵਿਦਵਾਨ ਖੋਜੀ ਦਾ ਧਿਆਨ ਹੀ ਨਹੀਂ ਗਿਆ । ਨਾਮਦੇਵ ਜੀ ਨੇ ਇੱਥੇ ਅਗਿਆਤਵਾਸ ਦਾ ਜੀਵਨ ਬਤੀਤ ਕੀਤਾ ਜਾਪਦਾ ਹੈ। ਨਾਮਦੇਵ ਜੀ ਨਾਲ ਸੰਬੰਧਤ ਯਾਦਗਾਰੀ ਸਥਾਨ ਹੇਠ ਲਿਖੇ ਜਾਂਦੇ ਹਨ। ਜਿਵੇਂ ਉਹਨਾਂ ਦਾ ਜਨਮ ਸਥਾਨ ਹੈ। ਕਈ ਵਿਦਵਾਨ ਸੱਜਣ ਇਹ ਮੰਨਦੇ ਹਨ ਕਿ ਅਜੇ ਤਕ ਇਹ ਖੋਜ ਬਿਲਕੁਲ ਨਹੀਂ ਹੋ ਸਕੀ ਕਿ ਨਾਮਦੇਵ ਜੀ ਕਿਹੜੇ ਮੁਹੱਲੇ ਜਾਂ ਇਲਾਕੇ ਵਿਚ ਪੈਦਾ ਹੋਏ ਸਨ ਅਤੇ ਉਸ ਘਰ ਜਾਂ ਮਕਾਨ ਦੀ ਕੀ ਹਾਲਤ ਹੈ ? ਇਹ ਮਕਾਨ ਜਾਂ ਘਰ ਇਕ ਯਾਦਗਾਰੀ ਚਿੰਨ੍ਹ ਹੋਣਾ ਚਾਹੀਦਾ ਹੈ, ਜਿਸ ਵੱਲ ਮਹਾਰਾਸ਼ਟਰ ਸਰਕਾਰ ਖੋਜ ਕਰਕੇ ਉਸ ਯਾਦਗਾਰੀ ਘਰ ਜਾਂ ਮਕਾਨ ਨੂੰ ਸੁਰੱਖਿਅਤ ਕਰ ਸਕਦੀ ਹੈ। ਨਾਮਦੇਵ ਜੀ ਦਾ ਦੂਸਰਾ ਸਥਾਨ ਉਹਨਾਂ ਦੀ ਸਮਾਧੀ ਮੰਨਿਆਂ ਜਾਂਦਾ ਹੈ। ਨਾਮਦੇਵ ਜੀ ਘੁਮਾਣ ਪਿੰਡ ਵਿਚ ਅਠਾਰਾਂ ਸਾਲ ਬਤੀਤ ਕਰਕੇ ਮੁੜ ਆਪਣੇ ਵਤਨ ਪਰਤੇ ਸਨ। ਨਾਮਦੇਵ ਜੀ ਪੰਡਰਪੁਰ ਵਿਚ ਸੁਰਗਵਾਸ ਹੋਏ ਸਨ। ਨਾਮਦੇਵ ਜੀ ਦਾ ਉਥੇ ਇਕ ਮੰਦਰ ਹੈ, ਜਿਸ ਦੇ ਚੜ੍ਹਦੇ ਪਾਸੇ ਆਪ ਜੀ ਦੀ ਸਮਾਧੀ ਬਣੀ ਹੋਈ ਹੈ, ਨਾਮਦੇਵ ਨਾਲ ਸਬੰਧਤ ਹੈ। ਇਹ ਉਹ ਮੰਦਰ ਹੈ, ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਨਾਮਦੇਵ ਜੀ ਭਗਤੀ ਕਰਨ ਲਈ ਗਏ ਸਨ। ਇਹ ਉਹ ਮੰਦਰ ਹੈ ਜਿਸ ਦਾ ਮੂੰਹ ਪਾਂਡਿਆਂ ਵਲੋਂ ਫਿਰ ਕੇ ਨਾਮਦੇਵ ਜੀ ਵੱਲ ਹੋ ਗਿਆ ਸੀ। ਇਸ ਘਟਨਾ ਦਾ ਪੂਰਾ ਵੇਰਵਾ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲਦਾ ਹੈ। ਨਾਮਦੇਵ ਜੀ ਨੇ ਆਪਣੀ ਹੱਡ-ਬੀਤੀ ਆਪਣੇ ਇਕ ਸ਼ਬਦ ਵਿਚ ਬਿਆਨ ਕੀਤੀ ਹੋਈ ਹੈ। ਇਹ ਵੀ ਇਕ ਧਾਰਣਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਮੱਕਾ ਘੁਮਾ ਦਿੱਤਾ ਸੀ ਪਰੰਤੂ ਨਾਮਦੇਵ ਜੀ ਨੇ ਪੰਡਤਾਂ ਦਾ ਮੰਦਰ ਘੁਮਾ ਕੇ ਰੱਖ ਦਿੱਤਾ ਸੀ, ਇਸ ਦਾ ਪ੍ਰਤੱਖ ਪ੍ਰਮਾਣ ਨਾਮਦੇਵ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਵਿਚੋਂ ਦੇਖਿਆ ਜਾ ਸਕਦਾ ਹੈ।

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥ ੧ ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧ ॥ ਰਹਾਉ
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥੨ ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥੬ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

ਨਾਮਦੇਵ ਜੀ ਨਾਲ ਸੰਬੰਧਤ ਹਰੀ ਕੇ ਛੰਨ ਛਾਈ ਅਸਥਾਨ ਹੈ ਜੋ ਪੰਡਰਪੁਰ ਦੇ ਪਾਸ ਹੀ ਹੈ ਜੋ ਕਿ ਹੁਣ ਤਕ ਕਾਇਮ ਹੈ। ਇਸ ਅਸਥਾਨ ਨੂੰ ਦੇਖਣ ਵਾਲੇ ਦਸਦੇ ਹਨ ਕਿ ਇਸ ਦੀ ਬਨਾਵਟ ਬੜੀ ਵਚਿੱਤਰ ਹੈ। ਨਾਮਦੇਵ ਜੀ ਨਾਲ ਸੰਬੰਧਤ ਇਕ ਅਸਥਾਨ ਜਵਾਲਾਪੁਰ ਹੈ ਜੋ ਜ਼ਿਲਾ ਸਹਾਰਨਪੁਰ, ਹਰਿਦੁਆਰ ਦੇ ਪਾਸ ਹੈ। ਇੱਥੇ ਨਾਮਦੇਵ ਜੀ ਦੀ ਯਾਦ ਵਿਚ ਇਕ ਮੱਠ ਵੀ ਕਾਇਮ ਹੈ। ਇਸ ਤੋਂ ਇਲਾਵਾ ਅੰਮ੍ਰਿਤਸਰ ਵਿਚ ਭੂਤ ਵਿੰਡ ਵਿਚ ਇਕ ਯਾਦਗਾਰ ਕਾਇਮ ਹੈ। ਇਸ ਤੋਂ ਬਾਅਦ ਮਰੜ ਜ਼ਿਲਾ ਗੁਰਦਾਸਪੁਰ ਵਿਚ ਵੀ ਹੈ ਭੱਟੀਵਾਲ ਵੀ ਅਤੇ ਸੱਖੋਵਾਲ ਵੀ ਦੇਖਣ ਯੋਗ ਅਸਥਾਨ ਹਨ। ਗੁਰਦਾਸਪੁਰ ਜ਼ਿਲੇ ਵਿਚ ਤਪਿਆਣਾ ਅਤੇ ਘੁਮਾਣ ਵਿਚ ਦੇਹੁਰਾ ਸਾਹਿਬ ਹੈ। ਭਾਰਤ ਦੇ ਆਜ਼ਾਦ ਹੋਣ ਪਿਛੋਂ ਜਦੋਂ ਨਾਮਦੇਵ ਜੀ ਨਾਲ ਸੰਬੰਧਤ ਬਰਾਦਰੀ ਨੇ ਉੱਨਤੀ ਕੀਤੀ ਤਾਂ ਕੱਪੜੇ ਦੇ ਕਾਰਖਾਨੇ ਲੱਗਣ ਲੱਗੇ, ਸਿਉਣ ਅਤੇ ਰੰਗਾਈ ਛਪਾਈ ਦਾ ਕੰਮ ਵਿਸ਼ਵ ਪੱਧਰ ਉਤੇ ਫੈਲ ਗਿਆ ਤਾਂ ਛੀਂਬਾ ਬਰਾਦਰੀ ਨੇ ਆਪਣੀ ਜ਼ਾਤ ਦਾ ਨਾਮ ਬਦਲ ਕੇ ਟਾਂਕ-ਕਸ਼ੱਤਰੀ ਰੱਖ ਲਿਆ ਤਾਂ ਹਰ ਪ੍ਰਸਿੱਧ ਸ਼ਹਿਰ ਜਾਂ ਨਗਰ ਵਿਚ ਗੁਰਦੁਆਰੇ ਜਾਂ ਮੰਦਰ ਕਾਇਮ ਹੋਣ ਲੱਗ ਪਏ, ਜਿਸ ਤੋਂ ਨਾਮਦੇਵ ਜੀ ਦੀ ਵਿਚਾਰਾਧਾਰਾ ਦਾ ਪ੍ਰਚਾਰ ਵਿਸ਼ਵ ਪੱਧਰ ਤੱਕ ਪਹੁੰਚਣ ਵਿਚ ਸਹਾਈ ਹੋਇਆ ।

ਮੈਂ ਬਹੁਤ ਸਾਰੇ ਵਿਅਕਤੀਆਂ ਦਾ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਇਹ ਗ੍ਰੰਥ ਲਿਖਣ ਵਿਚ ਸਹਿਯੋਗ ਦਿੱਤਾ ਹੈ । ਮੈਂ ਰਿਣੀ ਹਾਂ ਆਪਣੀ ਨੂੰਹ ਰੇਖਾ ਉਰਫ ਸੋਨੀਆਂ ਦਾ ਜਿਹੜੀ ਸੰਸਕ੍ਰਿਤ ਦੀ ਵੱਡੀ ਵਿਦਵਾਨ ਹੈ ਅਤੇ ਉਸ ਨੇ ਸੰਸਕ੍ਰਿਤ ਦੇ ਕਈ ਸਲੋਕ ਇਸ ਗ੍ਰੰਥ ਵਿਚ ਲਿਖਕੇ ਬਹੁਤ ਵਡਮੁੱਲਾ ਯੋਗਦਾਨ ਪਾਇਆ।

ਮੈਂ ਆਪਣੀ ਬੇਟੀ ਨੂੰਹ ਦਾ ਇਸ ਗੱਲੋਂ ਵੀ ਧੰਨਵਾਦੀ ਹਾਂ ਕਿ ਉਸ ਨੇ ਮੈਨੂੰ ਬੁਢਾਪੇ ਵਿਚ ਇਹ ਗ੍ਰੰਥ ਲਿਖਣ ਸਮੇਂ, ਵੇਲੇ ਸਿਰ ਚਾਹ ਅਤੇ ਭੋਜਨ ਦਾ ਪ੍ਰਬੰਧ ਕੀਤਾ।

ਮੈਂ ਬਹੁਤ ਹੀ ਰਿਣੀ ਹਾਂ ਪ੍ਰੋ: ਇੰਦਰਪਾਲ ਸਿੰਘ ਜੀ ਜਿਨ੍ਹਾਂ ਨੇ ਇਸ ਖੋਜ-ਪੱਤਰ ਨੂੰ ਪੜ੍ਹ ਕੇ ਕਈ ਤਰੁਟੀਆਂ ਨੂੰ ਦੂਰ ਕਰਨ ਵਿਚ ਬਹੁ-ਮੁਲੇ ਸੁਝਾਅ ਦਿੱਤੇ ਅਤੇ ਸੰਪਾਦਨ ਵੀ ਕੀਤਾ।

ਸਾਹਿਤ ਲਿਖਣਾ ਸਾਹਿਤਕਾਰਾਂ ਦਾ ਜਾਂ ਪ੍ਰਾਧਿਆਪਕਾਂ ਦਾ ਕੰਮ ਹੁੰਦਾ ਹੈ, ਮੈਂ ਤਾਂ ਪੈਂਤੀ ਸਾਲ ਇਨਕਮ ਟੈਕਸ ਵਿਚ ਨੌਕਰੀ ਕਰਕੇ, ਸੇਵਾ ਮੁਕਤ ਵਿਅਕਤੀ ਹਾਂ।

ਮੈਂ ਬਹੁਤ ਹੀ ਰਿਣੀ ਹਾਂ ਬ੍ਰਹਮ ਗਿਆਨੀ ਪਰਮ-ਪੁਰਖ ਕ੍ਰਾਂਤੀਕਾਰੀ, ਸਮਾਜ ਸੁਧਾਰਕ ਮਹਾਂਵਿਦਵਾਨ ਨਾਮਦੇਵ ਜੀ ਦਾ ਜਿਨ੍ਹਾਂ ਨੇ ਅਸ਼ੀਰਵਾਦ ਥਾਪ ਕੇ ਇਹ ਧਾਰਮਿਕ ਖੋਜ-ਪੱਤਰ ਆਪ ਲਿਖਵਾਇਆ, ਨਹੀਂ ਤਾਂ ਮੇਰੇ ਵਰਗੇ ਬਿਰਧ ਵਿਅਕਤੀ ਕੋਲੋਂ ਇਹ ਕਾਰਜ ਸਿਰੇ ਚੜ੍ਹਨਾ ਬਹੁਤ ਹੀ ਮੁਸ਼ਕਿਲ ਕੰਮ ਸੀ।

ਕੁੰਦਨਲਾਲ ਬੱਧਣ

## ੧ਓ ਸਤਿਗੁਰਪ੍ਰਸਾਦਿ
## ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ
## ਦੇਵਾ ਪਾਹਨ ਤਾਰੀਅਲੇ

### ਮੂਲ ਸ਼ਬਦ

ਦੇਵਾ ਪਾਹਨ ਤਾਰੀਅਲੇ ॥
ਰਾਮ ਕਹਤ ਜਨ ਕਸ ਨਾ ਤਰੇ ॥ ੧ ॥ ਰਹਾਉ
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ
ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥
ਹਉ ਬਲਿ ਬਲਿ ਜਿਨ ਰਾਮ ਕਹੇ ॥ ੧ ॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ
ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ
ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥ ੧ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 345)

### ਪਦ ਅਰਥ

**ਪਦ** **ਅਰਥ**

1. ਦੇਵਾ = ਨਾਮਦੇਵ ਜੀ ਨੇ ਦੇਵਾ ਤੋਂ ਭਾਵ ਦੇਵਤੇ ਲਿਆ ਹੈ । ਦੇਵਤੇ ਕਈ ਕਿਸਮ ਦੇ ਮੰਨੇ ਗਏ ਹਨ ਜਿਵੇਂ :-

1. ਵੇਦਾਂ ਵਿਚ ਜੋ ਮੰਤਰ ਲਿਖੇ ਗਏ ਹਨ, ਉਨ੍ਹਾਂ ਨੂੰ ਉਚਾਰਣ ਵਾਲਿਆਂ ਨੂੰ ਦੇਵਤੇ ਕਿਹਾ ਗਿਆ ਹੈ।

2. ਵੈਦਿਕਕਾਲ ਵਿਚ ਦੇਵਤਿਆਂ ਵਿਚੋਂ ਅਗਨੀ, ਇੰਦਰ, ਵਾਯੂ, ਵਰੁਣ ਅਤੇ ਸੂਰਜ ਪ੍ਰਮੁੱਖ ਦੇਵਤੇ ਮੰਨੇ ਗਏ ਹਨ।

3. ਕੁਦਰਤ ਜਾਂ ਪ੍ਰਕਿਰਤੀ ਵਿਚੋਂ ਜੋ ਵਸਤੂਆਂ ਪ੍ਰਕਾਸ਼ਮਾਨ ਅਤੇ ਉਪਯੋਗੀ ਲੱਗੀਆਂ ਉਨ੍ਹਾਂ ਨੂੰ ਵੀ ਦੇਵਤਿਆਂ ਵਿਚ ਸ਼ਾਮਿਲ ਕਰ ਲਿਆ ਗਿਆ ।

4. ਪੁਰਾਣਾਂ ਵਿਚ ਸੁਰਗ ਵਿਚ ਅਮਰ ਪ੍ਰਾਣੀ ਨੂੰ ਵੀ ਦੇਵਤਾ ਕਿਹਾ ਗਿਆ ਹੈ।

5. ਦੇਵਤਿਆਂ ਵਿੱਚ ਲੜੀ ਵਾਰ ਤ੍ਰਿੰਨ ਤਿੰਨ ਦੇਵਤੇ ਇਸ ਪ੍ਰਕਾਰ ਮੰਨੇ ਜਾਂ ਗਿਣੇ ਜਾਂਦੇ ਹਨ।

(ੳ) ਬ੍ਰਹਮਾ, ਵਿਸ਼ਨੂੰ, ਮਹੇਸ਼।

(ਅ) ਅਗਨੀ, ਵਾਯੂ, ਸੂਰਜ।

(ੲ) ਮਹਾਂਕਾਲੀ, ਮਹਾਂਲਕਸ਼ਮੀ, ਮਹਾਂ ਸਰਸਵਤੀ ( ਦੇਵਤਿਆਂ ਦੀਆਂ ਪਤਨੀਆਂ)

(ਸ) ਸਤਾ, ਸੰਮਤੀ, ਸਰਸਵਤੀ ।

(ਹ) ਮਾਤਰ ਭੂਮੀ, ਮਾਤ ਭੂਮੀ, ਮਾਤ ਸੰਸਕ੍ਰਿਤੀ ।

ਇਸ ਤੋਂ ਇਲਾਵਾ ਦੇਵਤਿਆਂ ਦੀ ਗਿਣਤੀ ਵਿਚ ਹੋਰ ਵੀ ਆਉਂਦੇ ਹਨ ਜਿਵੇਂ ਨਰਸਿੰਹ, ਰਾਮੁ, ਵਿਸ਼ਨੂੰ, ਸ਼ੰਕਰ, ਅੰਬਿਕਾ, ਗਜਾਨਨ ਅਤੇ ਗੁਰੂ ।

ਕਈ ਵਿਦਵਾਨ ਪੰਡਿਤਾਂ ਨੇ ਗ੍ਰਹਿਆਂ ਨੂੰ ਵੀ ਦੇਵਤੇ ਕਿਹਾ ਹੈ, ਜਿਵੇਂ ਸਰਵ ਕਰਮ ਸ਼ਨੀ, ਕੁਲਕਰਮ ਰਾਹੂ, ਮਾਤਕ੍ਰਮ ਚੰਦਰਮਾ, ਪਿਤਾ ਕ੍ਰਮ ਸੂਰਜ, ਸੰਮਤੀ ਕ੍ਰਮ ਗੁਰੂ, ਪਤਨੀ ਸੁਖ ਸ਼ੁਕਰ, ਬ੍ਰਹਮਦੇਵ ਬੁੱਧ, ਅਤੇ ਗ੍ਰਹਿ ਦੇਵ ਮੰਗਲ।

ਦੇਵੀ ਭਗਵਤ ਵਿਚ 24 (ਚੌਵੀ) ਪ੍ਰਕਾਰ ਦੇ ਦੇਵਤੇ ਮੰਨੇ ਗਏ ਹਨ ਜਿਵੇਂ, ਅਗਨੀ, ਵਾਯੂ, ਸੂਰਜ, ਅਕਾਸ਼, ਯਮ, ਵਰੁਣ, ਇੰਦਰ, ਬ੍ਰਹਸਪਤੀ, ਪ੍ਰਜਨਿਯਾ, ਗੰਧਰਵ, ਪੂਸ਼ਾ-ਮਿਤਰ, ਤਵਸਟਾ, ਵਸੂ, ਮ੍ਰਿਦਿਗਣ, ਸੋਮ, ਅੰਗਿਮ, ਵਿਸ਼ਵੇਦੇਵ, ਅਸ਼ਵਨੀ ਕੁਮਾਰ ਅਤੇ ਪ੍ਰਜਾਪਤੀ।

ਸੰਪੂਰਣ ਦੇਵਤੇ, ਰੁਦਰ , ਬ੍ਰਹਮਾ ਅਤੇ ਵਿਸ਼ਨੂੰ ਹੀ ਮੰਨੇ ਗਏ ਹਨ।

ਪੁਰਾਣਾਂ ਅਨੁਸਾਰ ਦੇਵਤਿਆਂ ਦੀ ਪੈਦਾਇਸ਼ ਕਸ਼ੱਯਪ ਦੀ ਪਤਨੀ ਅਦਿਤੀ ਦੇ ਗਰਭ ਤੋਂ ਹੋਈ ਮੰਨੀ ਜਾਂਦੀ ਹੈ। ਉਸ ਦੀ ਜੋ ਦੂਸਰੀ ਪਤਨੀ ਦਿਤੀ ਸੀ, ਉਸ ਦੇ ਪੇਟੋਂ ਜੋ ਸੰਤਾਨ ਪੈਦਾ ਹੋਈ ਉਹ ਦੈਂਤ ਜਾਂ ਅਸੁਰ ਕਹਾਉਂਦੇ ਹਨ।

ਦੇਵਤਿਆਂ ਬਾਰੇ ਇਕ ਨਵੀਂ ਅਤੇ ਅਨੋਖੀ ਜਾਣਕਾਰੀ ਮਿਲੀ ਹੈ। ਡਾ. ਅੰਬੇਦਕਰ ਜੀ ਨੇ ਆਪਣੇ ਜਗਤ ਪ੍ਰਸਿੱਧ ਗ੍ਰੰਥ Riddles in Hinduism (ਹਿੰਦੂ ਧਰਮ ਦੀਆਂ ਪਹੇਲੀਆਂ)ਪੰਨਾ 301 ਉਤੇ ਦੇਵਤਿਆਂ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ। One does not know what to say of the scholar who first Translated the Sanskrit Word Deva (ਦੇਵ) by the English word God. It was the greatest blundor which has resulted in confusion and has prevented a proper understanding of the social life of the ARYANS as revealed in the vedic literature That Deva was the name of a Community is beyond question. That Rakshas (ਰਾਖਸ਼) Daintyas (ਦੈਂਤ) and

Danavas(ਦਾਨਵ) are also names of different communities in the same manner as the word Arya and Dasyu are must also be accepted with out question.

2. ਪਾਹਨ = ਪੱਥਰ।

3. ਤਾਰੀਅਲੇ = ਤਾਰ ਦਿੱਤੇ ਗਏ।

4. ਕਸ ਨਾ = ਕਿਉਂ ਨਾਂ।

5. ਤਾਰੀਲੇ = ਤਾਰ ਦਿਤੀ ਗਈ

6. ਗਨਿਕਾ = 1. ਇਕ ਵੇਸ਼ਵਾ ਔਰਤ (ਪਿੰਗਲਾਂ ਨਾਮ ਦੀ ਇਕ ਵੇਸ਼ਵਾ)। ਉਹ ਇਕ ਵਾਰ ਹਾਰ ਸ਼ਿੰਗਾਰ ਕਰਕੇ ਕੜਕਦੀ ਠੰਢ ਵਿਚ ਆਪਣੇ ਪ੍ਰੇਮੀ ਦੀ ਸਾਰੀ ਰਾਤ ਉਡੀਕ ਕਰਦੀ ਰਹੀ, ਪਰੰਤੂ ਉਸ ਦਾ ਪ੍ਰੇਮੀ ਨਾ ਆਇਆ। ਨਮੋਸ਼ੀ ਕਾਰਨ ਵੇਸ਼ਵਾਪਣ ਛਡ ਕੇ ਪ੍ਰਭੂ ਭਗਤੀ ਕਰਨ ਲੱਗੀ। ਅੰਤ ਉਹ ਮੁਕਤੀ ਨੂੰ ਪ੍ਰਾਪਤ ਹੋਈ ਅਤੇ ਵਿਵਾਣ ਤੇ ਚੜ੍ਹ ਕੇ ਸਵੱਰਗ ਲੋਕ ਨੂੰ ਗਈ ।

2. ਗਨਿਕਾ ਬਾਰੇ ਇਕ ਹੋਰ ਕਥਾ ਵੀ ਇਸ ਪ੍ਰਕਾਰ ਹੈ। ਜੀਵੰਤੀ ਨਾਮ ਦੀ ਇਕ ਵੇਸ਼ਵਾ ਸੀ, ਜਿਸ ਨੂੰ ਇਕ ਸਾਧੂ ਮਹਾਤਮਾ ਆਪਣਾ ਤੋਂਤਾ ਦੇ ਗਿਆ ਸੀ। ਉਹ ਤੋਤਾ ਵੇਸ਼ਵਾ ਨੂੰ ਰਾਮ ਨਾਮ ਦਾ ਜਾਪ ਕਰਾਉਂਦਾ ਸੀ। ਤੋਤੇ ਨੇ ਜੀਵੰਤੀ ਨਾਮ ਦੀ ਵੇਸ਼ਵਾ ਨੂੰ ਭਗਵਾਨ ਦੇ ਨਾਮ ਦੀ ਐਸੀ ਚੇਟਕ ਲਾਈ ਅਤੇ ਉਹ ਰਾਮ-ਰਾਮ ਕਰਦੀ ਅਖੀਰ ਵਿਚ ਸੰਸਾਰ ਰੂਪੀ ਭਵ-ਸਾਗਰ ਤੋਂ ਪਾਰ ਹੋ ਗਈ।

7. ਬਿਨੁ ਰੂਪ = ਰੂਪ-ਹੀਣ, ਕਰੂਪ, ਭੱਦੀ, ਕੋਹਜੀ।

8. ਕੁਬਿਜਾ = ਕੁਬਿਜਾ ਇਕ ਨੌਜੁਆਨ ਲੜਕੀ ਸੀ, ਜੋ ਕੰਸ ਦੀ ਗੋਲੀ ਸੀ ਪਰੰਤੂ ਸੀ ਸਰੀਰਕ ਪੱਖੋਂ ਕੁੱਬੀ। ਕ੍ਰਿਸ਼ਨ ਦਾ ਇਸ ਕੁੱਬੀ ਗੋਲੀ ਨਾਲ ਵੀ ਪ੍ਰੇਮ ਸੀ । ਕ੍ਰਿਸ਼ਨ ਨੇ ਕੁਬਿਜਾਂ ਦਾ ਕੁੱਬ ਦੂਰ ਕਰਨ ਲਈ ਕੁਬਿਜਾਂ ਦੇ ਦੋਨਾਂ ਪੈਰਾਂ ਉਤੇ ਆਪਣੇ ਦੋਨੋ ਪੈਰ ਰਖ ਕੇ ਉਸ ਦੀ ਠੋਡੀ ਨੂੰ ਹੱਥ ਲਾ ਕੇ ਐਸਾ ਝਟਕਾ ਦਿੱਤਾ ਕਿ ਉਸ ਦਾ ਕੁੱਬ ਹਮੇਸ਼ਾਂ ਲਈ ਦੂਰ ਹੋ ਗਿਆ ਸੀ ਅਤੇ ਫਿਰ ਉਹ ਕ੍ਰਿਸ਼ਨ ਦੇ ਪ੍ਰੇਮ ਦੀ ਵੀ ਦੀਵਾਨੀ ਹੋ ਗਈ। ਧਨੀ ਰਾਮ ਚਾਤ੍ਰਿਕ ਨੇ ਆਪਣੀ ਇਕ ਲੰਮੇਰੀ ਕਵਿਤਾ "ਰਾਧਾ ਸੰਦੇਸ਼" ਵਿਚ ਵੀ ਇਸ ਕੁਬਿਜਾ ਦਾ ਜ਼ਿਕਰ ਕੀਤਾ ਹੈ, ਜੋ ਇਸ ਪ੍ਰਕਾਰ ਹੈ।

*ਕੜੀਆਂ ਕੁਬਜਾਂ ਦਾ ਕਿਸੇ ਨਹੀਂ ਨਾਉਂ ਲੈਣਾ*
*'ਰਾਧਾ' ਆਖ ਪਿਛੋ ਕ੍ਰਿਸ਼ਨ ਕਹਿਣਗੇ ਵੇ।*

9. ਬਿਆਧਿ ਅਜਾਮਲੁ = ਪੁਰਾਣਾਂ ਅਨੁਸਾਰ ਕਨੌਜ ਸ਼ਹਿਰ ਦਾ ਇਕ ਦੁਰਾਚਾਰੀ ਬ੍ਰਾਹਮਣ ਜਿਸ ਨੇ ਇਕ ਵੇਸ਼ਵਾ ਨਾਲ ਸ਼ਾਦੀ ਕੀਤੀ ਸੀ । ਉਹ ਸ਼ਰਾਬੀ ਵੀ ਅਤਿ ਦਰਜੇ ਦਾ ਸੀ, ਸ਼ਰਾਬੀ ਹੋਣ ਦੇ ਨਾਲ-ਨਾਲ ਉਹ ਨਾਸਤਿਕ ਵੀ ਸੀ। ਉਸ ਦੀ ਪਤਨੀ ਜੋ ਇਕ ਵੇਸ਼ਵਾ ਸੀ ਦੇ ਉਦਰ ਤੋਂ ਦਸ ਪੁੱਤਰ ਪੈਦਾ ਹੋਏ। ਭ੍ਗਵਤ ਵਿਚ ਅਤੇ ਭਗਤਮਾਲ[1] ਵਿਚ ਇਹ ਕਥਾ ਹੈ ਕਿ ਅਜਾਮਲ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਦਾ ਨਾਂਉਂ ਨਾਰਾਇਣ ਰੱਖਿਆ ਸੀ। ਅੰਤਿਮ ਸਮੇਂ ਉਹ ਆਪਣੇ ਪੁੱਤਰ ਨੂੰ "ਨਰਾਇਣ ਨਰਾਇਣ" ਕਹਿ ਕੇ ਪੁਕਾਰ ਰਿਹਾ ਸੀ ਅਤੇ ਮੁਕਤੀ ਦਾ ਅਧਿਕਾਰੀ ਬਣਿਆ ਅਤੇ ਬਿਵਾਨ ਤੇ ਚੜ੍ਹ ਕੇ ਸੁਰਗ ਧਾਮ ਨੂੰ ਗਿਆ ਸੀ।

10. ਚਰਨ ਬਧਿਕ = ਬਧਿਕ ਇਕ ਆਦਿਵਾਸੀ ਵਿਅਕਤੀ ਸੀ ।ਉਹ ਨਿਸ਼ਾਨਚੀ ਵੀ ਅਤਿ ਦਰਜੇ ਦਾ ਸੀ ਅਤੇ ਸ਼ਿਕਾਰ ਕਰਨ ਵਿਚ ਬਹੁਤ ਨਿਪੁੰਨ ਸੀ। ਕਿਹਾ ਜਾਂਦਾ ਹੈ ਕਿ ਉਹ ਪਿਛਲੇ ਜਨਮ ਵਿਚ ਬਾਲੀ ਸੀ। ਬਾਲੀ ਨੂੰ ਰਾਮਚੰਦਰ ਜੀ ਨੇ ਲੁਕ ਕੇ ਤੀਰ ਨਾਲ ਮਾਰਿਆ ਸੀ। ਬਾਲੀ ਨੇ ਮਰਨ ਵੇਲੇ ਕਿਹਾ ਸੀ ਕਿ ਮੈਂ ਇਸ ਜਨਮ ਵਿਚ ਤਾਂ ਨਹੀਂ ਅਗਲੇ ਜਨਮ ਵਿਚ ਇਸ ਦਾ ਬਦਲਾ ਜ਼ਰੂਰ ਲਵਾਂਗਾ। ਜਿਸ ਵੇਲੇ ਸ਼੍ਰੀ ਕ੍ਰਿਸ਼ਨ ਜੀ ਮਹਾਂਭਾਰਤ ਦੀ ਜੰਗ ਤੋਂ ਬਾਅਦ ਜੰਗਲ ਵਿਚ ਲੇਟੇ ਹੋਏ ਸਨ ਤਾਂ ਇਸ ਆਦਿਵਾਸੀ ਬਧਿਕ ਨੇ ਸ਼੍ਰੀ ਕ੍ਰਿਸ਼ਨ ਦੇ ਪੈਰ ਵਿਚ ਐਸਾ ਤੀਰ ਮਾਰਿਆ, ਜਿਸ ਨਾਲ ਸ਼੍ਰੀ ਕ੍ਰਿਸ਼ਨ ਜੀ ਦੀ ਮੌਤ ਹੋ ਗਈ ਸੀ ।

ਦੁਰਵਾਸਾ ਰਿਖੀ[2] ਦਾ ਵੀ ਯਾਦਵ ਖਾਨਦਾਨ ਨੂੰ ਸਰਾਪ ਸੀ। ਦੱਭ ਦਾ ਬਣਿਆ ਤੀਰ, ਉਹ ਆਖਰੀ ਹਥਿਆਰ ਜਾਂ ਤੀਰ ਸੀ ਜਿਸ ਦੇ ਵਰਤਣ ਨਾਲ ਯਾਦਵ ਖਾਨਦਾਨ ਖਤਮ ਹੋ ਗਿਆ ਸੀ।

---

1. ਭਗਵਤ, ਸਕੰਧ 6 ਅਧਿਆਏ 1, 2, ਅਤੇ 3
2. ਦੁਰਬਾਸਾ ਸਿਉ ਕਰਤ ਠਗਾਉਰੀ, ਜਾਦਵ ਇਹ ਫਲ ਪਾਏ ।

(ਸ਼੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 692)

11. ਦਾਸੀ ਸੁਤ = ਗੋਲੀ ਦਾ ਪੁੱਤਰ ਬਿਦਰ। ਬਿਦਰ ਪਾਂਡੂ ਦਾ ਛੋਟਾ ਭਰਾ ਜੋ ਵਿਆਸ ਦੇ ਆਸ਼ੀਰਵਾਦ ਨਾਲ ਇਕ ਗੋਲੀ ਦੇ ਪੇਟੋਂ ਪੈਦਾ ਹੋਇਆ ਸੀ। ਬਿਦਰ ਕ੍ਰਿਸ਼ਨ ਜੀ ਦਾ ਭਗਤ ਸੀ।

12. ਜਨੁ = ਤੇਰਾ ਭਗਤ, ਤੇਰਾ ਦਾਸ।

13. ਸੁਦਾਮਾ = ਭਾਈ ਗੁਰਦਾਸ ਦੇ ਅਨੁਸਾਰ ਸੁਦਾਮਾ ਇਕ ਦਲਿੱਦਰੀ ਅਤੇ ਆਲਸੀ ਬ੍ਰਾਹਮਣ ਸੀ। ਬਿਪ ਸੁਦਾਮਾ ਦਾਲਦੀ ( ਭਾਈ ਗੁਰਦਾਸ)। ਸੁਦਾਮਾ ਸ਼੍ਰੀ ਕ੍ਰਿਸ਼ਨ ਦਾ ਸਹਿਪਾਠੀ ਅਤੇ ਪਰਮ ਮਿੱਤਰ ਸੀ। ਇਹ ਆਪਣੀ ਪਤਨੀ ਸੁਸ਼ੀਲਾ ਦਾ ਪ੍ਰੇਰਿਆ ਸ਼੍ਰੀ ਕ੍ਰਿਸ਼ਨ ਦੇ ਪਾਸ ਦੁਆਰਕਾ ਪਹੁੰਚਿਆ ਸੀ। ਸੁਦਾਮਾ, ਸੁਦਾਮਾ ਪੁਰੀ ਜੋ ਆਧੁਨਿਕ ਪੋਰਬੰਦਰ ਹੈ, ਦਾ ਨਿਵਾਸੀ ਸੀ ਅਤੇ ਇਥੋਂ ਹੀ ਦੁਆਰਕਾ ਗਿਆ ਸੀ। ਸ਼੍ਰੀ ਕ੍ਰਿਸ਼ਨ ਜੀ ਨੇ ਆਪਣੇ ਸਹਿਪਾਠੀ ਅਤੇ ਬ੍ਰਾਹਮਣ ਦੀ ਤਰਸ ਯੋਗ ਹਾਲਤ ਦੇਖ ਕੇ ਬੇਅੰਤ ਧਨ ਦੌਲਤ ਨਾਲ ਮਾਲਾ ਮਾਲ ਕੀਤਾ ਸੀ।

14. ਉਗ੍ਰਸੈਨ = ਆਮ ਤੌਰ ਤੇ ਉਗ੍ਰਸੈਨ[1] ਨੂੰ ਕੰਸ ਦਾ ਪਿਤਾ ਮੰਨਿਆ ਗਿਆ ਹੈ, ਪਰੰਤੂ ਹਕੀਕਤ ਇਹ ਹੈ ਕਿ ਉਗ੍ਰਸੈਨ ਦੀ ਪਤਨੀ ਦੇ ਨਾਜਾਇਜ਼ ਸੰਬੰਧ ਦਮੂੰਲਾ ਦੈਂਤ ਨਾਲ ਦੱਸੇ ਗਏ ਹਨ ਅਤੇ ਕੰਸ ਦਮੂੰਲਾ ਦੈਂਤ ਦਾ ਪੁੱਤਰ ਸੀ ਨਾ ਕਿ ਉਗ੍ਰਸੈਨ ਦਾ।[1] ਇਕ ਪਾਸੇ ਆਰੀਅਨ ਸੰਸਕ੍ਰਿਤੀ ਸੀ, ਅਤੇ ਦੂਸਰੇ ਪਾਸੇ ਦ੍ਰਾਵੜੀਅਨ ਸੰਸਕ੍ਰਿਤੀ ਸੀ, ਜਿਨ੍ਹਾਂ ਦਾ ਆਪਸ ਵਿਚ ਮੇਲ ਹੋਇਆ ਸੀ। ਕੰਸ ਜੋ ਕਿ ਇਕ ਦ੍ਰਾਵੜੀਅਨ ਪੁੱਤਰ ਸੀ ਉਸ ਦੀ ਆਪਣੀ ਸਭਿਅਤਾ ਸੀ ਜੋ ਕਿ ਆਰੀਅਨ ਸਭਿਅਤਾ ਨਾਲ ਮੇਲ ਨਹੀਂ ਖਾਂਦੀ ਸੀ। ਕੰਸ ਮਗਧ ਦੇਸ਼ ਦੇ ਰਾਜੇ ਜਰਾਸੰਧ ਦਾ ਜੁਆਈ ਸੀ। ਕੰਸ ਨੇ ਜਰਾਸੰਧ ਦੀ ਮਦਦ ਨਾਲ ਉਗ੍ਰਸੈਨ (ਆਰੀਅਨ ਪੁੱਤਰ) ਨੂੰ ਗੱਦੀਓਂ ਲਾਹਿਆ ਤੇ ਆਪ ਰਾਜਾ ਬਣ ਬੈਠਾ ਸੀ। ਸ਼੍ਰੀ ਕ੍ਰਿਸ਼ਨ ਜੀ ਦੀ ਮਾਤਾ ਦੇਵਕੀ ਜੋ ਕਿ ਦੇਵਕੇ ਦੀ ਬੇਟੀ ਸੀ, ਕੰਸ ਦੀ ਕੁਝ ਵੀ ਨਹੀਂ ਲੱਗਦੀ ਸੀ। ਸ਼੍ਰੀ ਕ੍ਰਿਸ਼ਨ ਨੇ ਕੰਸ ਨੂੰ ਮਾਰ ਕੇ ਉਸ ਦਾ ਰਾਜ ਉਗ੍ਰਸੈਨ ਨੂੰ ਦਿੱਤਾ ਸੀ।

---

1. ਮਹਾਨ ਕੋਸ਼, ਪੰਨਾ 354 ਭਾਈ ਕਾਨ੍ਹ ਸਿੰਘ ਨਾਭਾ

| | | |
|---|---|---|
| 15. ਜਪ ਹੀਨ, ਤਪ ਹੀਨ | = | ਭਗਤੀ ਤੋਂ ਰਹਿਤ ਭਾਵ ਕੋਈ ਭਗਤੀ ਨਹੀਂ ਕੀਤੀ ਹੋਈ। |
| 16. ਕੁਲ ਹੀਨ | = | ਨਾਮਦੇਵ ਜੀ ਕਹਿੰਦੇ ਹਨ ਕਿ ਕੋਈ ਉੱਚੀ ਕੁਲ ਵਿਚ ਪੈਦਾ ਨਹੀਂ ਹੋਏ, ਭਾਵ ਨੀਂਵੀ ਜ਼ਾਤ ਵਿਚੋਂ ਸਨ। |
| ਕ੍ਰਮ ਹੀਨ | = | ਨਾਮਦੇਵ ਜੀ ਕਹਿੰਦੇ ਹਨ ਕਿ ਉਨ੍ਹਾਂ ਦੇ ਕਰਮ ਵੀ ਉੱਚ ਕੁਲ ਵਾਲੇ ਨਹੀਂ ਸਨ। |
| ਤੇਊ | = | ਉਹ ਸਾਰੇ । |

**ਅਰਥ:**

ਸ਼੍ਰੋਮਣੀ ਭਗਤ ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜਿਨ੍ਹਾਂ ਪੱਥਰਾਂ ਉਤੇ ਰਾਮ ਨਾਮ ਲਿਖਿਆ ਹੋਇਆ ਸੀ ਉਹ ਪੱਥਰ ਵੀ ਤਰ ਗਏ ਸਨ। ਨਾਮਦੇਵ ਜੀ ਦਾ ਇਸ਼ਾਰਾ ਰਾਮਚੰਦਰ ਜੀ ਵੱਲ ਹੈ। ਜਦੋਂ ਉਨ੍ਹਾਂ ਲੋਕਾਂ ਨੇ ਲੰਕਾ ਤੇ ਚੜ੍ਹਾਈ ਕਰਨੀ ਸੀ ਤਾਂ ਉਸ ਵੇਲ਼ੇ ਜੋ ਪੁਲ ਬੰਨ੍ਹਿਆਂ ਜਾ ਰਿਹਾ ਸੀ ਉਨ੍ਹਾਂ ਪੱਥਰਾਂ ਉਤੇ ਰਾਮ ਦਾ ਨਾਮ ਲਿਖਿਆ ਗਿਆ ਸੀ ਤਾਂ ਉਹ ਪੱਥਰ ਸਮੁੰਦਰ ਵਿਚ ਡੁੱਬਣ ਨਾਲੋਂ ਤਰਦੇ ਰਹੇ ਅਤੇ ਪੁਲ ਤਿਆਰ ਕਰਨ ਵਿਚ ਪੂਰੇ ਸਹਾਈ ਹੋਏ ਸਨ। ਨਾਮਦੇਵ ਜੀ ਇਸ ਦੇ ਨਾਲ ਹੀ ਇਹ ਸਵਾਲ ਵੀ ਕਰਦੇ ਹਨ ਕਿ ਰਾਮ-ਰਾਮ ਕਹਿਣ ਨਾਲ ਇਨਸਾਨ ਇਸ ਭਵ-ਸਾਗਰ ਵਿਚੋਂ ਕਿਉਂ ਨਹੀਂ ਪਾਰ ਹੋ ਸਕਦਾ, ਜਦੋਂ ਕਿ ਪੱਥਰ ਤਰਨ ਲਗ ਪਏ ਹੋਏ ਸਨ।

ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਐ ਪ੍ਰਭੂ! ਤੇਰਾ ਨਾਮ ਜਪਣ ਕਰਕੇ ਭੈੜੇ ਤੋਂ ਭੈੜੇ ਕੰਮ ਕਰਨ ਵਾਲੀਆਂ ਗਨਿਕਾਵਾਂ ਜਿਨ੍ਹਾਂ ਦੇ ਨਾਮ ਪਿੰਗਲਾ ਅਤੇ ਜੀਵੰਤੀ ਸਨ ਇਸ ਸੰਸਾਰ ਰੂਪੀ ਭਵਸਾਗਰ ਵਿਚੋਂ ਪਾਰ ਹੋ ਗਈਆਂ ਸਨ ਅਤੇ ਆਖਰੀ ਸਮੇਂ ਬੈਕੁੰਠ ਧਾਮ ਨੂੰ ਗਈਆਂ ਸਨ । ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਕੁਬਿਜਾਂ ਜੋ ਇਕ ਕੁੱਬੀ ਸੀ, ਉਹ ਵੀ ਸ਼੍ਰੀ ਕ੍ਰਿਸ਼ਨ ਦੇ ਸੰਗ ਆਉਣ ਕਰਕੇ ਕੁੱਬ-ਰਹਿਤ ਹੋ ਗਈ ਸੀ ਅਤੇ ਕੁਰੂਪ ਤੋਂ ਰੂਪਰਾਣੀ ਬਣ ਗਈ ਸੀ। ਨਾਮਦੇਵ ਜੀ ਦਾ ਇਹ ਕਹਿਣਾ ਹੈ ਕਿ ਅਜਾਮਲ ਜੋ ਕਿ ਕੋਹੜੀ ਸੀ, ਉਹ ਵੀ ਤੇਰਾ ਨਾਮ ਜਪਣ ਕਰਕੇ ਭਾਵ "ਨਰਾਇਣ-ਨਰਾਇਣ" ਕਹਿਣ ਕਰਕੇ ਅੰਤ ਸਮੇਂ ਸੁਰਗ ਧਾਮ ਗਿਆ ਸੀ। ਨਾਮਦੇਵ ਜੀ ਆਪਣੇ ਸ਼ਬਦ ਵਿਚ ਉਚਾਰਦੇ ਹਨ ਕਿ ਕ੍ਰਿਸ਼ਨ ਜੀ ਦੇ ਪੈਰ ਵਿਚ ਤੀਰ ਮਾਰ ਕੇ ਉਹਨਾਂ ਨੂੰ ਮਾਰਨ ਵਾਲੇ ਬਧਿਕ ਨੂੰ ਵੀ ਮੁਕਤੀ ਮਿਲ ਗਈ ਸੀ। ਨਾਮਦੇਵ ਜੀ ਆਪਣੇ ਸ਼ਬਦ ਵਿਚ ਵਿਚਾਰ ਕਰਦੇ ਹਨ ਕਿ ਮੈਂ ਉਹਨਾਂ ਵਿਅਕਤੀਆਂ ਦੇ ਸਦਕੇ ਜਾਂ ਬਲਿਹਾਰ ਜਾਂਦਾ ਹੈ, ਜਿਨ੍ਹਾਂ ਨੇ ਤੇਰਾ ਨਾਮ ਜਪਿਆ ਸੀ। ਨਾਮਦੇਵ ਜੀ ਦਾ ਅੱਗੋਂ ਫਿਰ ਫੁਰਮਾਨ ਹੈ ਕਿ ਬਿਦਰ ਭਗਤ ਜੋ ਇਕ ਗੋਲੀ ਦਾ ਹੀ ਪੁੱਤਰ ਸੀ, ਉਹ ਵੀ ਤੇਰੇ ਨਾਮ ਸਦਕਾ ਸਾਰੇ ਜਹਾਨ ਵਿਚ ਪ੍ਰਸਿੱਧ ਹੋਇਆ ਹੈ। ਐ ਪਰਮਾਤਮਾ ਤੂੰ ਤਾਂ

ਸੁਦਾਮੇ ਦਾ ਦਲਿੱਦਰ ਕੱਟਿਆ ਸੀ। ਉਗ੍ਰਸੈਨ ਨੂੰ ਵੀ ਉਸ ਦਾ ਮੁੜ ਕੇ ਰਾਜ ਦੁਆਇਆ ਸੀ। ਨਾਮਦੇਵ ਜੀ ਦਾ ਆਪਣੇ ਸ਼ਬਦ ਵਿਚ ਉਚਾਰਣ ਹੈ ਕਿ ਤੇਰੀ ਕਿਰਪਾ ਨਾਲ, ਤੇਰੀ ਦਇਆ ਨਾਲ ਉਹ ਉਹ ਬੰਦੇ ਤਰ ਗਏ ਹਨ, ਜਿਨ੍ਹਾਂ ਨੇ ਕਦੇ ਕੋਈ ਜਪ-ਤਪ ਜਾਂ ਭਗਤੀ ਨਹੀਂ ਕੀਤੀ। ਉਹ ਵਿਅਕਤੀ ਵੀ ਤਰ ਗਏ ਹਨ ਜਿਨ੍ਹਾਂ ਦੀ ਕੋਈ ਕੁਲ ਵੀ ਉੱਚੀ ਨਹੀਂ ਸੀ ਅਤੇ ਜਿਨ੍ਹਾਂ ਦੇ ਕਰਮ, ਅਮਲ ਵੀ ਚੰਗੇ ਨਹੀਂ ਸਨ।

**ਭਾਵ ਅਰਥ :** - ਨਾਮਦੇਵ ਜੀ, ਜੋ ਬ੍ਰਹਮ ਗਿਆਨੀ ਸਨ, ਇਕ ਐਸੀ ਅਵੱਸਥਾ ਤੇ ਪਹੁੰਚ ਚੁੱਕੇ ਸਨ, ਜਿੱਥੇ ਨਾਮ ਦੀ ਮਹਿਮਾ ਨਾਲ ਇਸ ਸੰਸਾਰ ਰੂਪੀ ਭਵਸਾਗਰ ਨੂੰ ਪਾਰ ਕੀਤਾ ਜਾ ਸਕਦਾ ਹੈ। ਨਾਮਦੇਵ ਜੀ ਨੇ ਪ੍ਰਭੂ ਦੀ ਭਗਤੀ ਉੱਤੇ ਹੀ ਆਪਣਾ ਜ਼ੋਰ ਦਿੱਤਾ ਹੈ। ਨਾਮਦੇਵ ਜੀ ਆਪਣੀ ਭਗਤੀ ਨਾਲ ਉਸ ਮੰਜ਼ਿਲ ਉਤੇ ਪਹੁੰਚ ਚੁੱਕੇ ਸਨ, ਜਿੱਥੇ ਉਨ੍ਹਾਂ ਨੂੰ ਆਪਣੀ ਹੀ ਬਾਣੀ ਵਿਚ ਇਹ ਲਿਖਣਾ ਪਿਆ "ਨਾਮੇ ਨਾਰਾਇਣ ਨਾਹੀ ਭੇਦੁ"॥

## ੧ੴ ਸਤਿਗੁਰਪ੍ਰਸਾਦਿ
## ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ
## ਏਕ ਅਨੇਕ ਬਿਆਪਕ ਪੂਰਕ

### ਮੂਲ ਸ਼ਬਦ

ਏਕ ਅਨੇਕ ਬਿਆਪਕ ਪੂਰਕ
ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ
ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ
ਗੋਬਿੰਦੁ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ
ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥
ਜਲ ਤਰੰਗ ਅਰੁ ਫੇਨ ਬੁਦਬੁਦਾ
ਜਲ ਤੇ ਭਿੰਨ ਨਾ ਹੋਈ ॥
ਇਹੁ ਪਰਪੰਚੁ ਪਾਰਬ੍ਰਹਮੁ ਕੀ ਲੀਲਾ
ਬਿਚਰਤ ਆਨ ਨਾ ਹੋਈ ॥ ੨ ॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ
ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ
ਜਾਗਤ ਹੀ ਮਨ ਮਾਨਿਆ ॥ ੩ ॥
ਕਹਤ ਨਾਮਦੇਉ ਹਰਿ ਕੀ ਰਚਨਾ
ਦੇਖਹੁ ਰਿਦੈ ਬੀਚਾਰੀ ॥
ਘਟ ਘਟ ਅੰਤਰਿ ਸਰਬ ਨਿਰੰਤਰਿ
ਕੇਵਲ ਏਕ ਮੁਰਾਰੀ ॥ ੪ ॥ ੧ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 485)

### ਪਦ ਅਰਥ :

| | ਸ਼ਬਦ | | ਅਰਥ |
|---|---|---|---|
| 1. | ਬਿਆਪਕ | = | ਪਸਰਿਆ ਹੋਇਆ, ਮੌਜੂਦ। |
| 2. | ਪੂਰਕ | = | ਭਰਪੂਰ। |
| 3. | ਜਤ ਦੇਖਉ | = | ਜਿੱਧਰ ਵੀ ਦੇਖਦਾ ਹਾਂ। |

| | | | |
|---|---|---|---|
| 4. | ਤਤ | = | ਉੱਧਰ। |
| 5. | ਸੋਈ | = | ਉਹੀ ਇਕੋ ਪਰਮਾਤਮਾ ਜੋ ਸਰਵ ਵਿਆਪਕ ਹੈ, ਜੋ ਘਟ-ਘਟ ਵਿਚ ਸਮਾਇਆ ਹੋਇਆ ਹੈ। ਜੋ ਅਨੰਤ ਹੈ, ਬੇਅੰਤ ਹੈ, ਅਪਾਰ ਹੈ, ਨਿਰਾਕਾਰ ਹੈ, ਅਗੰਮ ਹੈ, ਅਗੋਚਰ ਹੈ, ਅਨੇਕ ਹੈ ਪਰੰਤੂ ਫਿਰ ਵੀ ਏਕ ਹੈ। |
| 6. | ਚਿਤ੍ਰ | = | ਮੂਰਤਾਂ ਵਿੱਚ, ਤਸਵੀਰਾਂ ਵਿੱਚ। |
| 7. | ਬਚਿਤ੍ਰ | = | ਭਿੰਨ-ਭਿੰਨ ਰੰਗਾਂ ਵਿਚ ਦੀਆਂ। |
| 8. | ਬਿਮੋਹਿਤ | = | ਚੰਗੀ ਤਰ੍ਹਾਂ ਮੋਹੇ ਜਾਂਦੇ ਹਨ, ਆਕਰਸ਼ਿਤ ਕੀਤੇ ਜਾਂਦੇ ਹਨ, ਪ੍ਰੇਰੇ ਜਾਂਦੇ ਹਨ। |
| 9. | ਬੂਝੈ | = | ਕਿਸੇ ਰਹੱਸ ਜਾਂ ਕਿਸੇ ਗਿਆਨ ਨੂੰ ਸਮਝਣਾ। |

1. ਸਤਿਗੁਰ ਨਾਮਦੇਵ ਜੀ ਇਕ ਐਸੇ ਪਰਮ-ਪੁਰਖ, ਮਹਾਤਮਾ, ਧਰਮਾਤਮਾ ਅਤੇ ਬ੍ਰਹਮ ਗਿਆਨੀ ਹੋਏ ਹਨ, ਜਿਨ੍ਹਾਂ ਦਾ ਉਸ ਅਕਾਲ ਪੁਰਖ ਨਾਲ ਅਭੇਦ ਹੋ ਚੁੱਕਾ ਸੀ। ਉਨ੍ਹਾਂ ਦੇ ਚਾਰ ਬੇਟੇ ਸਨ। ਨਾਮਦੇਵ ਜੀ ਨੇ ਆਪਣੇ ਇਕ ਬੇਟੇ ਦਾ ਨਾਮ ਬਿੱਠਲੁ ਰੱਖਿਆ ਸੀ, ਜੋ ਸ਼੍ਰੀ ਕ੍ਰਿਸ਼ਨ ਦੇ ਨਾਮ ਦੇ ਨਾਲ ਜੁੜਿਆ ਹੋਇਆ ਹੈ ਮਹਾਰਾਸ਼ਟਰ ਵਿਚ ਪੰਡਰਪੁਰ ਵਿਖੇ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੂੰ ਭਗਵਾਨ ਬਿੱਠਲੁ ਕਰਕੇ ਹੀ ਪੂਜਦੇ ਹਨ। ਮਹਾਰਾਸ਼ਟਰ ਪ੍ਰਦੇਸ਼ ਵਿਚ ਜੋ ਨਾਮਦੇਵ ਜੀ ਨਾਲ ਸੰਬੰਧਤ ਸਥਾਨ ਹਨ, ਉਹ ਸਾਰੇ ਪੂਜਣ ਯੋਗ ਮੰਨੇ ਜਾਂਦੇ ਹਨ। ਵਿਸ਼ਨੂੰ ਭਗਵਾਨ ਇੱਥੇ ਸ੍ਰੇਸ਼ਠ ਮੰਨੇ ਜਾਂਦੇ ਹਨ ਜੋ ਬਿਠੱਲੁ ਕਹੇ ਜਾਂਦੇ ਹਨ। ਪੁੰਡਰੀਕ ਦੇ ਨਿਵਾਸੀ ਸੰਤ ਇਸ ਇਲਾਕੇ ਵਿਚ ਬਹੁਤ ਹੀ ਉੱਤਮ ਦਰਜਾ ਰਖਦੇ ਹਨ। ਸੰਤ ਤੁਕਾ ਰਾਮ, ਗਿਆਨੇਸ਼ਵਰ, ਨਾਮਦੇਵ, ਰਾਂਕਾਬਾਂਕਾ ਨਰਹਰਿ ਆਦਿ ਭਗਤਾਂ ਦੀ ਇਹੋ ਹੀ ਨਿਵਾਸ ਭੂਮੀ ਰਹੀ ਹੈ। ਨਾਮਦੇਵ ਜੀ ਦਾ ਦੇਵਤਾ ਬਿਠੱਲੁ ਸੀ ਅਤੇ ਵਾਰਕਰੀ ਸੰਪ੍ਰਦਾਇ ਦਾ ਦੇਵਤਾ ਵੀ ਬਿਠੱਲੁ ਹੀ ਸੀ। ਪਰੰਤੂ ਇਸ ਪੰਥ ਵਿਚ ਵਿਸ਼ਣ-ਕਿਸ਼ਨ ਵਿੱਠੁਲ ਦਾ ਏਕੀਕਰਣ ਕਰਣ ਹੋ ਗਿਆ ਦਿਖਾਈ ਦਿੰਦਾ ਹੈ। ਨਾਮਦੇਵ ਜੀ ਤੋਂ ਪਹਿਲਾਂ ਇਸ ਪੰਥ ਦੀ ਹੋਂਦ ਮੌਜੂਦ ਸੀ। ਇਸ ਪੰਥ ਵਿਚ ਸਥਿਰਤਾ, ਪ੍ਰਤਿਸ਼ਠਾ ਅਤੇ ਲੋਕਪ੍ਰਿਅਤਾ ਗਿਆਨਦੇਵ ਅਤੇ ਨਾਮਦੇਵ ਜੀ ਨੇ ਲਿਆਂਦੀ ਸੀ। ਇਸ ਪੰਥ ਨੂੰ ਗਿਆਨੇਸ਼ਵਰੀ ਗ੍ਰੰਥ ਦੀ ਬਖਸ਼ਿਸ਼ ਗਿਆਨਦੇਵ ਨੇ ਕੀਤੀ ਅਤੇ ਕੀਰਤਨ ਦੁਆਰਾ ਭਗਤੀ ਨੂੰ ਹਰਮਨ ਪਿਆਰਾ ਨਾਮਦੇਵ ਜੀ ਨੇ ਬਣਾਇਆ। ਅਧਿਆਤਮਿਕ ਗਿਆਨ ਨੂੰ ਵਿਕਸਿਤ ਕਰਨ ਦੀ ਗਿਆਨਦੇਵ ਦੀ ਪ੍ਰਤਿਗਿਆ ਨੂੰ ਨਾਮਦੇਵ ਜੀ ਨੇ ਪੂਰਾ ਕਰਨ ਦੀ ਕੋਸ਼ਿਸ ਕੀਤੀ। ਗਿਆਨੇਸ਼ਵਰੀ ਬਾਰੇ ਨਾਮਦੇਵ ਜੀ ਨੇ ਪ੍ਰਸ਼ੰਸਕ ਵਿਚਾਰ ਪੇਸ਼ ਕੀਤੇ ਸਨ। ਇਸ ਪੰਥ ਦਾ ਮੂਲ ਕੇਂਦਰ ਪੰਡਰਪੁਰ ਸੀ। ਪਰੰਤੂ ਪਿਛਲੇਰੇ ਕਾਲ ਵਿਚ ਗਿਆਨ ਦੇਵ ਦੇ ਕਾਰਣ ਆਲੰਦੀ ਨਾਮ ਦਾ ਧਾਮ ਹੋਂਦ ਵਿਚ ਆਇਆ। ਏਕਨਾਥ ਦੀ ਯਾਦ ਵਿਚ ਪੈਠਣ ਅਤੇ ਤੁਕਾ ਰਾਮ ਦੀ ਯਾਦ ਵਿਚ ਦੇਹੁ ਇਹ ਤਿੰਨ ਧਾਮ ਸ਼ਰਧਾ ਦੇ ਕੇਂਦਰ ਵਜੋਂ ਸਥਾਪਿਤ ਹੋ ਗਏ ਹਨ।

2. ਨਾਮਦੇਵ ਜੀ ਨੇ ਆਪਣੇ ਦੂਸਰੇ ਬੇਟੇ ਦਾ ਨਾਮ ਨਰਾਇਣ ਜਾਂ ਨਾਰਾਇਣ ਰੱਖਿਆ ਸੀ।

ਨਾਰਾਇਣ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ। ਇਹ ਧਰਮ ਕਰਮ ਅਤੇ ਭਗਤੀ ਵਿਚ ਸ਼੍ਰੇਸ਼ਠ ਮੰਨੇ ਗਏ ਹਨ। ਇਕ ਵਾਰ ਨਾਰਾਇਣ ਨੇ ਸ਼ੰਕਰ ਨਾਲ ਘੋਰ ਯੁੱਧ ਕੀਤਾ। ਬ੍ਰਹਮਾ ਨੇ ਸ਼ਿਵ ਸ਼ੰਕਰ ਨੂੰ ਸਮਝਾਇਆ ਕਿ ਨਰਾਇਣ ਆਪ ਵਿਸ਼ਨੂੰ ਹੈ। ਇਸ ਦੇ ਨਾਲ ਲੜਨਾ ਠੀਕ ਨਹੀਂ ਤਾਂ ਫਿਰ ਸ਼ੰਕਰ ਨੇ ਨਰਾਇਣ ਦੀ ਪ੍ਰਾਰਥਨਾ ਕਰਕੇ ਉਸ ਨੂੰ ਖੁਸ਼ ਕੀਤਾ ਸੀ। ਨਾਮਦੇਵ ਜੀ ਨੇ ਨਾਰਾਇਣ ਨੂੰ ਅਰਾਧਣ ਲਈ ਆਪਣੇ ਦੂਸਰੇ ਲੜਕੇ ਦਾ ਨਾਮ ਇਸ ਲਈ ਹੀ ਨਾਰਾਇਣ ਰੱਖਿਆ ਸੀ। ਹੋ ਸਕਦਾ ਹੈ ਕਿ ਆਪ ਜੀ ਦਾ ਆਪਣੇ ਲੜਕੇ ਦੇ ਨਾਲ ਐਨਾ ਮੋਹ ਹੋਵੇ ਤਾਂ ਉਨ੍ਹਾਂ ਨੂੰ ਆਪਣੀ ਬਾਣੀ ਵਿਚ ਇਹ ਲਿਖਣਾ ਪਿਆ "ਨਾਮੇ ਨਾਰਾਇਣ ਨਾਹੀ ਭੇਦ"। ਨਾਮਦੇਵ ਜੀ ਦੇ ਬੇਟਿਆਂ ਦੇ ਨਾਮ ਇਸ ਪ੍ਰਕਾਰ ਲਿਖੇ ਮਿਲੇ ਹਨ। ਨਾਰਾਇਣ ਦਾਸ, ਘਰੇਲੂ ਨਾਮ ਨਾਗਾ, 2. ਗੋਬਿੰਦ ਦਾਸ ਘਰੇਲੂ ਨਾਮ ਗੋਦਾ, 3. ਮਹਾਂਦੇਵ ਘਰੇਲੂ ਨਾਮ ਮਹਾਦਾ 4. ਬਿਠਲੁ ਦਾਸ, ਘਰੇਲੂ ਨਾਮ ਵਿਠਾਂ। ਨਾਮਦੇਵ ਜੀ ਦੀ ਇਕ ਬੇਟੀ ਸੀ ਉਸ ਦਾ ਨਾਮ ਲਿੰਬਾ ਬਾਈ ਸੀ।

3. ਨਾਮਦੇਵ ਜੀ ਨੇ ਆਪਣੇ ਇਕ ਹੋਰ ਬੇਟੇ ਦਾ ਨਾਮ ਗੋਬਿੰਦੁ ਰੱਖਿਆ ਸੀ। ਗੋਬਿੰਦੁ ਦਾ ਭਾਵ ਹੈ ਗਊਆਂ ਨੂੰ ਲਾਭ ਪਹੁੰਚਾਉਣ ਵਾਲਾ ਕ੍ਰਿਸ਼ਨ, ਗਿਆਨ ਕਰਕੇ ਪ੍ਰਾਪਤ ਹੋਣ ਯੋਗ ਵਾਹਿਗੁਰੂ, ਸ੍ਰਿਸ਼ਟੀ ਦਾ ਪਾਲਣਹਾਰ, ਵਾਹਿਗੁਰੂ ਆਪ ਕਰਤਾਰ, ਪਾਰਬ੍ਰਹਮ "ਮਨਹੁ ਨਾ ਬੀਸਰੈ ਗੁਣ ਨਿਧਿ ਗੋਬਿੰਦੁ ਰਾਇ॥"

4. ਨਾਮਦੇਵ ਜੀ ਨੇ ਆਪਣੇ ਇਕ ਹੋਰ ਬੇਟੇ ਦਾ ਨਾਂ ਮਹਾਂਦੇਵ ਰੱਖਿਆ ਸੀ। ਮਹਾਂਦੇਵ ਦਾ ਅਰਥ ਹੈ ਦੇਵਤਿਆਂ ਦਾ ਦੇਵਤਾ ਸ਼ੰਕਰ ਜਾਂ ਮਹਾਂਦੇਵ। ਬ੍ਰਹਮਾ, ਵਿਸ਼ਨੂੰ, ਮਹੇਸ਼ ਇਕ ਤ੍ਰੈ ਮੂਰਤੀ ਮੰਨੀ ਜਾਂਦੀ ਹੈ। ਸ਼ਿਵ ਜਾਂ ਮਹਾਂਦੇਵ ਇਸ ਦਾ ਅੰਤਿਮ ਦੇਵਤਾ ਹੈ। ਪੁਰਾਣਾਂ ਅਨੁਸਾਰ ਇਸ ਦੇ ਸਿਰ ਉਤੇ ਗੰਗਾ, ਮੱਥੇ ਤੇ ਚੰਦ੍ਰਮਾ ਅਤੇ ਗਲੇ ਵਿਚ ਸੱਪ ਦਿਖਾਏ ਜਾਂਦੇ ਹਨ। ਸ਼ੰਕਰ ਜਾਂ ਮਹਾਂਦੇਵ ਦੇ ਸਰੀਰ ਉਤੇ ਭਸਮ ਹੁੰਦੀ ਹੈ। ਇਨ੍ਹਾਂ ਦੀਆਂ ਕਈ ਪਤਨੀਆਂ ਸਨ ਜਿਵੇਂ ਪਾਰਬਤੀ, ਕਾਲੀ, ਦੁਰਗਾ ਅਤੇ ਸੰਧਿਆ। ਇਨ੍ਹਾਂ ਦੇ ਕਈ ਪੁੱਤਰ ਸਨ ਜਿਵੇਂ ਗਣੇਸ਼, ਕਾਰਤਿਕੇਯ, ਗਣ, ਭੂਤ ਅਤੇ ਪ੍ਰੇਤ। ਇਨ੍ਹਾਂ ਦਾ ਪ੍ਰਧਾਨ ਅਸਤਰ ਤ੍ਰਿਸ਼ੂਲ ਅਤੇ ਵਾਹਨ, ਨੰਦੀ ਨਾਮਕ ਬੈਲ ਸੀ। ਇਨ੍ਹਾਂ ਦੇ ਧਨੁਸ਼ ਦਾ ਨਾਮ ਅਜਗਵ ਸੀ। ਪਸ਼ੂਪਤੀ ਨਾਮ ਦਾ ਅਸਤਰ ਅਰਜਨ ਨੇ ਇਨ੍ਹਾਂ ਤੋਂ ਲਿਆ ਸੀ। ਸ਼ਿਵ ਜਾਂ ਮਹਾਂਦੇਵ ਨੇ ਕਾਮਦੇਵ ਨੂੰ ਭਸਮ ਕੀਤਾ ਸੀ। ਸਮੁੰਦਰ ਮੰਥਨ ਚੋਂ ਨਿਕਲੇ ਜ਼ਹਿਰ ਨੂੰ ਸ਼ਿਵਜੀ ਨੇ ਹੀ ਪੀਤਾ ਸੀ। ਪਰਸ਼ੂਰਾਮ ਨੂੰ ਸ਼ਸ਼ਤਰ ਵਿੱਦਿਆ ਦਿੱਤੀ। ਇਹ ਸੰਗੀਤ ਅਤੇ ਨਾਚ ਦੇ ਵੀ ਅਚਾਰੀਆ ਮੰਨੇ ਜਾਂਦੇ ਹਨ, ਤਾਂਡਵ ਨਾਚ ਇਨ੍ਹਾਂ ਦਾ ਮਸ਼ਹੂਰ ਨਾਚ ਹੈ। ਐਨੇ ਗੁਣਾਂ ਦੇ ਧਾਰਨੀ ਦੇਵਤੇ ਦੇ ਨਾਂ ਤੇ ਆਪਣੇ ਬੇਟੇ ਦਾ ਨਾਮ ਮਹਾਂਦੇਵ ਰੱਖਿਆ ਸੀ।

| | | | |
|---|---|---|---|
| 10. | ਸੂਤੁ | = | ਧਾਗਾ, |
| 11. | ਮਣਿ | = | ਮਣਕੇ |
| 12. | ਸਤ ਸਹੰਸ | = | ਸੱਤ ਸੈਂਕੜੇ ਭਾਵ 700 ਸੌ |
| 13. | ਓਤਿ ਪੋਤਿ | = | ਉਣਿਆ ਹੋਇਆ, ਪਰੋਤਾ ਹੋਇਆ, ਤਾਣੇ ਪੇਟੇ ਵਿਚ। |
| 14. | ਤਰੰਗ | = | ਲਹਿਰਾਂ, ਸਮੁੰਦਰ ਵਿਚ ਲਹਿਰਾਂ ਉੱਠਣੀਆਂ। |

| | | | |
|---|---|---|---|
| 15. | ਫੇਨ | = | ਝੱਗ, ਸਮੁੰਦਰ ਵਿਚ ਲਹਿਰਾਂ ਉੱਠਣ ਮਗਰੋਂ ਪਾਣੀ ਉਤੇ ਝੱਗ ਆ ਜਾਂਦੀ ਹੈ। |
| 16. | ਬੁਦਬੁਦਾ | = | ਪਾਣੀ ਦਾ ਬੁਲਬੁਲਾ। |
| 17. | ਪਰਪੰਚੁ | = | ਤਮਾਸ਼ਾ, ਜਗਤ ਤਮਾਸ਼ਾ, ਅਣਹੋਂਦ ਰਹਿਤ। |
| 18. | ਆਨ | = | ਵੱਖਰਾ, ਅਲੱਗ। |
| 19. | ਮਿਥਿਆ | = | ਝੂਠਾ, ਕੂੜਾ। |
| 20. | ਭਰਮੁ | = | ਭੁਲੇਖਾ, ਵਹਿਮ, ਗਲਤ ਖ਼ਿਆਲ। |
| 21. | ਮਨੋਰਥ | = | ਮਕਸਦ, ਉਹ ਚੀਜ਼ਾਂ, ਜਿਨ੍ਹਾਂ ਦੀ ਖਾਤਰ ਮਨੁੱਖ ਦੌੜਿਆ ਫਿਰਦਾ ਹੈ। |
| 22. | ਸਤਿ | = | ਸਦਾ ਕਾਇਮ ਰਹਿਣ ਵਾਲੇ। |
| 23. | ਸੁਕ੍ਰਿਤ | = | ਨੇਕੀ, ਅੱਛੇ ਕੰਮ, ਨੇਕ, ਸ਼ੁਭ, ਵਧੀਆ ਕੰਮ। |
| 24. | ਮਨਸਾ | = | ਵਿਚਾਰ। |
| 25. | ਮਾਨਿਆ | = | ਪਤੀਜ ਜਾਣਾ, ਸਮਝ ਜਾਣਾ, ਅਕਲ ਆਉਣੀ, ਤਸੱਲੀ ਹੋਣੀ। |
| 26. | ਰਚਨਾ | = | ਸੰਸਾਰੀ ਰਚਨਾ, ਸੰਸਾਰ ਦੀ ਉਤਪਤੀ। |
| 27. | ਬੀਚਾਰੀ | = | ਸਮਝਣਾ, ਵਿਚਾਰਨਾ। |
| 28. | ਅੰਤਰਿ | = | ਅੰਦਰ, ਹਰਿ ਹਿਰਦੇ ਵਿਚ, ਘਟ-ਘਟ ਵਿਚ ਸਮਾਉਣਾ। |
| 29. | ਨਿਰੰਤਰ | = | ਲਗਾਤਾਰ। |

## ਅਰਥ

ਮਹਾਂਮਾਨਵ ਸ਼੍ਰੋਮਣੀ ਭਗਤ, ਨਾਮਦੇਵ ਜੀ ਆਸਾ ਰਾਗ ਵਿਚ ਆਪਣੀ ਉਚਾਰੀ ਹੋਈ ਬਾਣੀ ਵਿਚ ਫਰਮਾਉਂਦੇ ਹਨ ਕਿ ਏਕ ਪਰਮਾਤਮਾ ਹੀ ਅਨੇਕਾਂ ਰੂਪ ਧਾਰ ਕੇ ਹਰ ਜਗ੍ਹਾ, ਹਰ ਘਟ ਵਿਚ ਸਮਾਇਆ ਹੋਇਆ ਦਿਸਦਾ ਹੈ। ਮੈਂ ਜਿਸ ਪਾਸੇ ਵੱਲ ਵੀ ਦੇਖਾਂ ਮੈਨੂੰ ਉਹੋ ਹੀ ਦਿਸਦਾ ਹੈ। ਇਸ ਤੱਤ ਨੂੰ ਪ੍ਰਮਾਣਿਤ ਕਰਨ ਲਈ ਨਾਮਦੇਵ ਜੀ ਦੀ ਰਚੀ ਬਾਣੀ ਦੇ ਹੀ ਪ੍ਰਮਾਣ ਦਿੱਤੇ ਜਾ ਸਕਦੇ ਹਨ ਜਿਵੇਂ ਇਕ ਵਾਰੀ ਪਰਮਾਤਮਾ/ਠਾਕੁਰ ਆਪ ਹੀ ਕੂਕਰ (ਕੁੱਤੇ) ਦਾ ਰੂਪ ਧਾਰ ਕੇ ਨਾਮਦੇਵ ਜੀ ਦੀਆਂ ਰੁੱਖੀਆਂ ਮਿੱਸੀਆਂ ਰੋਟੀਆਂ ਚੁੱਕ ਕੇ ਦੌੜ ਗਿਆ। ਨਾਮਦੇਵ ਜੀ ਲਿਖਦੇ ਹਨ ਕਿ "ਦੌੜੇ ਦੌੜੇ ਜਾਤ ਸਵਾਮੀ ਰੋਟਨੀਆਂ ਮੁੱਖ ਮਾਹੀ" ਨਾਮਦੇਵ ਜੀ ਲਿਖਦੇ ਹਨ ਕਿ ਐ ਗੁਸਾਂਈ ਮੇਰੇ ਹੱਥ ਵਿਚ ਘਿਰਤ ਕਟੋਰੀ ਭਾਵ ਘਿਉ ਦਾ ਕਟੋਰੀ ਹੈ। ਰੁਖੀ ਨਹੀਂ ਖਾਣੀ। ਨਾਮਦੇਵ ਜੀ ਕੂਕਰ ਪਿੱਛੇ ਦੌੜ ਜਾਂਦੇ ਹਨ ਪਰੰਤੂ ਕੂਕਰ (ਕੁੱਤਾ) ਬਹੁਤ ਅੱਗੇ ਨਿਕਲ ਚੁੱਕਾ ਸੀ। ਉਹ ਘਟ-ਘਟ ਵਾਸੀ ਸਰਵ ਨਿਵਾਸੀ ਜਦੋਂ ਪਲ ਵਿਚ ਭੇਸ ਵਟਾ ਕੇ ਕੂਕਰ ਤੋਂ ਠਾਕੁਰ ਭਏ ਤਾਂ ਫਿਰ ਨਾਮਦੇਵ ਜੀ ਨੇ ਆਪਣੇ ਪ੍ਰਭੂ ਦੇ ਪ੍ਰਤੱਖ ਦਰਸ਼ਨ ਕੀਤੇ।

ਦੂਸਰੀ ਘਟਨਾ ਰਾਗੁ ਸੋਰਠ ਵਿਚ ਉਚਾਰੇ ਹੋਏ ਸ਼ਬਦ ਵਿਚੋਂ ਪ੍ਰਤੱਖ ਦਿਸਦੀ ਹੈ।

ਨਾਮਦੇਵ ਜੀ ਦੀ ਗੁਆਂਢਣ ਨਾਮਦੇਵ ਜੀ ਦੀ ਛੰਨ ਦੇਖ ਕੇ ਇਸ ਪ੍ਰਕਾਰ ਸੰਬੋਧਨ ਕਰਕੇ ਕਹਿੰਦੀ ਹੈ "ਪਾੜ ਪੜੋਸਣਿ ਪੂਛਿ ਲੇ ਨਾਮਾਂ, ਕਾ ਪਹਿ ਛਾਨਿ ਛਵਾਈ ਹੋ। ਤੋ ਪਹਿ ਦੁਗਣੀ ਮਜੂਰੀ ਦੈ ਹਉ ਮੋ ਕਉ ਬੇਢੀ ਦੇਹੁ ਬਤਾਈ ਹੋ।" ਨਾਮਦੇਵ ਜੀ ਆਪਣੀ ਗੁਆਂਢਣ ਨੂੰ ਫਰਮਾਉਂਦੇ ਹਨ ਕਿ ਬੇਢੀ (ਤਰਖਾਣ) ਪ੍ਰੀਤ ਦੀ ਮਜੂਰੀ ਮੰਗਦਾ ਹੈ। ਉਹ ਕਾਰੀਗਰ, ਉਹ ਤਰਖਾਣ ਦਾ ਅੰਮ੍ਰਿਤ ਰੂਪੀ ਰਸ ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਦਾ ਸੁਆਦ ਗੂੰਗੇ ਦੇ ਗੁੜ ਖਾਣ ਸਮਾਨ ਹੈ। ਇਹ ਉਹ ਹੀ ਤਰਖਾਣ ਜਾਂ ਕਾਰੀਗਰ ਹੈ, ਜਿਸ ਨੇ ਧ੍ਰੂ ਭਗਤ ਨੂੰ ਅਟੱਲ ਪਦਵੀ ਬਖਸ਼ੀ ਸੀ। ਇਹ ਉਹੋ ਹੀ ਕਾਰੀਗਰ ਹੈ ਜਿਸ ਨੇ ਸਮੁੰਦਰ ਉਤੇ ਪੁਲ ਬੰਨ੍ਹਿਆ ਸੀ। ਇਸ ਘਟਨਾ ਨੂੰ ਇੱਥੇ ਬਿਆਨ ਕਰਨ ਦਾ ਭਾਵ ਹੈ ਕਿ ਨਾਮਦੇਵ ਜੀ ਦਾ ਸੁਆਮੀ, ਨਾਮਦੇਵ ਜੀ ਦੇ ਘਰ ਦੀ ਮਜ਼ਦੂਰੀ ਵੀ ਕਰਦਾ ਸੀ।

ਤੀਸਰੀ ਘਟਨਾ ਮਨ ਨੂੰ ਬਹੁਤ ਹੀ ਉਤਸ਼ਾਹ ਦੇਣ ਵਾਲੀ ਹੈ ਜਦੋਂ ਨਾਮਦੇਵ ਜੀ ਨੇ ਆਪਣੇ ਗੋਬਿੰਦੇ ਰਾਇ ਜੀ ਨੂੰ ਦੁੱਧ ਪਿਲਾਇਆ ਸੀ। ਨਾਮਦੇਵ ਜੀ ਨੇ ਸੋਨੇ ਵਰਗੀ ਸੁਨਹਿਰੀ ਕਟੋਰੀ ਵਿਚ ਅੰਮ੍ਰਿਤ ਰੂਪੀ ਦੁੱਧ ਪਾ ਕੇ ਜਦੋਂ ਆਪਣੇ ਇਸ਼ਟ ਗੋਬਿੰਦੇ ਰਾਇ ਅੱਗੇ ਰੱਖਿਆ ਤਾਂ ਨਾਮਦੇਵ ਜੀ ਦਾ ਨਰਾਇਣ ਨਾਮਦੇਵ ਜੀ ਨੂੰ ਦੇਖ ਕੇ ਹੱਸ ਪਿਆ, ਤਾਂ ਉਨ੍ਹਾਂ ਦੇ ਇਸ਼ਟ ਨੇ ਨਾਮਦੇਵ ਜੀ ਹੱਥੋਂ ਦੁੱਧ ਪੀਤਾ ਅਤੇ ਨਾਮੇ ਹਰਿ ਕਾ ਦਰਸਨੁ ਭਇਆ।

ਇਸ ਸ਼ਬਦ ਵਿਚ ਨਾਮਦੇਵ ਜੀ ਦੇ ਪ੍ਰਭੂ ਇਸ਼ਟ ਨੂੰ, ਗੋਬਿੰਦੇ ਰਾਇ, ਅਤੇ ਨਰਾਇਣ ਲਿਖਿਆ ਹੋਇਆ ਹੈ ਅਤੇ ਇਸ ਕਰਕੇ ਹੀ ਉਨ੍ਹਾਂ ਨੇ ਆਪਣੇ ਬੇਟਿਆਂ ਦੇ ਨਾਮ ਵੀ ਆਪਣੇ ਇਸ਼ਟ ਨੂੰ ਮੁੱਖ ਰੱਖਕੇ ਰੱਖੇ ਹੋਏ ਸਨ।

ਚੌਥੀ ਘਟਨਾ ਜੋ ਕਿ ਬਹੁਤ ਹੀ ਮਸ਼ਹੂਰ ਅਤੇ ਜਨ-ਸਾਧਾਰਣ ਕੋਲੋਂ ਆਮ ਸੁਣਨ ਨੂੰ ਮਿਲਦੀ ਹੈ ਕਿ ਨਾਮਦੇਵ ਜੀ ਨੇ ਦੇਹੁਰਾ ਹੀ ਘੁਮਾ ਦਿੱਤਾ ਸੀ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

ਇਸ ਸ਼ਬਦ ਵਿੱਚੋਂ ਇਹ ਸਪੱਸ਼ਟ ਪ੍ਰਗਟ ਹੁੰਦਾ ਹੈ ਕਿ ਨਾਮਦੇਵ ਜੀ ਉਸ ਵੇਲੇ ਛੋਟੀ ਅਵੱਸਥਾ ਵਿਚ ਹੀ ਹੋਣਗੇ ਜਿਵੇਂ ਹਸਦਾ ਅਤੇ ਖੇਲ੍ਹਦਾ ਹੋਇਆ ਦੇਹੁਰੇ/ਮੰਦਰ ਵਿਚੋਂ ਭਗਤਿ ਕਰਤ ਨਾਮਦੇਵ ਜੀ ਨੂੰ ਬਾਹੋਂ ਫੜ ਕੇ ਉਠਾ ਦਿੱਤਾ ਸੀ। ਭਾਵ ਮੰਦਰ ਤੋਂ ਬਾਹਰ ਕਰ ਦਿੱਤਾ ਸੀ। ਨਾਮਦੇਵ ਜੀ ਕੋਲ ਆਪਣੀ ਕੋਈ ਕੱਪੜੇ ਦੀ ਕੰਬਲੀ ਹੋਵੇਗੀ ਤਾਂ ਉਹ ਦੇਹੁਰੇ ਦੇ ਪਿੱਛੇ ਜਾ ਬੈਠੇ। "ਜਿਉ ਜਿਉ ਨਾਮਾ ਹਰ ਗੁਣ ਉਚਰੇ ਭਗਤ ਜਨਾ ਕਉ ਦੇਹੁਰਾ ਫਿਰੈ।"ਨਾਮਦੇਵ ਜੀ ਨੇ ਮੰਦਰ, ਦੇਹੁਰਾ ਘੁਮਾ ਦਿੱਤਾ ਸੀ ਜਿਹੜਾ ਕਿ ਪ੍ਰਤੱਖ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹਿਆ ਜਾ ਸਕਦਾ ਹੈ।

**ਪੰਜਵੀਂ ਘਟਨਾ :** ਭੈਰਉ ਰਾਗੁ ਵਿਚ ਦਰਜ ਨਾਮਦੇਵ ਜੀ ਦੇ ਇਕ ਸ਼ਬਦ ਤੋਂ ਪ੍ਰਤੱਖ ਪ੍ਰਗਟ ਹੁੰਦੀ ਹੈ। ਨਾਮਦੇਵ ਜੀ ਮੁਹੰਮਦ' ਤੁਗਲਕ ਬਾਦਸ਼ਾਹ ਦੇ ਸਮੇਂ ਹੋਏ ਹਨ। ਮੁਹੰਮਦ ਤੁਗਲਕ ਦੇ ਰਾਜਕਾਲ ਦਾ ਸਮਾਂ 1325 ਤੋਂ 1351 ਈਸਵੀ ਤਕ ਹੋਇਆ ਹੈ ਅਤੇ ਨਾਮਦੇਵ ਜੀ ਦਾ ਜਨਮ 1270 ਈਸਵੀ ਵਿਚ ਅਤੇ ਜੋਤੀ ਜੋਤਿ ਸਮਾਉਣ ਦਾ 1350

ਈਸਵੀ ਹੈ। ਨਾਮਦੇਵ ਜੀ ਫਰਮਾਉਂਦੇ ਹਨ "ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥" ਦੇਖਉ ਰਾਮ ਤੁਮਾਰੇ ਕਾਮਾ।" ਇਸ ਸ਼ਬਦ ਵਿਚ ਪ੍ਰਤੱਖ ਬਿਆਨ ਕੀਤਾ ਹੈ ਕਿ ਨਾਮਦੇਵ ਜੀ ਨੂੰ ਮਰੀ ਹੋਈ ਗਊ ਜਿਊਂਦੀ ਕਰਨ ਲਈ ਕਿਹਾ ਗਿਆ ਸੀ। ਨਾਮਦੇਵ ਜੀ ਲਿਖਦੇ ਹਨ ਕਿ ਤ੍ਰਿਭਵਣ ਧਣੀ, ਪਾਖੰਤਣ ਬਾਜ ਬਜਾਇਲਾ, ਗਰੁੜ ਚੜ੍ਹੇ ਗੋਬਿੰਦ ਆਇਲਾ। ਭਾਵ ਉਸ ਵੇਲੇ ਨਾਮਦੇਵ ਜੀ ਦੀ ਰੱਖਿਆ ਲਈ ਉਹਨਾਂ ਦੇ ਇਸ਼ਟ, ਪ੍ਰਭੂ ਆਏ ਅਤੇ ਕਿਹਾ ਕਿ ਕਹੇਂ ਤਾਂ ਇਹ ਧਰਤੀ ਇਕੋਡੀ ਕਰਉ। ਕਹੇ ਤਾਂ ਧਰਤ ਅਕਾਸ਼ ਉਪਰ ਥੱਲੇ ਕਰ ਦਿਆਂ। ਜੇਕਰ ਕਹੇ ਤਾਂ ਮਰੀ ਗਊ ਜਿਉਂਦੀ ਕਰ ਦਿਆਂ। ਨਾਮਦੇਵ ਜੀ ਨੇ ਆਪਣੇ ਤ੍ਰਿਭਵਣ ਧਣੀ ਨੂੰ ਨਮਸਕਾਰ ਕੀਤਾ ਅਤੇ ਮਰੀ ਹੋਈ ਗਊ ਜਿਉਂਦੀ ਹੋਈ ਸੀ। ਉਸ ਵੇਲੇ ਸੁਲਤਾਨੁ, ਮੁਹੰਮਦ ਤੁਗਲਕ ਨੇ ਨਾਮਦੇਵ ਜੀ ਨੂੰ ਕਿਹਾ ਸੀ "ਐਂ ਹਿੰਦੂ ਮੈਨੂੰ ਹੁਕਮ ਕਰ ਜੋ ਤੂੰ ਹੁਕਮ ਕਰੇਂਗਾ ਮੈਂ ਪੂਰਾ ਕਰਾਂਗਾ। ਮੈਨੂੰ ਬਖਸ਼। ਮੈਂ ਤੇਰੀ ਗਾਂ ਹਾਂ" ਇਸ ਸ਼ਬਦ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ "ਨਾਮੇ ਨਾਰਾਇਣ ਨਾਹੀਂ ਭੇਦ"। ਇਹ ਸ਼ਬਦ ਗੁਰੂ ਗਰੰਥ ਸਾਹਿਬ ਵਿਚੋਂ ਦੇਖਿਆ ਜਾ ਸਕਦਾ ਹੈ।

ਛੇਂਵੀਂ ਘਟਨਾ ਭੈਰਉ ਰਾਗੁ ਵਿਚ ਉਚਾਰਿਆ ਹੋਇਆ ਉਹ ਸ਼ਬਦ ਹੈ ਜਦੋਂ ਪਰਮਾਤਮਾ ਨੇ ਨਾਮਦੇਵ ਜੀ ਨੂੰ ਮੁਸਲਮਾਨ ਅਬਦਾਲੀ ਦੇ ਭੇਸ ਵਿਚ ਦਰਸ਼ਨ ਦਿੱਤੇ ਸਨ। ਨਾਮਦੇਵ ਜੀ ਨੇ ਪਰਮਾਤਮਾ ਨੂੰ ਭਾਵ ਕ੍ਰਿਸ਼ਨ ਨੂੰ ਕਲੰਦਰ ਦੀ ਸੰਗਿਆ ਵਿਚ ਪੁਕਾਰਿਆ ਸੀ। ਨਾਮਦੇਵ ਜੀ ਨੇ ਕ੍ਰਿਸ਼ਨ ਰੂਪੀ ਇਸ਼ਟ ਨੂੰ ਜਦੋਂ ਪਛਾਣ ਲਿਆ ਤਾਂ ਉਸ ਨੂੰ ਸਵਾਲ ਕੀਤਾ ਕਿ ਤੂੰ ਆਪਣੀ ਦੇਹ ਨੂੰ ਮਸਜਿਦ ਬਣਾ ਲਿਆ ਆਪਣੇ ਮਨ ਨੂੰ ਮੌਲਵੀ ਮੁੱਲਾਂ ਬਣਾ ਲਿਆ, ਤੂੰ ਇਸ ਵੇਲੇ ਹਿੰਦੂ ਇਸ਼ਟ ਤੋਂ ਬਦਲ ਕੇ ਸਹਜ ਨਿਵਾਜ ਗੁਜਾਰ ਰਿਹਾ ਹੈ। ਬੀਬੀ ਲਕਸ਼ਮੀ, ਜਾਂ ਬੀਬੀ ਕਉਲਾ ਨਾਲ ਤੂੰ ਨਿਕਾਹ ਕੀਤਾ ਹੋਇਆ ਹੈ। ਤੂੰ ਨਿਰੰਕਾਰ ਹੈ। ਪਰੰਤੂ ਅਬਦਾਲੀ ਦਾ ਭੇਸ ਧਾਰ ਕੇ ਮੇਰੇ ਸਾਹਮਣੇ ਆ ਗਿਆ ਹੈਂ। ਨਾਮਦੇਵ ਜੀ ਨੇ ਉਥੇ ਉਸ ਨੂੰ ਮੁਸਲਮਾਨੀ ਇਸ਼ਟ ਦੇ ਰੂਪ ਵਿਚ ਸਵੀਕਾਰ ਨਹੀਂ ਕੀਤਾ ਸਗੋਂ ਉਸ ਨੂੰ "ਨਾਮੇ ਦਾ ਸੁਆਮੀ ਅੰਤਰ ਜਾਮੀ" ਕਹਿ ਕੇ ਸੰਬੋਧਨ ਕੀਤਾ ਸੀ।

ਨਾਮਦੇਵ ਜੀ ਨੇ ਜਦੋਂ ਪਰਮਾਤਮਾ ਨੂੰ ਹਰ ਕਣ ਹਰ ਘਟ ਵਿਚ ਪ੍ਰਤੱਖ ਦੇਖਿਆ ਤਾਂ ਉਨ੍ਹਾਂ ਫੁਰਮਾਇਆ ਕਿ ਇਸ ਭੇਤ, ਇਸ ਰਮਜ਼ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ ਕਿਉਂਕਿ ਹਰ ਜੀਵ ਹਰ ਵਿਅਕਤੀ ਆਮਤੌਰ ਤੇ ਮਾਇਆ ਅਤੇ ਦੁਨਿਆਵੀ ਗੱਲਾਂ ਵਿਚ ਗਲਤਾਨ ਹੋ ਚੁੱਕਾ ਹੈ।। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਹਰ ਥਾਂ ਹਰ ਪਾਸੇ ਗੋਬਿੰਦ ਦਾ ਹੀ ਪਸਾਰਾ ਹੈ ਅਤੇ ਇਸ ਗੋਬਿੰਦੁ ਬਿਨਾਂ ਹੋਰ ਕੋਈ ਨਹੀਂ (ਭਾਵੇਂ ਨਾਮਦੇਵ ਜੀ ਨੇ ਆਪਣੇ ਬੇਟੇ ਦਾ ਨਾਮ ਗੋਬਿੰਦ ਵੀ ਰੱਖਿਆ ਹੋਇਆ ਸੀ) ਨਾਮਦੇਵ ਜੀ ਇਸ ਦੀ ਮਿਸਾਲ ਵੀ ਪੇਸ਼ ਕਰਦੇ ਹਨ ਕਿ ਜਿਵੇਂ ਇਕ ਧਾਗਾ ਹੋਵੇ ਤਾਂ ਉਸ ਵਿਚ ਸੈਂਕੜੇ ਹਜ਼ਾਰਾਂ ਮਣਕੇ ਪ੍ਰੋਤੇ ਹੋਣ ਇਸੇ ਪ੍ਰਕਾਰ ਉਸ ਗੋਬਿੰਦ ਦੀ ਹੀ ਸਾਰੀ ਸ਼ਕਤੀ, ਸਾਰੀ ਕਾਇਨਾਤ ਵਿਚ ਵਿਚਰੀ ਹੋਈ ਹੈ। ਜਿਸ ਪ੍ਰਕਾਰ ਕਪੜਾ ਬੁਣਨ ਵੇਲੇ ਤਾਣੇ ਪੇਟੇ ਵਿਚ ਸਾਰੇ ਧਾਗੇ ਰਲੇ ਮਿਲੇ ਹੋਏ ਹੁੰਦੇ ਹਨ, ਇਸ ਪ੍ਰਕਾਰ ਹੀ ਉਹ ਪਰਮਾਤਮਾ, ਉਹ ਗੋਬਿੰਦੁ ਇਸ ਸੰਸਾਰ ਵਿਚ ਰਮਿਆ ਹੋਇਆ ਹੈ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਜਲ ਦੀਆਂ ਤਰੰਗਾਂ, ਪਾਣੀ ਦੀ ਝੱਗ ਅਤੇ ਪਾਣੀ ਦੇ ਬੁਲਬੁਲੇ ਜਲ ਤੋਂ ਭਿੰਨ ਨਹੀਂ ਹੁੰਦੇ ਉਸ ਪ੍ਰਕਾਰ ਹੀ ਇਹ ਸੰਸਾਰ

ਰੂਪੀ ਪ੍ਰਪੰਚ ਉਸ ਪਾਰਬ੍ਰਹਮ ਦੀ ਲੀਲਾ ਹੈ ਸਾਰਾ ਜਗਤ, ਸਾਰਾ ਬ੍ਰਹਿਮੰਡ ਸਾਰੀ ਕਾਇਨਾਤ ਜੋ ਉਸ ਦੀ ਰਚਨਾ ਹੈ ਵਿਚਾਰ ਕੇ ਦੇਖਿਆ ਜਾਵੇ ਤਾਂ ਉਸ ਕਾਦਰ ਤੋਂ ਵਖਰੀ ਨਹੀਂ ਹੈ।

ਇਸ ਸਾਰੀ ਸ੍ਰਿਸਟੀ ਦਾ ਪ੍ਰਪੰਚ ਦੇਖ ਕੇ ਹਰ ਜੀਵਤ ਪ੍ਰਾਣੀ ਦੇ ਮਨ ਵਿਚ ਇਹ ਧਾਰਣਾ ਬਣ ਚੁੱਕੀ ਹੋਈ ਹੈ ਕਿ ਇਹ ਪਦਾਰਥ ਹਮੇਸ਼ਾਂ ਸਾਡੇ ਨਾਲ ਨਿਭਣ ਵਾਲੇ ਜਾਂ ਸਾਥ ਦੇਣ ਵਾਲੇ ਹਨ। ਇਹ ਪਦਾਰਥ, ਇਹ ਮਾਇਆ ਸੁਪਨੇ ਦੀ ਨਿਆਈਂ ਹਨ। ਪਰੰਤੂ ਇਸ ਇਨਸਾਨ ਨੇ ਇਨ੍ਹਾਂ ਪਦਾਰਥਾਂ ਨੂੰ ਸੱਚ ਕਰਕੇ ਜਾਣਿਆ ਹੈ। ਜਿਸ ਜੀਵ ਨੂੰ ਗੁਰੂ ਦਾ ਉਪਦੇਸ਼ ਨੇਕੀ ਵਾਲਾ ਹੋਵੇ, ਅੱਛੀ ਸਮਝ ਵਾਲਾ ਹੋਵੇ ਤਾਂ ਉਹ ਜੀਵ ਸਾਰੇ ਭੁਲੇਖਿਆਂ ਤੋਂ ਜਾਗ੍ਰਿਤ ਹੋ ਜਾਂਦਾ ਹੈ, ਭਾਵ ਜਾਗ ਜਾਂਦਾ ਹੈ। ਉਸ ਜੀਵ ਦੀ ਦ੍ਰਿਸ਼ਟੀ ਪਾਰਬ੍ਰਹਮ ਨਾਲ ਇੱਕ ਮਿੱਕ ਹੋ ਜਾਂਦੀ ਹੈ। ਜੀਵ ਦੇ ਮਨ ਦੀ ਦਸ਼ਾ ਬਦਲ ਜਾਂਦੀ ਹੈ। ਉਸ ਨੂੰ ਤਸੱਲੀ ਆ ਜਾਂਦੀ ਹੈ, ਉਸ ਨੂੰ ਗਿਆਨ ਹੋ ਜਾਂਦਾ ਹੈ ਕਿ ਇਸ ਜੀਵ ਦਾ ਇਨ੍ਹਾਂ ਦੁਨਿਆਵੀ ਪਦਾਰਥਾਂ ਨੇ ਸਾਥ ਨਹੀਂ ਦੇਣਾ।

ਇਸ ਸ਼ਬਦ ਦੇ ਅਖੀਰ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਐ ਜੀਵ ਆਪਣੇ ਹਿਰਦੇ ਵਿਚ ਵਿਚਾਰ ਕਰਕੇ ਦੇਖ ਕਿ ਇਹ ਜੋ ਸੰਸਾਰ ਦੀ ਸਾਰੀ ਰਚਨਾ ਹੋਈ ਹੈ, ਇਸ ਸਾਰੀ ਸ੍ਰਿਸ਼ਟੀ, ਸਾਰੀ ਕਾਇਨਾਤ, ਸਾਰੇ ਬ੍ਰਹਿਮੰਡ ਵਿਚ ਹਰ ਘਟ ਵਿਚ; ਹਿਰਦੇ ਅੰਦਰ ਉਹ ਸਰਬ ਨਿਰੰਤਰ, ਉਹ ਇਕ ਅਕਾਲ ਪੁਰਖ ਜਿਹੜਾ ਨਿਰਭਉ ਹੈ, ਨਿਰਵੈਰ ਹੈ, ਅੰਤਰਜਾਮੀ ਹੈ, ਵੱਸਦਾ ਹੈ। 'ਉਸ ਨੂੰ ਨਾਮਦੇਵ' ਜੀ ਨੇ ਮੁਰਾਰੀ ਕਰਕੇ ਸੰਬੋਧਨ ਕੀਤਾ ਹੈ। ਹੋ ਸਕਦਾ ਹੈ ਕਿ ਨਾਮਦੇਵ ਜੀ ਕੇਵਲ ਉਸ ਨੂੰ ਮੁਰਾਰੀ ਕਹਿ ਕੇ ਹੀ ਆਪਣਾ ਇਸ਼ਟ ਮੰਨਦੇ ਹੋਣ। ਕ੍ਰਿਸ਼ਨ ਜੀ ਨੂੰ ਮੁਰਾਰੀ ਕਹਿ ਕੇ ਵੀ ਸੰਬੋਧਨ ਕੀਤਾ ਜਾਂਦਾ ਹੈ। ਕਿਉਂਕੀ ਸ਼੍ਰੀ ਕ੍ਰਿਸ਼ਨ ਨੇ ਮੁਰਾਸੁਰ ਨੂੰ ਮਾਰਿਆ ਸੀ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮੁਰਾਸੁਰ ਕੌਣ ਸੀ ? ਮੈਂ ਪਹਿਲੇ ਵੀ ਕਹਿ ਚੁੱਕਾ ਹਾਂ ਕਿ ਦੇਵਤਿਆਂ ਅਤੇ ਦੈਂਤਾ ਦਾ ਪਿਤਾ ਕਸ਼ਯਪ ਸੀ। ਇਸ ਦੀਆਂ 13 ਪਤਨੀਆਂ ਸਨ। ਪੁਰਾਣਾਂ ਅਨੁਸਾਰ ਉਸ ਦੀ ਇਕ ਪਤਨੀ ਦਾ ਨਾਂ ਦਿਤੀ ਸੀ ਅਤੇ ਦੂਸਰੀ ਪਤਨੀ ਦਾ ਨਾਮ ਅਦਿਤੀ ਸੀ। ਜੋ ਦਿਤੀ ਪਤਨੀ ਤੋਂ ਉਲਾਦ ਪੈਦਾ ਹੋਈ ਉਹ ਦੈਂਤ ਜਾਂ ਅਸੁਰ ਕਹਿਲਾਈ ਅਤੇ ਜਿਨ੍ਹਾਂ ਦਾ ਜਨਮ ਅਦਿਤੀ ਪਤਨੀ ਤੋਂ ਹੋਇਆ, ਉਹ ਸੁਰ ਜਾਂ ਦੇਵ ਕਹਾਏ ਹਨ। ਮੁਰਾਸੁਰ ਕਸ਼ਯਪ ਰਿਸ਼ੀ ਦਾ ਪੁੱਤਰ ਇਕ ਅਸੁਰ ਸੀ। ਇਹ ਨਰਕਾ ਸੁਰ ਦੀ ਰਾਜਧਾਨੀ ਪ੍ਰਾਗ ਜੋਤਿਸ਼ਪੁਰ ਦਾ ਪਹਿਰੇਦਾਰ ਸੀ। ਪ੍ਰਾਗ-ਜੋਤਿਸ਼ਪੁਰ ਅੱਜ ਕਲ੍ਹ ਗੁਹਾਟੀ ਨਾਮ ਤੋਂ ਪ੍ਰਸਿੱਧ ਹੈ ਜੋ ਕਿ ਅਸਾਮ ਵਿਚ ਹੈ। ਸ਼੍ਰੀ ਕ੍ਰਿਸ਼ਨ ਨੇ ਨਰਕਾਸੁਰ ਉਤੇ ਹਮਲਾ ਕਰਦੇ ਸਮੇਂ ਪਹਿਲਾਂ ਮੁਰਾਸੁਰ ਨੂੰ ਮਾਰਿਆ ਸੀ ਅਤੇ ਇਸ ਕਰਕੇ ਹੀ ਸ਼੍ਰੀ ਕਿਸ਼ਨ ਦਾ ਨਾਂ "ਕ੍ਰਿਸ਼ਨ ਮੁਰਾਰੀ" ਵੀ ਕਿਹਾ ਜਾਂਦਾ ਹੈ।

**ਭਾਵ ਅਰਥ :** - ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫੁਰਮਾਉਂਦੇ ਹਨ ਕਿ ਐ ਜੀਵ ਆਪਣੇ ਹਿਰਦੇ ਵਿਚ ਝਾਤੀ ਮਾਰਕੇ ਦੇਖ ਲਵੋ ਕਿ ਉਹ ਪਰਮਾਤਮਾ ਜਿਸ ਨੂੰ ਨਾਮਦੇਵ ਜੀ ਮੁਰਾਰੀ ਦੀ ਸੰਗਿਆ ਦਿੰਦੇ ਹਨ, ਘਟ-ਘਟ ਵਿਚ ਵਸਿਆ ਹੋਇਆ ਹੈ। ਇਹ ਸਾਰੀ ਉਸ ਦੀ ਰਚੀ ਹੋਈ ਖੇਡ ਹੈ। ਨਾਮਦੇਵ ਜੀ ਉਸ ਨੂੰ ਗੋਬਿੰਦੁ, ਗੋਬਿੰਦੁ ਕਰਕੇ ਵੀ ਪੁਕਾਰਦੇ ਹਨ ਅਤੇ ਕਹਿੰਦੇ ਹਨ ਕਿ ਗੋਬਿੰਦ ਬਿਨਾਂ ਕੋਈ ਨਹੀਂ ਹੈ।

# ਰਾਗੁ ਆਸਾ
# ਆਨੀਲੇ ਕੁੰਭ ਭਰਾਈਲੇ ਊਦਕ

## ਮੂਲ ਸ਼ਬਦ

ਆਨੀਲੇ ਕੁੰਭ ਭਰਾਈਲੇ ਊਦਕ
ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ
ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ ॥
ਮਹਾ ਅਨੰਦ ਕਰੇ ਸਦ ਕੇਲਾ ॥ ੧ ॥ ਰਹਾਉ
ਆਨੀਲੇ ਫੂਲ ਪਰੋਈਲੇ ਮਾਲਾ
ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ,
ਬੀਠਲੁ ਭੈਲਾ ਕਾਇ ਕਰਉ ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ
ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ
ਬੀਠਲੁ ਭੈਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ
ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ
ਪੂਰਿ ਰਹਿਓ ਤੂ ਸਰਬ ਮਹੀ ॥੪॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 485)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਆਨੀਲੇ | = | ਲਿਆਂਦਾ ਗਿਆ । |
| 2. | ਕੁੰਭ | = | ਘੜਾ । |

| | | | |
|---|---|---|---|
| 3. | ਭਰਾਈਲੇ | = | ਪਾਣੀ ਨਾਲ ਭਰਿਆ ਹੋਇਆ। |
| 4. | ਊਦਕ | = | ਪਾਣੀ । |
| 5. | ਠਾਕੁਰ | = | ਹਿੰਦੂ ਧਰਮ ਵਿਚ ਠਾਕੁਰ ਬੁੱਤ ਨੂੰ ਕਿਹਾ ਜਾਂਦਾ ਹੈ, ਇਸ ਨੂੰ ਮੂਰਤੀ ਵੀ ਕਹਿੰਦੇ। |
| 6. | ਕਉ | – | ਨੂੰ। |
| 7. | ਕਰਉ | = | ਮੈਂ ਕਰਾਂਵਾਂ ਭਾਵ ਠਾਕੁਰ ਨੂੰ ਇਸ਼ਨਾਨ ਕਰਾਉਣਾ। |
| 8. | ਬਾਇਆਲੀਸ | = | 42 ਲੱਖ। ਬਤਾਲੀ ਲੱਖ, ਜੀਵ ਪਾਣੀ ਵਿਚ ਬਿਰਾਜਮਾਨ ਹਨ। ਇਸ ਸੰਸਾਰ ਵਿਚ 84 ਲੱਖ ਜੂਨ ਮਿੱਥੀ ਗਈ ਹੈ। ਜਿਵੇਂ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਤੋਂ ਉਤਪਤੀ। ਸਾਰੇ ਸੰਸਾਰ ਦੀ ਉਤਪਤੀ ਇਨ੍ਹਾਂ ਚਾਰ ਖਾਣੀਆਂ ਵਿਚੋਂ ਮੰਨੀ ਗਈ ਹੈ ਪਰੰਤੂ ਨਾਮਦੇਵ ਜੀ ਇਕ ਨਵੀਂ ਥੀਊਰੀ ਦਿੰਦੇ ਹਨ ਕਿ ਜਲ ਵਿਚ 42 ਬਤਾਲੀ ਲੱਖ ਜੀਵ ਰਹਿੰਦੇ ਹਨ ਅਤੇ 42 ਬਤਾਲੀ ਲੱਖ ਜੀਵ ਇਸ ਧਰਤੀ ਉੱਤੇ ਵਿਚਰਦੇ ਹਨ। |
| 9. | ਜੀ | = | ਜੀਵ। |
| 10. | ਬਿਠਲੁ | = | ਨਾਮਦੇਵ ਜੀ ਦਾ ਇਸ਼ਟ, ਭਾਵ ਕ੍ਰਿਸ਼ਨ ਜੀ, ਵਿਸ਼ਨੂੰ ਦੇਵਤਾ ਵੀ। |
| 11. | ਭੈਲਾ | = | ਰਹਿੰਦਾ, ਵਸਦਾ, ਮੌਜੂਦ, ਹੋਂਦ। |
| 12. | ਕਾਇ | = | ਕਿਉਂ, ਕਾਹਦੇ ਲਈ। |
| 13. | ਜਤ੍ਰ ਜਾਉ | = | ਜਿੱਥੇ ਜਾਉ ਭਾਵ ਮੈਂ ਜਿੱਧਰ ਵੀ ਜਾਵਾਂ । |
| 14. | ਤਤ੍ਰ | = | ਉੱਥੇ। |
| 15. | ਬੀਠਲੁ | = | ਕ੍ਰਿਸ਼ਨ ਰੂਪੀ ਇਸ਼ਟ। |
| 16. | ਕੇਲਾ | = | ਅਨੰਦ, ਖੁਸ਼। |
| 17. | ਆਨੀਲੇ | = | ਲਿਆਂਦੇ। |
| 18. | ਪਰੋਈਲੇ | = | ਪਰੋਣਾ, ਹਾਰ ਬਣਾਉਣੇ। |
| 19. | ਬਾਸੁ | = | ਸੁਗੰਧੀ, ਵਾਸ਼ਨਾ, ਸੁਗੰਧ। |
| 20. | ਭਵਰਹ | = | ਭੌਰੇ । |
| 21. | ਨੈਵੇਦੁ | = | ਕਿਸੇ ਮੂਰਤੀ ਅੱਗੇ ਖਾਣ ਲਈ ਪਦਾਰਥਾਂ ਨੂੰ ਭੇਟ ਕਰਨਾ । |
| 22. | ਈਭੈ | = | ਹੇਠਾਂ। |
| 23. | ਉਭੈ | = | ਉਤਾਂਹ । |
| 24. | ਥਾਨ ਥਨੰਤਰ | = | ਹਰ ਜਨਮ ਵਿਚ ਵਿਰਾਜਮਾਨ । |

25. ਪ੍ਰਣਵੈ = ਬੇਨਤੀ ਕਰਦਾ ਹੈ।
26. ਸਰਬ ਮਹੀ = ਸਾਰੀ ਧਰਤੀ, ਸਾਰੀ ਸ੍ਰਿਸ਼ਟੀ, ਸਾਰੀ ਕਾਇਨਾਤ।

**ਅਰਥ**

ਨਾਮਦੇਵ ਜੀ ਆਸਾ ਰਾਗ ਵਿਚ ਉਚਾਰਦੇ ਹਨ ਕਿ ਜੇਕਰ ਮੈਂ ਪਾਣੀ ਦਾ ਭਰਿਆ ਹੋਇਆ ਘੜਾ ਲਿਆਵਾਂ ਅਤੇ ਜਲ ਨਾਲ ਆਪਣੇ ਠਾਕੁਰ ਜਾਂ ਇਸ਼ਟ ਦੇ ਇਸ਼ਨਾਨ ਕਰਾਵਾਂ ਤਾਂ ਉਹ ਜਲ ਵੀ ਆਪਣੇ ਇਸ਼ਟ ਜਾਂ ਠਾਕੁਰ ਦੇ ਇਸ਼ਨਾਨ ਲਈ ਸ਼ੁੱਧ ਨਹੀਂ ਹੋਵੇਗਾ ਕਿਉਂਕਿ ਉਸ ਜਲ ਵਿਚ ਬਤਾਲੀ ਲੱਖ (42 ਲੱਖ ਜੂਨਾਂ) ਦੇ ਜੀਵ ਰਹਿੰਦੇ ਹਨ। ਇਹ ਬਿਤਾਲੀ ਲੱਖ ਜੂਨਾ ਦੇ ਜੀਵ ਉਸ ਜਲ ਵਿਚ ਮੱਲ ਮੂੱਤਰ ਵੀ ਕਰਦੇ ਹੋਣਗੇ ਅਤੇ ਇਸ ਲਈ ਮੇਰਾ ਇਸ਼ਟ (ਜਿਸ ਨੂੰ ਉਸ ਨੇ ਬੀਠੁਲ ਦੀ ਸੰਗਿਆ ਦਿਤੀ ਹੈ) ਕਿਉਂ ਇਸ ਜਲ ਨਾਲ ਇਸ਼ਨਾਨ ਕਰੇ, ਜਦੋਂ ਕਿ ਇਹ ਜਲ ਅਪਵਿੱਤਰ ਹੈ। ਮੇਰੇ ਬਿਠਲੁ ਲਈ ਇਹ ਜਲ ਅਸ਼ੁੱਧ ਹੋਵੇਗਾ। ਮੇਰਾ ਬਿਠਲੁ, ਮੇਰਾ ਇਸ਼ਟ, ਮੇਰਾ ਪ੍ਰਭੂ, ਮੇਰਾ ਕ੍ਰਿਸ਼ਨ ਮੁਰਾਰੀ ਪਹਿਲਾਂ ਹੀ ਉਨ੍ਹਾਂ ਜੀਵਾਂ ਵਿਚ ਮਹਾਂ ਅਨੰਦ ਕਰ ਰਿਹਾ ਹੈ। ਨਾਮਦੇਵ ਮਹਾਰਾਜ ਜੀ ਮਹਾਰਾਸ਼ਟਰ ਦੇ ਨਿਵਾਸੀ ਸਨ ਜੋ ਕਿ 1270 ਈਸਵੀ ਵਿਚ ਇਸ ਸੰਸਾਰ ਵਿਚ ਅਵਤਾਰ ਧਾਰ ਕੇ ਆਏ ਸਨ। ਇੱਧਰ ਗੁਰੂ ਰਵਿਦਾਸ ਜੀ ਯੂ.ਪੀ. ਦੇ ਸ਼ਹਿਰ ਬਨਾਰਸ ਨੇੜੇ ਮਡੂਆ ਗਰੀਹ ਵਿਚ 1376 ਈਸਵੀ ਵਿਚ ਪੈਦਾ ਹੋਏ ਸਨ। ਰਵਿਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਇਸ ਪ੍ਰਕਾਰ ਹੀ ਆਪਣੇ ਵਿਚਾਰ ਵਿਅਕਤ ਕੀਤੇ ਹਨ ਜੋ ਰਾਗੁ ਗੂਜਰੀ ਵਿਚ ਹਨ। ਰਵਿਦਾਸ ਜੀ ਦਾ ਇਹ ਸ਼ਬਦ ਇਸ ਪ੍ਰਕਾਰ ਹੈ :-

ਦੂਧ ਤਾ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨਾ ਫੂਲੁ ਅਨੂਪੁ ਨਾ ਪਾਵਉ ॥ ੧ ॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤ ਬਸਹਿ ਇਕ ਸੰਗਾ ॥ ੨ ॥
ਧੂਪ ਦੀਪ ਨਈ ਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪ ॥
ਪੂਜਾ ਅਰਚਾ ਆਹਿ ਨਾ ਤੋਰੀ ॥
ਕਹਿ ਰਵਿਦਾਸ ਕਵਨ ਗਤਿ ਮੋਰੀ ॥੫ ॥੧ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 525)

ਇਸ ਸ਼ਬਦ ਵਿਚ ਗੁਰੂ ਰਵਿਦਾਸ ਜੀ ਫਰਮਾਉਂਦੇ ਹਨ ਕਿ ਫੁੱਲ ਨੂੰ ਭੌਰੇ ਨੇ ਵਿਗਾੜਿਆ ਅਤੇ ਜਲੁ ਨੂੰ ਮੀਨਿ ਜਾਂ ਮੱਛਲੀ ਨੇ ਬਿਗਾੜ ਦਿੱਤਾ ਹੈ। ਗੁਰੂ ਰਵਿਦਾਸ ਜੀ ਦੀ ਅਤੇ ਬ੍ਰਹਮ ਗਿਆਨੀ ਨਾਮਦੇਵ ਜੀ ਦੀ ਬਾਣੀ ਵਿੱਚ ਕਿੰਨੀ ਸਮਾਨਤਾ ਅਤੇ ਇਕਸਾਰਤਾ ਹੈ ।ਨਾਮਦੇਵ ਜੀ ਫਰਮਾਉਂਦੇ ਹਨ ਕਿ ਜਲ ਵਿਚ ਬਿਆਲੀ ਲੱਖ ਜੂਨਾਂ ਦੇ ਜੀਵ ਰਹਿੰਦੇ ਹਨ ਅਤੇ ਮੇਰਾ ਬਿਠਲੁ ਇਸ ਤਰ੍ਹਾਂ ਦੇ ਜਲ ਦੇ ਇਸ਼ਨਾਨ ਕਰਨ ਤੋਂ ਪਹਿਲਾਂ ਹੀ ਨਿਰਮਲ ਹੈ ਅਤੇ ਉਹ ਆਪਣੇ ਚੋਜ ਕਰ ਰਿਹਾ ਹੈ ਅਤੇ ਮਹਾਂ ਅਨੰਦ ਮਾਣ ਰਿਹਾ ਹੈ ਤਾਂ ਦੂਸਰੇ ਪਾਸੇ ਰਵਿਦਾਸ ਜੀ ਵੀ ਇਸ ਪ੍ਰਕਾਰ ਹੀ ਆਪਣੇ ਵਿਚਾਰ ਵਿਅੱਕਤ ਕਰਦੇ ਹਨ ।

ਨਾਮਦੇਵ ਜੀ ਅੱਗੋਂ ਫਿਰ ਆਪਣੀ ਬਾਣੀ ਵਿਚ ਬਿਆਨ ਕਰਦੇ ਹਨ ਕਿ ਜੇਕਰ ਮੈਂ ਫੁੱਲ ਲਿਆਵਾਂ ਉਨ੍ਹਾਂ ਦੀ ਮਾਲਾ ਪਰੋਵਾਂ ਅਤੇ ਆਪਣੇ ਠਾਕੁਰ ਦੀ ਪੂਜਾ ਕਰਾਂ ਤਾਂ ਇਨ੍ਹਾਂ ਫੁੱਲਾਂ ਨਾਲ ਵੀ ਠਾਕੁਰ ਜੀ ਦੀ ਪੂਜਾ ਪਰਵਾਨ ਹੋਈ ਨਹੀਂ ਸਮਝੀ ਜਾਵੇਗੀ ਕਿਉਂਕਿ ਇਨ੍ਹਾਂ ਫੁੱਲਾਂ ਦੀ ਸੁਗੰਧੀ ਤਾਂ ਪਹਿਲੇ ਭੌਰਿਆਂ ਨੇ ਲਈ ਹੋਈ ਹੈ ਅਤੇ ਫੁੱਲ ਜੂਠੇ ਕੀਤੇ ਹੋਏ ਹਨ ਅਤੇ ਮੇਰਾ ਬਿਠਲੁ ਪਹਿਲੇ ਹੀ ਉਨ੍ਹਾਂ ਵਿਚ ਵਸਦਾ ਹੈ ਅਤੇ ਉਹ ਸੁਗੰਧੀ ਲੈ ਰਿਹਾ ਹੈ। ਮੇਰਾ ਬਿਠਲੁ ਇਸ ਪ੍ਰਕਾਰ ਦੀ ਪੂਜਾ ਪ੍ਰਵਾਨ ਨਹੀਂ ਕਰੇਗਾ ।ਰਵਿਦਾਸ ਜੀ ਵੀ ਆਪਣੇ ਸ਼ਬਦ ਵਿਚ ਫਰਮਾਉਂਦੇ ਹਨ ਕਿ ਫੁੱਲ ਨੂੰ ਪਹਿਲਾਂ ਭੌਰੇ ਨੇ ਵਿਗਾੜਿਆ ਹੋਇਆ ਹੈ ।ਜਿਵੇਂ ਫੂਲ ਭਵਹਿ ਜਲੁ ਮੀਨਿ ਬਿਗਾਰਿਓ ।

ਨਾਮਦੇਵ ਜੀ ਅੱਗੋਂ ਫਿਰ ਆਪਣੀ ਬਾਣੀ ਵਿਚ ਬਿਆਨ ਕਰਦੇ ਹਨ ਕਿ ਜੇਕਰ ਮੈਂ ਦੁੱਧ ਲਿਆਵਾਂ ਅਤੇ ਖੀਰ ਰਿੰਨ੍ਹਾਂ ਅਤੇ ਆਪਣੇ ਠਾਕੁਰ ਜੀ ਨੂੰ ਖਾਣ ਲਈ ਇਹ ਉੱਤਮ ਪਦਾਰਥ ਉਨ੍ਹਾਂ ਅੱਗੇ ਭੇਟ ਧਰਾਂ ਤਾਂ ਫਿਰ ਇਹ ਸੁਆਦੀ ਭੋਜਨ ਵੀ ਮੇਰੇ ਠਾਕੁਰ ਨੂੰ ਪਰਵਾਨ ਨਹੀਂ ਹੋਵੇਗਾ ਕਿਉਂਕਿ "ਪਹਿਲੇ ਦੂਧੁ ਬਿਟਾਰਿਓ ਬਛਰੈ" ਭਾਵ ਦੁੱਧ ਨੂੰ ਬਛੜੇ ਨੇ ਪਹਿਲੇ ਹੀ ਜੂਠਾ ਕਰਕੇ ਖਰਾਬ ਕੀਤਾ ਹੋਇਆ ਹੈ। ਨਾਮਦੇਵ ਜੀ ਦਾ ਬਿਠਲੁ ਇਹ ਸੁਆਦੀ ਭੋਜਨ ਨੂੰ ਪ੍ਰਵਾਨ ਨਹੀਂ ਕਰੇਗਾ ਕਿਉਂਕਿ ਨਾਮਦੇਵ ਜੀ ਦਾ ਬਿਠਲੁ ਤਾਂ ਪਹਿਲੋਂ ਹੀ ਉਸ ਬਛੜੇ ਵਿੱਚ ਵੱਸਦਾ ਹੈ ਅਤੇ ਉਹ ਆਪ ਹੀ ਦੁੱਧ ਪੀ ਰਿਹਾ ਸੀ। ਨਾਮਦੇਵ ਜੀ ਫਰਮਾਉਂਦੇ ਹਨ ਕਿ ਮੇਰਾ ਬਿਠਲੁ ਇਨ੍ਹਾਂ ਚੀਜ਼ਾਂ ਨੂੰ ਪ੍ਰਵਾਨ ਨਹੀਂ ਕਰੇਗਾ। ਇਸ ਪ੍ਰਕਾਰ ਹੀ ਰਵਿਦਾਸ ਜੀ ਆਪਣੇ ਰਾਗ ਗੂਜਰੀ ਸ਼ਬਦ ਵਿਚ ਵੀ ਬਿਆਨ ਕਰਦੇ ਹਨ ਕਿ "ਦੂਧੁ ਤ ਬਛਰੈ ਥਨਹੁ ਬਿਟਾਰੀਓ" ਭਾਵ ਦੁੱਧ ਨੂੰ ਬਛੜੇ ਨੇ ਪਹਿਲੋਂ ਹੀ ਜੂਠਾ ਕੀਤਾ ਹੋਇਆ ਹੁੰਦਾ ਹੈ। ਨਾਮਦੇਵ ਜੀ ਆਪਣੀ ਬਾਣੀ ਵਿਚ ਫਰਮਾਉਂਦੇ ਹਨ ਕਿ ਈਭੈ ਬੀਠਲੁ ਭਾਵ ਹੇਠਾ ਅਤੇ ਊਭੈ ਬੀਠਲੁ ਭਾਵ ਉਪਰ ਇਹ ਪਰਮਾਤਮਾ ਵਿਰਾਜਮਾਨ ਹੈ। ਨਾਮਦੇਵ ਜੀ ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਸਾਰਾ ਸੰਸਾਰ, ਸਾਰੀ ਸ੍ਰਿਸ਼ਟੀ ਇਸ ਬਿਠਲੁ ਬਿਨਾਂ ਨਹੀਂ ਹੈ। ਅਖੀਰ ਵਿਚ ਨਾਮਦੇਵ ਜੀ ਕਹਿੰਦੇ ਹਨ ਕਿ ਐ ਪਰਮਾਤਮਾ ਮੈਂ ਤੈਨੂੰ ਨਮਸਕਾਰ ਕਰਦਾ ਹਾਂ ਕਿ ਤੂੰ ਹੀ ਸਾਰੀ ਸ੍ਰਿਸ਼ਟੀ ਵਿਚ ਅਤੇ ਹਰ ਥਾਂ ਵਿਚ ਵਿਰਾਜਮਾਨ ਹੈਂ।

**ਭਾਵ ਅਰਥ** = ਸ਼੍ਰੋਮਣੀ ਭਗਤ ਨਾਮਦੇਵ ਜੀ ਕ੍ਰਾਂਤੀਕਾਰੀ ਅਤੇ ਸਮਾਜ ਸੁਧਾਰਕ ਹੋਏ ਹਨ। ਗੁਰੂ

ਗ੍ਰੰਥ ਸਾਹਿਬ ਵਿਚ ਦਰਜ ਇਹ ਸ਼ਬਦ ਹਿੰਦੂ ਸਮਾਜ ਵਿਚ ਪ੍ਰਚਲਿਤ ਗਲਤ ਧਾਰਨਾਵਾਂ ਨੂੰ ਸੁਧਾਰਣ ਦਾ ਇਕ ਮੀਲ ਪੱਥਰ ਹੈ। ਹਿੰਦੂ ਸਮਾਜ ਵਿਚ ਇਹ ਪ੍ਰਚਲਿਤ ਧਾਰਨਾਵਾਂ ਹਨ ਕਿ ਠਾਕੁਰਾਂ ਨੂੰ ਜਲ ਨਾਲ ਇਸ਼ਨਾਨ ਕਰਵਾਇਆ ਜਾਵੇ, ਠਾਕੁਰਾਂ ਦੀ ਫੁੱਲਾਂ ਨਾਲ ਅਰਾਧਨਾ ਕੀਤੀ ਜਾਵੇ। ਠਾਕੁਰ ਨੂੰ ਖੀਰ, ਕੜਾਹ, ਪੂਰੀਆਂ ਨਾਲ ਭੋਗ ਲਗਾਇਆ ਜਾਵੇ। ਨਾਮਦੇਵ ਜੀ ਇਨ੍ਹਾਂ ਸਾਰੀਆਂ ਧਾਰਨਾਵਾਂ ਨੂੰ ਰੱਦ ਕਰਦੇ ਹੋਏ ਇਹ ਫ਼ੁਰਮਾਨ ਕਰਦੇ ਹਨ ਕਿ ਉਹ ਬਿਠਲੁ ਸਾਰੀ ਸ੍ਰਿਸ਼ਟੀ, ਕਾਇਨਾਤ, ਸਾਰੇ ਬ੍ਰਹਿਮੰਡ ਵਿਚ ਵਿਚਰ ਰਿਹਾ ਹੈ ਅਤੇ ਮੈਂ ਪਰਮਾਤਮਾ ਨੂੰ ਇਨ੍ਹਾਂ ਸਾਰੀਆਂ ਰੀਤਾਂ ਰਿਵਾਜ਼ਾਂ ਤੋਂ ਉੱਪਰ ਉੱਠ ਕੇ ਨਮਸਕਾਰ ਕਰਦਾ ਹਾਂ।

# ਰਾਗੁ ਆਸਾ
# ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ

## ਮੂਲ ਸ਼ਬਦ

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥ ੧ ॥
ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧ ॥ ਰਹਾਉ ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥
ਰਾਮ ਨਾਮ ਬਿਨੁ ਘਰੀਅ ਨਾ ਜੀਵਉ ॥੨ ॥
ਭਗਤਿ ਕਰਉ ਹਰਿ ਕੇ ਗੁਨ ਗਾਵਉ
ਆਠ ਪਹਰ ਅਪਨਾ ਖਸਮੁ ਧਿਆਵਉ ॥੩ ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪ ॥੨ ॥

(ਸ੍ਰੀ ਆਦਿ ਗ੍ਰੰਥ ਪੰਨਾ 485)

## ਪਦ ਅਰਥ :

| | ਸ਼ਬਦ | | ਅਰਥ |
|---|---|---|---|
| 1. | ਗਜੁ | = | ਕੱਪੜੇ ਦੇ ਵਿਉਪਾਰੀਆਂ ਜਾਂ ਦਰਜੀਆਂ ਪਾਸ ਕੱਪੜਾ ਮਿਣਨ ਲਈ ਲੋਹੇ ਜਾਂ ਕੱਪੜੇ ਦਾ ਇਕ ਪੈਮਾਨਾ ਹੁੰਦਾ ਹੈ, ਜਿਸ ਨੂੰ ਗਜ ਆਖਿਆ ਜਾਂਦਾ ਹੈ। ਪੁਰਾਣੇ ਜ਼ਮਾਨਿਆਂ ਵਿਚ ਇਸ ਲੋਹੇ ਦੇ ਪੈਮਾਨੇ ਵਿਚ ਸੋਲਾਂ ਗਿਰ੍ਹੇ ਹੁੰਦੇ ਸਨ ਪਰੰਤੂ ਅੱਜ ਕੱਲ ਮੀਟਰਿਕ ਸਿਸਟਮ ਹੋਣ ਕਰਕੇ ਗਿਰ੍ਹੇ ਦੇ ਥਾਂ ਸੈਂਟੀਮੀਟਰ ਹੀ ਵਰਤੋਂ ਵਿਚ ਆਉਂਦੇ ਹਨ। |
| 2. | ਕਾਤੀ | = | ਕੱਪੜਾ ਕੱਟਣ ਵਾਲਾ ਇਕ ਯੰਤਰ ਜਿਸ ਨੂੰ ਕੈਂਚੀ ਕਿਹਾ ਜਾਂਦਾ ਹੈ। |
| 3. | ਮਪਿ ਮਪਿ | = | ਮਿਣਤੀ ਕਰਕੇ ਭਾਵ ਪੂਰੀ ਤਰ੍ਹਾਂ ਸੋਚ ਸਮਝਕੇ ਅਤੇ ਗਿਣਤੀ ਮਿਣਤੀ ਕਰਕੇ। |

4. ਕਾਟਉ = ਮੈਂ ਕਟ ਰਿਹਾ ਹਾਂ। ਭਾਵ ਖਤਮ ਕਰ ਰਿਹਾ ਹਾਂ

5. ਫਾਸੀ = ਫਾਹੀ, ਮੌਤ ਵੇਲੇ ਜਿਹੜੀ ਬੰਦੇ ਦੇ ਗਲ ਵਿਚ ਮੌਤ ਦਾ ਫਾਂਸੀ ਦਾ ਫੰਦਾ ਪੈਂਦਾ, ਹੈ ਉਸ ਨੂੰ ਖ਼ਤਮ ਕਰ ਰਿਹਾ ਹਾਂ ਭਾਵ ਕੱਟ ਰਿਹਾ ਹਾਂ।

6. ਕਹਾ ਕਰਉ ਜਾਤੀ = ਜਾਤ ਦੀ ਕੋਈ ਪ੍ਰਵਾਹ ਨਹੀਂ ਕਰਦਾ। ਜਾਤ ਕੀ ਹੈ ? ਜਾਤ ਇਕ ਸਮਾਜਿਕ ਕੋਹੜ ਹੈ ਜੋ ਸਮਾਜ ਵਿਚ ਇਕ ਦੂਜੇ ਨੂੰ ਵੱਖ ਕਰਨ ਵਾਲੀ ਵੰਡ ਹੈ। ਜਾਤ ਵਿੱਵਸਥਾ ਹੋਣ ਕਰਕੇ ਰੋਟੀ, ਬੇਟੀ ਦੀ ਸਾਂਝ ਬ੍ਰਾਦਰੀਆਂ ਵਿਚ ਨਹੀਂ ਹੁੰਦੀ। ਇਸ ਦਾ ਮੂਲ ਨਸਲੀ ਭੇਦ ਹੈ, ਭੂਗੋਲਿਕ ਭੇਦ, ਇਤਿਹਾਸੀ ਵੈਰ, ਕਿਰਤ ਵਿਹਾਰ ਦੇ ਭੇਦ ਆਦਿ ਅਨੇਕ ਹਨ। ਜਾਤ ਦੀ ਵੰਡ ਕਿਸੇ ਨਾ ਕਿਸੇ ਸ਼ਕਲ ਵਿਚ ਸਾਰੇ ਦੇਸਾਂ ਅਤੇ ਧਰਮਾਂ ਵਿਚ ਦੇਖੀ ਜਾਂਦੀ ਹੈ ਪਰੰਤੂ ਭਾਰਤ ਵਿਚ ਖਾਸ ਕਰਕੇ ਹਿੰਦੂ ਧਰਮ ਵਿਚ ਬਹੁਤ ਜ਼ਿਆਦਾ ਦੇਖੀ ਗਈ ਹੈ।

7. ਕਹ ਕਰਉ ਪਾਤੀ = ਨਾਮਦੇਵ ਜੀ ਫੁਰਮਾਨ ਕਰਦੇ ਹਨ ਕਿ ਮੈਂ ਪਾਤੀ ਦੀ ਵੀ ਕੋਈ ਪ੍ਰਵਾਹ ਨਹੀਂ ਕਰਦਾ। ਪਾਤੀ ਜਾਤ ਦੀ ਇਕ ਸਾਖ ਨੂੰ ਕਿਹਾ ਜਾਂਦਾ ਹੈ। ਪਾਤੀ ਫਿਰਕੇ ਜਾਂ ਗੋਤ ਨੂੰ ਵੀ ਕਹਿੰਦੇ ਹਨ ਇਸ ਦੇ ਅਰਥ ਹੋਰ ਵੀ ਹਨ ਜਿਵੇਂ ਕੁਲ, ਗੋਤਰ, ਖਾਨਦਾਨ ਆਦਿ ਆਦਿ ।

8. ਰਾਂਗਨਿ = ਪੁਰਾਣੇ ਜ਼ਮਾਨਿਆਂ ਵਿਚ ਕੱਪੜਿਆਂ ਨੂੰ ਛਾਪਣ ਦਾ ਅਤੇ ਸੀਉਣ ਦਾ ਕੰਮ ਕੇਵਲ ਇਕ ਵਿਸ਼ੇਸ ਜਾਤੀ ਨੂੰ ਹੀ ਕਰਨਾ ਪੈਂਦਾ ਸੀ। ਭਾਰਤ ਦੀ ਆਜ਼ਾਦੀ ਤੋਂ ਬਾਅਦ ਵੀ ਮੈਂ ਆਪ ਆਪਣੀ ਅੱਖੀਂ ਦੇਖਿਆ ਕਿ ਰਜਾਈਆਂ ਦੇ ਅਮਰੇ ਛਾਪੇ ਜਾਂਦੇ ਸਨ, ਜਿਨ੍ਹਾਂ ਨੂੰ ਆਮ ਤੌਰ ਤੇ ਛੀਂਬੇ ਜਾਤੀ ਦੇ ਨਾਲ ਸੰਬੰਧਿਤ ਲੋਕੀ ਹੀ ਕਰਦੇ ਸਨ। ਕੱਪੜੇ ਸੀਉਣ ਦਾ ਵੀ ਧੰਦਾ ਕੇਵਲ ਇਸ ਜਾਤ ਨਾਲ ਹੀ ਸੰਬੰਧਤ ਮੰਨਿਆ ਗਿਆ ਹੈ। ਇਸ ਨਾਲ ਨਾਮਦੇਵ ਜੀ ਨੇ ਰਾਂਗਨਿ ਸ਼ਬਦ ਵਰਤਿਆ ਹੈ, ਜਿਸਦਾ ਅਰਥ ਹੈ ਕਿ ਇਹ ਉਹ ਬਰਤਨ ਜਾਂ ਮੱਟ ਹੁੰਦਾ ਹੈ, ਜਿਸ ਵਿਚ ਲਲਾਰੀ ਰੰਗ ਘੋਲ ਲੈਂਦਾ ਹੈ ਅਤੇ ਫਿਰ ਲੋੜ ਮੁਤਾਬਿਕ ਉਸ ਵਿੱਚੋਂ ਕੱਢ-ਕੱਢ ਕੇ ਵਰਤਦਾ ਰਹਿੰਦਾ ਹੈ।

8. ਰਾਂਗਉ = ਮੈਂ ਰੰਗਦਾ ਹਾਂ। ਭਾਵ ਕੱਪੜੇ ਰੰਗਣ ਦਾ ਵੀ ਕੰਮ ਕਰਦਾ ਹਾਂ। ਨਾਮਦੇਵ ਜੀ ਦੀ ਬਾਣੀ ਵਿਚੋਂ ਉਨ੍ਹਾਂ ਦੇ ਕਿੱਤੇ ਮੁਤਾਬਕ ਉਨ੍ਹਾਂ ਦੀ ਜਾਤ ਦੀ ਵੀ ਪਹਿਚਾਣ ਹੁੰਦੀ ਹੈ।

ਸੀਵਨਿ = ਸੀਊਣ; ਕੱਪੜੇ ਜਦੋਂ ਸੀਊਤੇ ਜਾਂਦੇ ਹਨ ਤਾਂ ਇਹ ਇਕ ਸਿੱਧੀ ਸੀਊਣ ਲਾ ਕੇ ਹੀ ਸੀਂਉਤੇ ਜਾਂਦੇ ਹਨ।

9. ਸੀਵਉ = ਮੈਂ ਸੀਉਂਦਾ ਹਾਂ ਭਾਵ ਮੈਂ ਕੱਪੜੇ ਸੀਊਣ ਦਾ ਕੰਮ ਕਰਦਾ ਹਾਂ।

10. ਘਰੀਆ = ਇਕ ਘੜੀ ਵੀ ਭਾਵ ਛੋਟੇ ਤੋਂ ਛੋਟਾ ਸਮਾਂ ਵੀ।

11. ਨਾ ਜੀਵਉ = ਮੈਂ ਜਿਉਂਦਾ ਨਹੀਂ ਰਹਿ ਸਕਦਾ, ਇਸ ਦਾ ਭਾਵ ਇਹ ਹੋਇਆ ਕਿ ਨਾਮਦੇਵ ਜੀ ਪਰਮਾਤਮਾ ਦੇ ਰੰਗ ਵਿਚ ਐਸੇ ਰੰਗੇ ਹੋਏ ਸਨ ਕਿ ਉਹ ਪਰਮਾਤਮਾ ਦੇ ਮਿਲਾਪ ਤੋਂ ਬਿਨਾਂ ਨਹੀਂ ਰਹਿ ਸਕਦੇ ਸਨ।

12. ਕਰਉ = ਮੈਂ ਕਰਦਾ ਹਾਂ।

13. ਗਾਵਉ = ਪਰਮਾਤਮਾ ਦੇ ਗੁਣ ਗਾਉਣੇ । ਪਰਮਾਤਮਾ ਦੀ ਉਸਤਤ ਕਰਨੀ ।

14. ਧਿਆਵਉ = ਪ੍ਰਭੂ ਦਾ ਸਿਮਰਨ ਕਰਨਾ, ਪ੍ਰਭੂ ਦਾ ਜਾਪ ਕਰਨਾ, ਪ੍ਰਭੂ ਦਾ ਗੁਣ-ਗਾਣ ਕਰਨਾ

16. ਸੁਇਨੇ ਦੀ ਸੂਈ = ਦਰਜੀਆਂ ਪਾਸ ਜਾਂ ਆਮ ਕਰਕੇ ਘਰਾਂ ਵਿਚ ਸੂਈ ਕੱਪੜੇ ਨੂੰ ਸੀਊਣ ਦਾ ਇਕ ਛੋਟਾ ਜਿਹਾ ਯੰਤਰ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੇਰੀ ਸੂਈ ਸੋਨੇ ਦੀ ਹੈ। ਜਿਸ ਦਾ ਭਾਵ ਇਹ ਹੈ ਕਿ ਗੁਰੂ ਦੇ ਸ਼ਬਦ ਰੂਪੀ ਕੀਮਤੀ ਜਾਂ ਸੁਨਹਿਰੀ ਸੂਈ ਜਿਹੜੀ ਕਿ ਨਾਮ ਰਾਹੀ ਪਰਮਾਤਮਾ ਨਾਲੋਂ ਟੁੱਟੇ ਹੋਏ ਜਾਂ ਵਿਖੜੇ ਹੋਏ ਵਿਅਕਤੀਆਂ ਨੂੰ ਪਰਮਾਤਮਾ ਨਾਲ ਜੋੜਨ ਦਾ ਕੰਮ ਕਰਦੀ ਸੀ।

17. ਰੁਪੇ ਦਾ ਧਾਗਾ = ਰੁਪੈ ਦਾ ਅਰਥ ਚਾਂਦੀ ਹੁੰਦਾ ਹੈ। ਨਾਮਦੇਵ ਜੀ ਨੇ ਇੱਥੇ ਰੁਪੈ ਦਾ ਧਾਗਾ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਜੋੜਿਆ ਹੈ। ਜਦੋਂ ਗੁਰੂ ਦੇ ਸ਼ਬਦ ਦਾ ਜਾਪ ਕੀਤਾ ਜਾਵੇ ਤਾਂ ਉਸ ਵੇਲੇ ਅਗਿਆਨੀ ਤੋਂ ਅਗਿਆਨੀ ਪੁਰਖ ਦੀ ਬਿਰਤੀ ਵੀ ਨਿਰਮਲ ਹੋ ਜਾਂਦੀ ਹੈ। ਉਹ ਇਸ ਸ਼ੁੱਧ ਬਿਰਤੀ ਹੋਣ ਕਰਕੇ ਭਵ-ਸਾਗਰ ਤੋਂ ਪਾਰ ਹੋ ਜਾਦਾ ਹੈ।

## ਅਰਥ

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਸਾ ਰਾਗੁ ਵਿਚ ਉਚਾਰਿਆ ਇਹ ਸ਼ਬਦ ਭਾਰਤੀ ਸਮਾਜ ਵਿਚ ਬਹੁਤ ਹੀ ਮਹੱਤਵ ਰੱਖਦਾ ਹੈ। ਨਾਮਦੇਵ ਜੀ ਫਰਮਾਉਂਦੇ ਹਨ ਕਿ ਮੇਰੇ ਮਨ ਦੀ ਉਹ ਉਚੀ ਅਵੱਸਥਾ ਬਣ ਚੁੱਕੀ ਹੈ, ਜਿੱਥੇ ਜਾ ਕੇ ਮੇਰਾ ਮਨ ਗਜ ਬਣ ਗਿਆ ਹੋਇਆ ਹੈ। ਮੈਂ ਇਸ ਮਨ ਰੂਪੀ ਗਜ ਨਾਲ ਮੌਤ ਅਤੇ ਯਮ ਦੇ ਭੈ ਨੂੰ ਕੱਟੀ ਜਾ ਰਿਹਾ ਹਾਂ। ਮੇਰੀ ਜੀਭ ਇਕ ਕੈਂਚੀ ਸਮਾਨ ਹੈ। ਮੇਰੀ ਇਸ ਰਸਨਾ ਉੱਤੇ ਪ੍ਰਭੂ ਦਾ ਸਿਮਰਨ ਹੋਣ ਕਰਕੇ ਜਮ ਦੀ ਫਾਂਸੀ ਮਾਪ-ਮਾਪ ਕੇ ਕਟੀ ਜਾ ਰਹੀ ਹੈ। ਯਮ ਦੀ ਫਾਂਸੀ ਮੇਰੇ ਕੋਲ ਕਦੇ ਵੀ ਪਹੁੰਚ ਨਹੀਂ ਕਰ ਸਕਦੀ। ਉਸ ਅਕਾਲ ਪੁਰਖ ਦਾ ਸਿਮਰਨ ਕਰਨ ਵਾਲਿਆਂ ਕੋਲੋਂ ਯਮਦੂਤ ਵੀ ਡਰਦੇ ਮਾਰੇ ਦੌੜ ਜਾਂਦੇ ਹਨ ॥੧॥

ਨਾਮਦੇਵ ਜੀ ਫਿਰ ਆਪਣੀ ਬਾਣੀ ਵਿਚ ਉਚਾਰਦੇ ਹਨ ਕਿ ਮੈਨੂੰ ਮੇਰੀ ਜਾਤ ਕਰਕੇ ਭਾਵ ਸ਼ੂਦਰ ਜਾਤ ਕਰਕੇ ਕਿਸੇ ਕਿਸਮ ਦੀ ਕੋਈ ਪ੍ਰਵਾਹ ਨਹੀਂ ਅਤੇ ਨਾ ਹੀ ਪਾਤੀ ਭਾਵ ਫਿਰਕੇ ਜਾਂ ਗੋਤ ਦੀ ਕੋਈ ਪ੍ਰਵਾਹ ਹੈ। ਨਾਮਦੇਵ ਜੀ ਆਪਣੀ ਬਾਣੀ ਵਿਚ ਉਚਾਰਦੇ ਹਨ ਕਿ ਮੈਨੂੰ ਉੱਚ ਕੁਲ ਵਾਲਿਆਂ ਦੀ ਵੀ ਕੋਈ ਪ੍ਰਵਾਹ ਨਹੀ। ਨਾਮਦੇਵ ਜੀ ਮਹਾਰਾਜ ਭਾਂਵੇ ਛੀਂਬਾ ਜਾਤ ਜਾਂ ਟਾਂਕ-ਕਸ਼ੱਤਰੀਆਂ ਵਿਚੋਂ ਹੋਏ ਸਨ, ਪਰੰਤੂ ਉਹਨਾਂ ਨੂੰ ਸ਼ੂਦਰ ਦੀ ਸੰਗਿਆ ਦੇ ਕੇ ਪੰਡਤਾਂ ਪੁਜਾਰੀਆਂ ਨੇ ਮੰਦਰ ਵਿਚੋਂ ਪਕੜ ਉਠਾਇਆ ਸੀ। ਨਾਮਦੇਵ ਜੀ ਇਹ ਵੀ ਫਰਮਾਉਦੇ ਹਨ ਕਿ ਮੈਂ ਜਾਤ-ਪਾਤ ਤੋਂ ਉਪਜੀ ਹੋਈ ਭੇਦ-ਭਾਵ ਦੀ ਭਾਵਨਾ ਦੀ ਵੀ ਕੋਈ ਪ੍ਰਵਾਹ ਨਹੀਂ ਕਰਦਾ। ਨਾਮਦੇਵ ਜੀ ਦਿਨ ਰਾਤ ਪਰਮਾਤਮਾ ਦਾ ਹੀ ਨਾਮ ਜਪਦੇ ਅਤੇ ਇਸ ਵਿਚ ਹੀ ਲੀਨ ਰਹਿੰਦੇ ਸਨ। ਨਾਮਦੇਵ ਜੀ ਦੁਨਿਆਵੀ ਬਿੰਬਾਂ ਰਾਹੀਂ ਪਰਮਾਤਮਾ ਦੇ ਗੁੱਝੇ ਰਹੱਸ ਸਮਝਾਉਣ ਦੀ ਕੋਸ਼ਿਸ਼ ਕਰਦੇ ਸਨ। ਲਲਾਰੀ ਦੇ ਵੱਡੇ ਭਾਂਡੇ ਵਿਚ ਜੋ ਰੰਗ ਹੁੰਦਾ ਹੈ ਉਸ ਰੰਗ ਰਾਹੀਂ ਮੈਂ ਛਪਾਈ ਦਾ ਕੰਮ ਕਰਦਾ ਹਾਂ ਅਤੇ ਸੀਊਣ ਦਾ ਵੀ ਕੰਮ ਕਰ ਰਿਹਾ ਹਾਂ ਪਰੰਤੂ ਫਿਰ ਵੀ ਮੈਂ ਪਰਮਾਤਮਾ ਦੇ ਨਾਮ ਬਿਨਾਂ ਇਕ ਘੜੀ ਇਕ ਪਲ ਨਹੀਂ ਜੀ ਸਕਦਾ। ਨਾਮਦੇਵ ਜੀ ਇਸ ਨੂੰ ਰਹੱਸਮਈ ਤਰੀਕੇ ਨਾਲ ਪਰਮਾਤਮਾ ਵੱਲ ਵੀ ਜੋੜਦੇ ਹੋਏ ਆਮ ਆਦਮੀ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ ਹਨ। ਜਿਸ ਮੱਟੀ ਜਾਂ ਮਟਕੀ ਵਿਚ ਰੰਗ ਪਾਇਆ ਪਿਆ ਹੈ, ਮੇਰਾ ਸਰੀਰ ਉਸ ਮੱਟੀ ਸਮਾਨ ਹੈ ਅਤੇ ਮੈਂ ਉਸ ਰੰਗ ਰਾਹੀਂ ਆਪਣੇ ਆਪ ਨੂੰ ਰੰਗ ਰਿਹਾ ਹਾਂ ਅਤੇ ਪਰਮਾਤਮਾ ਦੇ ਗੁਣ ਗਾਉਂਦਾ ਹਾਂ ॥੨॥

ਨੌਮਦੇਵ ਜੀ ਅੱਗੋਂ ਫਿਰ ਫੁਰਮਾਨ ਕਰਦੇ ਹਨ ਕਿ ਮੈਂ ਭਗਤੀ ਕਰ ਰਿਹਾ ਹਾਂ ਅਤੇ ਹਰਿ ਦੇ ਗੁਣ ਗਾ ਰਿਹਾ ਹਾਂ ਅਤੇ ਅੱਠੇ ਪਹਿਰ ਪਰਮਾਤਮਾ ਜੋ ਕਿ ਮੇਰਾ ਖਸਮ ਹੈ ਉਸ ਨੂੰ ਧਿਆਉਂਦਾ ਹਾਂ ॥੩॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਨੂੰ ਸੋਨੇ ਦੀ ਸੂਈ ਮਿਲ ਗਈ ਭਾਵ ਮੈਨੂੰ ਜੋ ਗੁਰੂ ਦਾ ਸ਼ਬਦ ਮਿਲਿਆ ਹੈ, ਉਹ ਸੋਨੇ ਦੀ ਸੂਈ ਸਮਾਨ ਹੈ ਅਤੇ ਉਸ ਦੀ ਬਰਕਤ ਨਾਲ ਮੇਰੀ ਸੁਰਤਿ, ਮੇਰੀ ਬੁੱਧੀ ਸ਼ੁਧ ਜਾਂ ਨਿਰਮਲ ਹੋ ਗਈ ਹੋਈ ਹੈ। ਚਾਂਦੀ ਦਾ ਜੋ ਧਾਗਾ

ਇੱਥੇ ਵਰਣਨ ਕੀਤਾ ਹੈ, ਇਸ ਦਾ ਭਾਵ ਹੈ ਕਿ ਗੁਰੂ ਦੇ ਸ਼ਬਦ ਦੀ ਜੇਕਰ ਕਮਾਈ ਕੀਤੀ ਜਾਵੇ ਤਾਂ ਉਸ ਪਰਮਾਤਮਾ ਨੂੰ ਪਾਉਣਾ ਕੋਈ ਮੁਸ਼ਕਿਲ ਨਹੀਂ ਹੈ। ਇਸ ਤਰੀਕੇ ਨਾਲ ਨਾਮਦੇਵ ਜੀ ਦਾ ਚਿੱਤ ਹਰਿ ਨਾਲ ਲੱਗਾ ਹੋਇਆ ਹੈ। ਉਸ ਅਕਾਲ ਪੁਰਖ ਪਰਮਾਤਮਾ ਨੂੰ ਸਿਮਰਨ ਨਾਲ ਹੀ ਸਭ ਠੀਕ-ਠਾਕ ਰਹਿੰਦਾ ਹੈ ॥੪॥

**ਭਾਵ ਅਰਥ :**

ਨਾਮਦੇਵ ਜੀ ਮਹਾਰਾਜ ਦੇ ਇਸ ਸ਼ਬਦ ਵਿਚੋਂ ਕਈ ਤੱਥ ਸਾਹਮਣੇ ਆਏ ਹਨ ਜਿਨ੍ਹਾਂ ਤੋਂ ਉਨ੍ਹਾਂ ਦੀ ਜਾਤ ਬਾਰੇ ਪੁਸ਼ਟੀ ਹੁੰਦੀ ਹੈ ਜਿਵੇਂ ਗਜੁ, ਕੈਚੀ, ਰਾਂਗਨਿ, ਰਾਂਗਉ, ਸੀਵਨ, ਸੀਊਣਾ, ਸੂਈ, ਧਾਗਾ ਆਦਿ। ਨਾਮਦੇਵ ਜੀ ਇਨ੍ਹਾਂ ਪ੍ਰਤੀਕਾਂ ਰਾਹੀ ਹੀ ਪਰਮਾਤਮਾ ਦੀ ਵਡਿਆਈ, ਪਰਮਾਤਮਾ ਦੀ ਉਸਤਤ ਕਰਦੇ ਹਨ। ਪਰਮਾਤਮਾ ਵੱਲ ਧਿਆਨ ਜੋੜਨਾ ਅਤੇ ਉਸ ਵਿਚ ਲੀਨ ਰਹਿਣਾ ਹੀ ਅੱਛਾ ਕਰਮ ਹੈ। ਪਰਮਾਤਮਾ ਦਾ ਸਿਮਰਨ ਕਰਨ ਨਾਲ ਇਨਸਾਨ ਦੀ ਬਿਰਤੀ ਨਿਰਮਲ ਰਹਿੰਦੀ ਹੈ।

## ਰਾਗੁ ਆਸਾ
## ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ

### ਮੂਲ ਸ਼ਬਦ

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥
ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ 485)

### ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਕੁੰਚ | = | ਕੁੰਜ, ਸੱਪ ਦੀ ਚਮੜੀ, ਖੱਲ। |
| 2. | ਬਿਖੁ | = | ਜ਼ਹਿਰ, ਵਿਸ। |
| 3. | ਉਦਕ | = | ਪਾਣੀ, ਜਲ। |
| 4. | ਮਾਹਿ | = | ਵਿਚ। |
| 5. | ਬਗੁ | = | ਬਗਲਾ। |
| 6. | ਧਿਆਨ ਮਾਡੈ | = | ਧਿਆਨ ਧਰਨਾ, ਧਿਆਨ ਕਰਨਾ। |
| 7. | ਕੀਜੈ | = | ਕਰਨਾ। |
| 8. | ਜਪੰਨਾ | = | ਨਾਮ ਜਪਣਾ, ਭਗਤੀ ਕਰਨੀ, ਸਿਮਰਨ ਕਰਨਾ। |
| 9. | ਜਬ | = | ਜਦੋਂ ਤਕ। |
| 10. | ਸੁਧੁ | = | ਪਵਿੱਤਰ, ਖ਼ਾਲਸ। |
| 11. | ਸਿੰਘਚ | = | ਸ਼ੇਰਾਂ ਵਾਲੀ ਖੁਰਾਕ, ਤਾਮਸੀ ਖ਼ੁਰਾਕ। |

| | | | |
|---|---|---|---|
| 12. | ਐਸੇ | = | ਅਜਿਹੇ ਆਦਮੀ ਨੂੰ। |
| 13. | ਠਗਦੇਉ | = | ਠੱਗ ਬੰਦਿਆਂ ਦਾ ਵੱਡਾ ਗੁਰੂ। |
| 14. | ਲਾਹਿ ਲੇ | = | ਲਾਹ ਦਿੱਤਾ, ਮੁਕਾ ਦਿੱਤਾ, ਖਤਮ ਕਰ ਦਿੱਤਾ। |
| 15. | ਰੇ | = | ਹੇ ਮਨੁੱਖ। |
| 16. | ਝਗਰਾ | = | ਝਗੜਾ ਮੁਕਾ ਦੇਣਾ। |
| 17. | ਦਗਰਾ | = | ਪੱਥਰ-ਚਿੱਤ। |

**ਅਰਥ :**

ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਸੱਪ ਆਪਣੇ ਸਰੀਰ ਦੀ ਚਮੜੀ ਲੁਹਾ ਸਕਦਾ ਹੈ ਪਰੰਤੂ ਉਹ ਆਪਣੇ ਮੁੱਖ ਵਿਚੋਂ ਜ਼ਹਿਰ ਜਾਂ ਬਿਖ ਨਹੀਂ ਛੱਡ ਸਕਦਾ। ਨਾਮਦੇਵ ਜੀ ਇਕ ਹੋਰ ਉਦਾਹਰਣ ਵੀ ਪੇਸ਼ ਕਰਦੇ ਹਨ ਕਿ ਬਗਲਾ ਪਾਣੀ ਵਿਚ ਇਕ ਟੰਗ ਦੇ ਭਾਰ ਖੜ੍ਹ ਕੇ ਅੱਖਾਂ ਮੀਟ ਕੇ ਇਸ ਤਰ੍ਹਾਂ ਪ੍ਰਪੰਚ ਰਚਦਾ ਹੈ ਜਿਵੇਂ ਉਸ ਨੇ ਸਮਾਧੀ ਲਾਈ ਹੋਵੇ ਪਰੰਤੂ ਉਸ ਦੇ ਮਨ ਵਿਚ ਖੋਟ ਹੁੰਦਾ ਹੈ। ਉਸ ਦਾ ਧਿਆਨ ਮੱਛੀਆਂ ਨੂੰ ਫੜ ਕੇ ਖਾਣ ਵਿਚ ਹੁੰਦਾ ਹੈ।

ਨਾਮਦੇਵ ਜੀ ਅੱਗੋਂ ਫਿਰ ਇਨਸਾਨ ਨੂੰ ਕਹਿੰਦੇ ਹਨ ਕਿ ਭੇਖ ਅਤੇ ਭਗਤੀ ਦਾ ਕੋਈ ਸੁਮੇਲ ਨਹੀਂ ਹੋ ਸਕਦਾ ਅਤੇ ਪਾਖੰਡੀ ਦਾ ਰੂਪ ਧਾਰਨ ਕਰ ਕੇ ਭਗਤੀ ਹੋ ਹੀ ਨਹੀਂ ਸਕਦੀ ਅਤੇ ਅਜਿਹੀ ਪਾਖੰਡ-ਭਗਤੀ ਨਾਲ ਕਦੀ ਆਤਮਿਕ ਲਾਭ ਹੋ ਹੀ ਨਹੀਂ ਸਕਦਾ।

ਨਾਮਦੇਵ ਜੀ ਫਿਰ ਫੁਰਮਾਨ ਕਰਦੇ ਹਨ ਕਿ ਭਗਤੀ ਕਰਨ ਵਿਚ ਕਦੀ ਵੀ ਧਿਆਨ ਨਹੀਂ ਲਾਉਣਾ ਚਾਹੀਦਾ ਜਿੰਨਾ ਚਿਰ ਆਪਣਾ ਮਨ ਸ਼ੁੱਧ ਨਹੀਂ। ਭਗਤੀ ਕਰਨ ਲਈ ਮਨ ਸ਼ੁੱਧ ਹੋਣਾ, ਅਤਿ ਅਵੱਸ਼ਕ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਵਿਅਕਤੀ ਜ਼ੁਲਮ ਕਰਕੇ ਸ਼ੇਰਾਂ ਵਾਲਾ ਭੋਜਨ ਖਾਂਦਾ ਹੈ ਭਾਵ ਤਾਮਸੀ ਭੋਜਨ ਦੀ ਵਰਤੋਂ ਕਰਦਾ ਹੈ, ਉਹ ਵਿਅਕਤੀ ਠੱਗਾਂ ਦਾ ਵੀ ਗੁਰੂ ਸਮਝਣਾ ਚਾਹੀਦਾ ਹੈ। ਇੱਥੇ ਦੇਉ ਤੋਂ ਭਾਵ ਹੈ ਵੱਡਾ। ਉਹ ਵਿਅਕਤੀ ਠੱਗਾਂ ਦਾ ਵੀ ਗੁਰੂ ਹੁੰਦਾ ਹੈ।੨॥

ਨਾਮਦੇਵ ਜੀ ਅੱਗੋਂ ਫਿਰ ਵਿਅਕਤੀ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਮੇਰੇ ਗੁਰੂ ਨੇ ਇਹ ਆਖ ਕੇ ਝਗੜਾ ਹੀ ਖਤਮ ਕਰ ਦਿੱਤਾ ਹੋਇਆ ਹੈ ਕਿ ਐ ਕਠੋਰ-ਚਿੱਤ ਮਨੁੱਖ, ਤੈਨੂੰ ਰਾਮ ਦੇ ਨਾਮ ਰੂਪੀ ਰਸਾਇਣ ਪੀਣੀ ਚਾਹੀਦੀ ਹੈ॥੩॥

**ਭਾਵ ਅਰਥ :**

ਨਾਮਦੇਵ ਜੀ ਮਹਾਰਾਜ ਨੇ ਉਸ ਵਿਅਕਤੀ ਨੂੰ ਜੋ ਪਾਖੰਡੀ ਹੁੰਦਾ ਹੈ, ਜੋ ਦੰਭੀ ਹੁੰਦਾ ਹੈ, ਜੋ ਕਰਨੀ ਅਤੇ ਕਥਨੀ ਵਿਚ ਫਰਕ ਰੱਖਦਾ ਹੈ, ਐਸੀ ਚੋਟ ਮਾਰੀ ਹੈ ਕਿ ਭਗਤੀ ਬਾਹਰਲੇ ਪਾਖੰਡਾਂ ਜਾਂ ਭੇਖਾਂ ਨਾਲ ਹੋ ਹੀ ਨਹੀਂ ਸਕਦੀ। ਨਾਮਦੇਵ ਜੀ ਨੇ ਪਾਖੰਡੀ ਵਿਅਕਤੀਆਂ ਦੀਆਂ ਉਦਾਹਰਣਾਂ ਦੇ ਕੇ ਸਾਰੇ ਦ੍ਰਿਸ਼ਟਾਂਤ ਦਿੱਤੇ ਹਨ ਜਿਵੇਂ ਸੱਪ ਦਾ ਦ੍ਰਿਸ਼ਟਾਂਤ, ਬਗਲੇ ਦਾ ਦ੍ਰਿਸ਼ਟਾਂਤ ਆਦਿ ਆਦਿ।

# ਰਾਗੁ ਆਸਾ
# ਪਾਰਬ੍ਰਹਮੁ ਜਿ ਚੀਨਸੀ

**ਮੂਲ ਸ਼ਬਦ :**

ਪਾਰਬ੍ਰਹਮੁ ਜਿ ਚੀਨ੍ਸੀ ਆਸਾ ਤੇ ਨਾ ਭਾਵਸੀ ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧ ॥
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧ ॥ ਰਹਾਉ ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨ ॥੫ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 486)

**ਪਦ ਅਰਥ**

| | ਸ਼ਬਦ | | ਅਰਥ : |
|---|---|---|---|
| 1. | ਪਾਰਬ੍ਰਹਮੁ | = | ਜਗਤ ਤੋਂ ਪਰ੍ਹੇ, ਨਿਰਗੁਣ ਬ੍ਰਹਮ, ਵਿਆਪਕ ਰੂਪ, ਵਾਹਿਗੁਰੂ, ਪਾਰਬ੍ਰਹਮ। |
| 2. | ਜਿ | = | ਜੋ ਵਿਅਕਤੀ, ਜੋ ਮਨੁੱਖ। |
| 3. | ਚੀਨਸੀ | = | ਜਾਣਦੇ-ਪਹਿਚਾਣਦੇ, ਪਰਮਾਤਮਾ ਦਾ ਭੇਦ ਪਾਉਂਦੇ ਹਨ। |
| 4. | ਆਸਾ | = | ਸੰਸਾਰਿਕ ਵਸਤਾਂ, ਸੰਸਾਰਿਕ ਪਦਾਰਥ। |
| 5. | ਨਾ ਭਾਵਸੀ | = | ਚੰਗੀ ਨਹੀਂ ਲਗਦੀ। |
| 6. | ਭਗਤਹ | = | ਪਰਮਾਤਮਾ ਦੇ ਭਗਤ। |
| 7. | ਰਾਮਾ | = | ਪਰਮਾਤਮਾ। |
| 8. | ਅਚਿੰਤ | = | ਚਿੰਤਾ ਰਹਿਤ, ਚਿੰਤਾ ਮੁਕਤ। |
| 9. | ਚੇਤੀਅਲੇ | = | ਪਰਮਾਤਮਾ ਦਾ ਸਿਮਰਨ ਕਰਨਾ, ਭਗਤੀ ਕਰਨਾ। |
| 10. | ਤਰਹਿਗਾ | = | ਐ ਮਨਾਂ ਕਿਸ ਪ੍ਰਕਾਰ ਪਾਰ ਹੋਵੇਂਗਾ। |
| 11. | ਬਿਖੈ ਕੋ ਬਨਾ | = | ਵਿਸ਼ੇ-ਵਿਕਾਰਾਂ ਦਾ ਪਾਣੀ, ਇਹ ਸੰਸਾਰ ਵਿਸ਼ੇ-ਵਿਕਾਰਾਂ ਨਾਲ ਭਰਪੂਰ ਹੈ। |

| | | |
|---|---|---|
| 12. ਛੀਪੇ | = | ਛੀਂਬਾ, ਜਾਂ ਟਾਂਕ-ਕਸ਼ੱਤਰੀ ਜਾਤ ਜੋ ਕੱਪੜੇ ਸੀਉਣ ਦਾ ਕੰਮ ਕਿੱਤੇ ਵਜੋਂ ਕਰਦੀ ਸੀ ਪਰੰਤੂ ਅੱਜ ਇਕ ਧੰਦਾ ਜਾਤੀ ਅਨੁਸਾਰ ਨਾ ਹੋ ਕੇ ਅਪਨਾਉ ਕਿੱਤਾ ਬਣ ਗਿਆ ਹੋਇਆ ਹੈ। |
| 13. ਦੈਲਾ | = | ਦਿੱਤਾ, ਜਨਮ ਹੋਣਾ, ਪੈਦਾ ਹੋਣਾ। |
| 14. ਭੈਲਾ | = | ਮਿਲ ਗਿਆ, ਪ੍ਰਾਪਤ ਹੋਇਆ। |
| 15. ਪਰਸਾਦਿ | = | ਕਿਰਪਾ, ਮੇਹਰ ਭਰੀ ਨਿਗਾਹ, ਦਯਾ ਦ੍ਰਿਸ਼ਟੀ ਆਦਿ ਆਦਿ। |
| 16. ਭੇਟੁਲਾ | = | ਮਿਲ ਗਿਆ, ਪ੍ਰਾਪਤ ਹੋਇਆ। |

**ਅਰਥ :**

ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੋ ਮਨੁੱਖ ਪਰਮਾਤਮਾ ਨੂੰ ਧਿਆਉਂਦਾ ਹੈ, ਪ੍ਰਭੂ ਦੀ ਭਗਤੀ ਕਰਦਾ ਹੈ, ਉਸ ਦਾ ਸਿਮਰਨ ਹਰ ਘੜੀ ਹਰ ਪਲ ਧਿਆਨ ਧਰਦਾ ਹੈ ਉਨ੍ਹਾਂ ਮਹਾਂਪੁਰਸ਼ਾਂ ਨੂੰ ਹੋਰ ਸੰਸਾਰਿਕ ਵਸਤਾਂ ਚੰਗੀਆਂ ਨਹੀਂ ਲਗਦੀਆਂ। ਉਨ੍ਹਾਂ ਨੂੰ ਸੰਸਾਰਿਕ ਵਸਤਾਂ ਨਾਲ ਕੋਈ ਮੋਹ ਨਹੀਂ ਰਹਿੰਦਾ। ਉਹ ਇਸ ਸੰਸਾਰ ਦੇ ਮਾਇਆਵਾਦੀ ਪਦਾਰਥਾਂ ਤੋਂ ਨਿਰਲੇਪ ਹੋ ਜਾਂਦੇ ਹਨ। ਉਹ ਭਗਤ ਜਨ ਕੇਵਲ ਪਰਮਾਤਮਾ ਦਾ ਹੀ ਸਿਮਰਨ ਕਰਨ ਵਿਚ ਲੀਨ ਰਹਿੰਦਾ ਹੈ ਅਤੇ ਆਪਣੇ ਮਨ ਨੂੰ ਚਿੰਤਾਵਾਂ ਤੋਂ ਮੁਕਤ ਰੱਖਦਾ ਹੈ। ਉਹ ਸਭ ਇਛਾਵਾਂ ਤੋਂ ਰਹਿਤ ਹੁੰਦਾ ਹੈ। ਇਛਾਵਾਂ ਹੀ ਦੁਖ ਦਾ ਕਾਰਣ ਬਣਦੀਆਂ ਹਨ। ਇਹ ਤਥਾਗਤ ਬੁਧ ਦਾ ਵੀ ਫੁਰਮਾਨ ਸੀ। ਇਸ ਨੂੰ ਹੀ ਨਾਮਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਉਚਾਰਿਆ ਹੈ। ਨਾਮਦੇਵ ਜੀ ਆਪਣੇ ਆਪ ਨੂੰ ਪ੍ਰਸ਼ਨ ਕਰਦੇ ਹਨ ਕਿ ਐ ਮਨਾਂ ਇਸ ਵਿਸ਼ੇ-ਵਿਕਾਰਾਂ ਵਾਲੇ ਭਵ-ਸਾਗਰ ਵਿਚੋਂ ਕਿਵੇਂ ਪਾਰ ਹੋਵੇਂਗਾ? ਕਿਵੇਂ ਭਵ-ਸਾਗਰ ਤਰੇਂਗਾ? ਇਸ ਸੰਸਾਰ ਵਿਚ ਜੋ ਮਾਇਆ ਪਸਰੀ ਹੋਈ ਹੈ, ਇਹ ਸਭ ਝੂਠੀ ਹੈ ਅਤੇ ਇਸ ਮਾਇਆ ਨੂੰ ਦੇਖ ਕੇ ਤੂੰ ਭੁੱਲਾ ਫਿਰਦਾ ਹੈਂ।

ਨਾਮਦੇਵ ਜੀ ਅੱਗੋਂ ਫਿਰ ਉਸ ਪਰਮਾਤਮਾ ਨੂੰ ਉਲ੍ਹਾਮਾਂ ਦਿੰਦੇ ਹਨ ਕਿ ਐ ਪਰਮਾਤਮਾ, ਐ ਸਰਵ ਵਿਆਪਕ ਮੇਰੇ ਵਾਹਿਗੁਰੂ ਜੀ ਤੂੰ ਮੈਨੂੰ ਛੀਂਬਾ ਜਾਤੀ ਦੇ ਘਰ ਜਨਮ ਕਿਉਂ ਦਿੱਤਾ ਸੀ। ਹੋ ਸਕਦਾ ਹੈ ਕਿ ਆਪ ਜੀ ਨੂੰ ਨੀਂਵੀ ਜਾਤ ਭਾਵ ਸ਼ੂਦਰ ਕਰਕੇ ਹੀਣ ਭਾਵਨਾ ਵੀ ਪੈਦਾ ਹੋਈ ਹੋਵੇ। ਪਰੰਤੂ ਇਸ ਦੇ ਨਾਲ ਨਾਮਦੇਵ ਜੀ ਫਰਮਾਉਂਦੇ ਹਨ ਕਿ ਮੈਨੂੰ ਗੁਰੂ ਦਾ ਉਪਦੇਸ਼ ਮਿਲ ਗਿਆ ਹੋਇਆ ਹੈ। ਨਾਮਦੇਵ ਜੀ ਦਾ ਗੁਰੂ ਵਿਸ਼ੋਬਾ ਖੇਚਰ ਸੀ। ਨਾਮਦੇਵ ਜੀ ਮੰਦਰ ਵਿਚ ਕੀ ਦੇਖਦੇ ਹਨ ਕਿ ਇਕ ਕੋਹੜੀ ਵਿਅਕਤੀ ਸ਼ਿਵ ਜੀ ਦੀ ਮੂਰਤੀ ਉੱਤੇ ਪੈਰ ਰੱਖ ਕੇ ਲੇਟਿਆ ਹੋਇਆ ਸੀ। ਸ਼ਿਵ ਜੀ ਦੀ ਮੂਰਤੀ ਦਾ ਇਸ ਤਰ੍ਹਾਂ ਘੋਰ ਨਿਰਾਦਰ ਦੇਖ ਕੇ ਨਾਮਦੇਵ ਜੀ ਤੋਂ ਸਹਿਣ ਨਾ ਹੋ ਸਕਿਆ। ਨਾਮਦੇਵ ਜੀ ਨੇ ਉਸ ਕੋਹੜੀ ਵਿਅਕਤੀ ਨੂੰ ਬਹੁਤ ਬੁਰੀ ਤਰ੍ਹਾਂ ਝਾੜਿਆ ਅਤੇ ਗੁੱਸੇ ਨਾਲ ਆਖਿਆ ਕਿ ਭਗਵਾਨ ਤੋਂ ਇੱਕਦਮ ਪੈਰ ਚੁੱਕ ਲੈ। ਉਸ ਕੋਹੜੀ ਵਿਅਕਤੀ ਨੇ ਕਿਹਾ ਕਿ ਐ ਭਲੇ ਸੱਜਣ ਮੈਂ ਇਤਨਾ ਕਮਜ਼ੋਰ ਹੋ ਚੁੱਕਾ ਹਾਂ ਕਿ ਮੈਥੋਂ ਪੈਰ ਚੁੱਕੇ ਨਹੀਂ ਜਾ ਸਕਦੇ। ਕਿਰਪਾ ਕਰਕੇ ਤੁਸੀਂ ਮੇਰੇ ਪੈਰ ਉਥੇ ਰੱਖ ਦਿਉ ਜਿੱਥੇ ਭਗਵਾਨ ਨਹੀਂ ਹੈ। ਇਸ ਬਚਨ ਦਾ ਭੇਦ ਭਰੀ ਗੰਭੀਰਤਾ ਨਾਲ ਨਾਮਦੇਵ ਜੀ ਨੂੰ ਇੱਕਦਮ

ਗਿਆਨ ਹੋ ਗਿਆ ਕਿ ਭਗਵਾਨ ਸਰਵ-ਵਿਆਪਕ ਹੈ। ਭਗਵਾਨ ਬੁੱਤ ਜਾਂ ਮੂਰਤੀ ਵਿਚ ਨਹੀਂ ਹੁੰਦਾ। ਜਦ ਨਾਮਦੇਵ ਜੀ ਨੇ ਉਸ ਬਜ਼ੁਰਗ ਦਾ ਨਾਂ ਪੁੱਛਿਆ ਤਾਂ ਪਤਾ ਲੱਗਾ ਕਿ ਉਹ ਪੂਰਨ ਸਤਿਗੁਰੂ ਵਿਸ਼ੋਬਾ ਖੇਚਰ ਹਨ। ਨਾਮਦੇਵ ਜੀ ਨੇ ਉਨ੍ਹਾਂ ਦੇ ਚਰਨਾਂ ਉਤੇ ਸੀਸ ਝੁਕਾ ਦਿੱਤਾ ਅਤੇ ਪ੍ਰਭੂ ਪ੍ਰਾਪਤੀ ਦੇ ਮਾਰਗ ਦੀ ਦੀਖਿਆ ਲਈ ਬੇਨਤੀ ਕੀਤੀ। ਵਿਸ਼ੋਬਾ ਖੇਚਰ ਨੇ ਕਿਹਾ ਕਿ ਐ ਨੌਜਵਾਨ ਬੱਚੇ ਮੇਰੇ ਤੋਂ ਉੱਠਿਆ ਨਹੀਂ ਜਾਂਦਾ, ਇਸ ਲਈ ਤੂੰ ਮੈਨੂੰ ਚੁੱਕ ਕੇ ਮੰਦਰ ਤੋਂ ਬਾਹਰ ਲੈ ਚਲ। ਨਾਮਦੇਵ ਜੀ ਦੇ ਹਿਰਦੇ ਵਿਚੋਂ ਕੋਹੜੀ ਪ੍ਰਤੀ ਨਫ਼ਰਤ ਪੂਰੀ ਤਰ੍ਹਾਂ ਦੂਰ ਹੋ ਚੁੱਕੀ ਹੋਈ ਸੀ। ਨਾਮਦੇਵ ਜੀ ਨੇ ਉਸ ਬਿਰਧ ਅਤੇ ਕੋਹੜੀ ਵਿਅਕਤੀ ਨੂੰ ਚੁੱਕ ਕੇ ਮੰਦਰ ਤੋਂ ਬਾਹਰ ਲਿਆ ਕੇ ਸਾਫ਼ ਅਤੇ ਸੁਥਰੀ ਥਾਂ ਉੱਤੇ ਬਿਠਾਇਆ, ਤਾਂ ਉਸ ਵੇਲੇ ਉਸ ਕੋਹੜੀ ਅਤੇ ਬੁੱਢੇ ਵਿਅਕਤੀ ਨੇ ਖ਼ੂਬਸੂਰਤ ਅਤੇ ਮਨ ਮੋਹਣੇ ਨੌਜਵਾਨ ਦਾ ਰੂਪ ਧਾਰਨ ਕਰ ਲਿਆ ਜੋ ਆਪਣੀ ਪ੍ਰੇਮ ਅਤੇ ਦਇਆ ਭਰੀ ਦ੍ਰਿਸ਼ਟੀ ਨਾਲ ਨਾਮਦੇਵ ਜੀ ਨੂੰ ਨਿਹਾਲ ਕਰ ਰਿਹਾ ਸੀ। ਇਹ ਦ੍ਰਿਸ਼ ਇਸ ਪ੍ਰਕਾਰ ਸੀ, ਜਿਸ ਪ੍ਰਕਾਰ ਸ੍ਰੀ ਕ੍ਰਿਸ਼ਨ ਜੀ ਨੇ ਅਰਜੁਨ ਨੂੰ ਆਪਣਾ ਵਿਰਾਟ ਰੂਪ ਦਿਖਾ ਕੇ ਨਿਹਾਲ ਕੀਤਾ ਸੀ। ਨਾਮਦੇਵ ਜੀ ਆਪਣੇ ਗੁਰੂ ਨੂੰ ਪਾਰਬ੍ਰਹਮ, ਬਿਠਲੁ, ਗੋਬਿੰਦੁ, ਨਰਾਇਣ ਜਾਂ ਮਹਾਂਦੇਵ ਦੀਆਂ ਉਪਾਧੀਆਂ ਨਾਲ ਸੰਬੋਧਨ ਕਰਦੇ ਸਨ।

ਅੰਤ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ "ਸੰਤਹ ਕੈ ਪਰਸਾਦਿ" ਕਰਕੇ ਭਾਵ ਸਾਧੂ ਸੰਤਾਂ ਮਹਾਤਮਾ, ਪਰਮ-ਪੁਰਖਾਂ ਅਤੇ ਬ੍ਰਹਮ ਗਿਆਨੀਆਂ ਕਰਕੇ ਹੀ ਮੈਨੂੰ ਹਰਿ ਰੂਪੀ ਪਰਮਾਤਮਾ ਦਾ ਪਰਸਾਦਿ ਮਿਲ ਗਿਆ ਹੋਇਆ ਹੈ।

**ਭਾਵ ਅਰਥ** : - ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਬਿਆਨ ਕਰਦੇ ਹਨ ਕਿ ਮਨੁੱਖ ਨੂੰ ਵਿਕਾਰਾਂ ਤੋਂ ਬਚਣ ਲਈ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ। ਸਿਮਰਨ ਕਰਨ ਤੋਂ ਪਹਿਲਾਂ ਗੁਰੂ ਤੋਂ ਨਾਮ ਲੈਣਾ ਜਾਂ ਉਨ੍ਹਾਂ ਤੋਂ ਦੀਖਿਆ ਲੈਣੀ ਚਾਹੀਦੀ ਹੈ। ਇਹ ਨਾਮ ਦੀ ਦਾਤ ਕੇਵਲ ਪੂਰਨ ਗੁਰੂ ਕੋਲੋਂ ਹੀ ਪ੍ਰਾਪਤ ਹੋ ਸਕਦੀ ਹੈ।

---

ਨੋਟ : 1. ਨਾਮਦੇਵ ਗਾਥਾ ਵਿਚੋਂ ਹਵਾਲਾ, ਪਰੰਤੂ ਮੈਂ ਇਹ ਹਵਾਲਾ ਸੰਤ ਨਾਮਦੇਵ ਜੀ ਰਾਧਾ ਸੁਆਮੀ ਸਤਿਸੰਗ ਬਿਆਸ ਵਿਚੋਂ ਲਿਆ ਹੈ ਪੰਨਾ 16

2. ਨਾਮਦੇਵ ਜੀ ਨੇ ਵਿਸ਼ੋਬਾ ਖੇਚਰ ਤੋਂ ਗੁਰ ਦੀਖਸ਼ਾ ਲਈ ਅਤੇ ਗਿਆਨਦੇਵ ਤੋਂ ਗਿਆਨ ਪ੍ਰਾਪਤ ਕੀਤਾ

## ੧ੳ ਸਤਿਗੁਰ ਪ੍ਰਸਾਦਿ
## ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ੧
## ਜੌ ਰਾਜੁ ਦੇਹ ਤ ਕਵਨ ਬਡਾਈ

**ਮੂਲ ਸ਼ਬਦ:-**

ਜੌ ਰਾਜੁ ਦੇਹਿ ਤ ਕਵਨ ਬਡਾਈ ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧ ॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨਾ ਹੋਇ ਤੇਰਾ ਆਵਨ ਜਾਨੁ ॥੧ ॥ ਰਹਾਉ ॥
ਸਭ ਤੈ ਉਪਾਈ ਭਰਮ ਭੁਲਾਈ ॥
ਜਿਸੁ ਤੂੰ ਦੇਵਹਿ ਤਿਸਹਿ ਬੁਝਾਈ ॥੨ ॥
ਸਤਿਗੁਰੁ ਮਿਲੈ ਤ ਸਹਸਾ ਜਾਈ ॥
ਕਿਸੁ ਹਉ ਪੂਜਉ ਦੂਜਾ ਨਦਰਿ ਨਾ ਆਈ ॥੩ ॥
ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪ ॥੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 525)

### ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਜੌ | = | ਜੇਕਰ। |
| 2. | ਰਾਜੁ ਦੇਹਿ | = | ਰਾਜ ਭਾਗ ਬਖਸ਼ਣਾ, ਹਕੂਮਤ ਬਖਸ਼ਣੀ, ਸਲਤਨਤ ਬਖਸ਼ਣੀ, ਰਾਜ-ਤਿਲਕ ਆਦਿ ਆਦਿ। |
| 3. | ਕਵਨ ਬਡਾਈ | = | ਕੀ ਵਡੱਤਣ ਹੈ, ਕੀ ਮਾਣ ਵਾਲੀ ਗੱਲ ਹੈ। |
| 4. | ਭੀਖ ਮੰਗਾਵਹਿ | = | ਭਿਖਾਰੀ ਬਣਾਉਣਾ, ਕੰਗਾਲ ਕਰਨਾ, ਦਰ ਦਰ ਤੋਂ ਭਿੱਖਿਆ ਮੰਗਵਾਉਣੀ। |
| 5. | ਭਜੁ | = | ਸਿਮਰਨਾ, ਭਗਤੀ ਕਰਨਾ, ਨਾਮ ਜਪਣਾ। |

| | | | |
|---|---|---|---|
| 6. | ਪਦੁ ਨਿਰਬਾਨੁ | = | ਪਦੁ ਦਾ ਅਰਥ ਦਰਜਾ ਹੁੰਦਾ ਹੈ। ਪ੍ਰੋ. ਸਾਹਿਬ ਸਿੰਘ ਨੇ ਪਦੁ ਨਿਰਬਾਣ ਦਾ ਅਰਥ ਇੱਛਾ ਰਹਿਤ ਦਰਜਾ ਪ੍ਰਾਪਤ ਕਰਨਾ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਦੇ ਅਰਥ ਇਹ ਲਿਖੇ ਹਨ:- ਛੁਟਕਾਰਾ ਰਿਹਾਈ, ਨਿਵ੍ਰਿਤ, ਹਟਣਾ, ਵਿਰੱਕਤ, ਸਾਧੂ ਦੀ ਖਾਸ ਪਦਵੀ। ਪਰੰਤੂ ਪਦੁ ਨਿਰਬਾਨ ਬੁੱਧ ਧਰਮ ਨਾਲ ਸੰਬੰਧ ਰੱਖਦਾ ਹੈ। |
| 7. | ਬਹੁਰਿ | = | ਦੁਬਾਰਾ, ਫਿਰ ਮੁੜ ਕੇ, ਮੁੜ-ਮੁੜ ਕੇ, ਆਵਾਗਮਨ। |
| 8. | ਤੈ | = | ਤੂੰ ਪਰਮਾਤਮਾ, ਅਕਾਲ ਪੁਰਖ, ਸਰਵ ਸ਼ਕਤੀਮਾਨ, ਸਰਵ ਵਿਆਪਕ, ਕਰਤਾ ਪੁਰਖ ਉਹ ਅੰਤਰਜਾਮੀ। |
| 9. | ਉਪਾਈ | = | ਪੈਦਾ ਕੀਤੀ, ਉਤਪਤੀ ਕਰਨੀ। |
| 10. | ਬੁਝਾਈ | = | ਸਮਝ ਬੂਝ, ਅਕਲ ਆਉਣੀ। |
| 11. | ਸਹਸਾ | = | ਸ਼ੰਕਾ, ਘਬਰਾਹਟ। |
| 12. | ਜਾਈ | = | ਦੂਰ ਕਰਨੀ, ਨਵਿਰਤ ਕਰਨਾ, ਸ਼ੰਕਾ ਦੂਰ ਕਰਨਾ। |
| 13. | ਭਾਉ | = | ਪਿਆਰ। |
| 14. | ਪਾਉ | = | ਪੈਰ। |
| 15. | ਦੇਉ | = | ਦੇਵਤਾ। |

## ਅਰਥ

ਨਾਮਦੇਵ ਜੀ ਮਹਾਰਾਜ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਪਰਮਾਤਮਾ, ਪਾਰਬ੍ਰਹਮ, ਅਕਾਲ ਪੁਰਖ, ਪਰਮ-ਪਿਤਾ ਦਿਆਲੂ ਅਤੇ ਕ੍ਰਿਪਾਲੂ ਜੇ ਤੂੰ ਮੈਨੂੰ ਰਾਜ ਭਾਗ ਭੀ ਦੇ ਦੇਵੇਂ, ਮੈਨੂੰ ਤਖ਼ਤ ਤੇ ਬਿਠਾ ਦੇਵੇਂ ਤਾਂ ਮੇਰੀ ਇਸ ਨਾਲ ਕੋਈ ਵਡਿਆਈ ਨਹੀਂ ਹੋ ਜਾਣੀ ਅਤੇ ਜੇਕਰ ਤੂੰ ਮੇਰੇ ਕੋਲੋਂ ਭੀਖ ਵੀ ਮੰਗਵਾ ਲਵੇਂ ਤਾਂ ਵੀ ਮੇਰੀ ਕੋਈ ਦੁਰਦਸ਼ਾ ਨਹੀਂ ਹੋ ਜਾਣੀ। ਮੇਰੀ ਕੋਈ ਬੇਪਤੀ ਨਹੀਂ ਹੋਣ ਲੱਗੀ। ਨਾਮਦੇਵ ਜੀ ਦੇ ਇਸ ਕਥਨ ਤੋਂ ਇਹ ਸਾਬਿਤ ਹੁੰਦਾ ਹੈ ਕਿ ਉਹ ਇੱਕ ਬਹੁਤ ਵੱਡੀ ਬ੍ਰਹਮ ਗਿਆਨੀ ਦੀ ਅਵਸਥਾ ਉੱਤੇ ਪਹੁੰਚ ਚੁੱਕੇ ਸਨ, ਜਿੱਥੇ ਜਾ ਕੇ ਕਿਸੇ ਕਿਸਮ ਦਾ ਕੋਈ ਭੇਦ ਨਹੀਂ ਰਹਿੰਦਾ। ਸੁਖਮਨੀ ਸਾਹਿਬ ਵਿਚ ਗੁਰੂ ਅਰਜੁਨ ਦੇਵ ਜੀ ਦਾ ਕਥਨ ਹੈ: ॥੧॥

ਬ੍ਰਹਮ ਗਿਆਨੀ ਕੈ ਦ੍ਰਿਸ਼ਟੀ ਸਮਾਨਿ
ਜੈਸੇ ਰਾਜ ਰੰਕ ਕਾਉ ਲਾਗੇ ਤੁਲਿ ਪਵਾਨ

(ਮਹਲਾ ੫)

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਮਨਾਂ ਤੂੰ ਉਸ ਹਰਿ ਨੂੰ ਸਿਮਰ, ਉਸ ਦੀ ਭਗਤੀ ਕਰ ਉਸ ਦਾ ਨਾਮ ਆਪਣੇ ਹਿਰਦੇ ਵਿਚ ਧਿਆ ਤਾਂ ਜੋ ਤੈਨੂੰ ਇੱਕ ਅਮਰ ਪਦਵੀ ਪ੍ਰਾਪਤ ਹੋ ਜਾਵੇ। ਤੈਨੂੰ ਨਿਰਵਾਣ ਦਾ ਪਦ ਪ੍ਰਾਪਤ ਹੋ ਜਾਵੇ। ਮਹਾਤਮਾ ਬੁੱਧ (ਤਥਾਗਤ) ਜੀ ਨੇ ਵੀ ਨਿਰਵਾਣ ਪ੍ਰਾਪਤ ਕੀਤਾ ਹੋਇਆ ਸੀ। ਨਾਮਦੇਵ ਜੀ ਨੇ ਸ਼ਾਇਦ ਇਹ ਲਫਜ਼ ਉਸ ਨਿਰਵਾਣ ਵਲ ਦਿੱਤਾ ਹੋਵੇ ਜਿੱਥੇ ਮਹਾਤਮਾ ਬੁੱਧ ਜੀ ਉਹ ਅਮਰ ਪਦਵੀ ਪ੍ਰਾਪਤ ਕਰ ਚੁੱਕੇ ਹੋਏ ਸਨ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਜੇਕਰ ਤੈਨੂੰ ਉਹ ਅਮਰ ਪਦਵੀ ਭਾਵ ਪਦੁ ਨਿਰਵਾਣ ਪ੍ਰਾਪਤ ਹੋ ਗਿਆ ਤਾਂ ਫਿਰ ਤੇਰਾ ਇਸ ਸੰਸਾਰ ਵਿਚ ਆਉਣਾ ਜਾਣਾ ਖਤਮ ਹੋ ਜਾਵੇਗਾ ਭਾਵ ਤੂੰ ਆਵਾਗਮਨ ਦੇ ਚੱਕਰ ਵਿੱਚੋਂ ਨਿਕਲ ਕੇ ਅਮਰ ਪਦਵੀ ਪ੍ਰਾਪਤ ਕਰ ਲਵੇਂਗਾ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਵਿਅਕਤੀ ਉੱਤੇ ਤੇਰੀ (ਪ੍ਰਭੂ ਦੀ) ਮਿਹਰ ਹੋ ਜਾਵੇ ਤਾਂ ਉਸ ਦੇ ਸਾਰੇ ਭਰਮ ਭੁਲੇਖੇ, ਵਹਿਮ ਦੂਰ ਹੋ ਜਾਂਦੇ ਹਨ। ਜਿਸ ਨੂੰ ਤੂੰ ਬਖਸ਼ਿਸ਼ ਕਰੇ ਉਸ ਨੂੰ ਹੀ ਤੇਰੀ ਸੋਝੀ ਆਉਂਦੀ ਹੈ। ਤੇਰੀ ਕ੍ਰਿਪਾ ਕਰਕੇ ਹੀ ਸਭ ਭਰਮ ਭੁਲੇਖੇ ਨਸ਼ਟ ਹੋ ਜਾਂਦੇ ਹਨ ਅਤੇ ਤੇਰੀ ਮੇਹਰ ਸਦਕਾ ਹੀ ਰੱਬ ਦੀ ਮੇਹਰ ਹੋ ਜਾਂਦੀ ਹੈ ॥੨॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਮਨੁੱਖ, ਜੇਕਰ ਸਤਿਗੁਰ ਮਿਲ ਜਾਵੇ ਤਾਂ ਸਾਰੇ ਸ਼ੰਕੇ, ਸਾਰੇ ਭਰਮ ਸਾਰੇ ਭੁਲੇਖੇ ਦੂਰ ਹੋ ਜਾਂਦੇ ਹਨ। ਨਾਮਦੇਵ ਜੀ ਫਿਰ ਆਪਣੇ ਸ਼ਬਦ ਵਿਚ ਫੁਰਮਾਨ ਕਰਦੇ ਹਨ ਕਿ ਸਤਿਗੁਰ ਤੋਂ ਬਿਨਾਂ ਹੋਰ ਕੋਈ ਨਹੀਂ ਜਿਸ ਦੀ ਪੂਜਾ ਕੀਤੀ ਜਾਵੇ। ਨਾਮਦੇਵ ਜੀ ਫਿਰ ਉਚਾਰਨ ਕਰਦੇ ਹਨ ਕਿ ਪੱਥਰ ਤਾਂ ਇੱਕੋ ਹੀ ਹੈ, ਜਿਸ ਨੂੰ ਪੂਜਿਆ ਜਾਂਦਾ ਹੈ ਅਤੇ ਉਸਤੋਂ ਮਨ ਵਿੱਚ ਭਉ ਵੀ ਉਪਜਦਾ ਹੈ। ਭਾਵ ਉਸ ਪੱਥਰ ਨੂੰ ਠਾਕੁਰ ਸਮਝ ਕੇ ਪੂਜਿਆ ਜਾਂਦਾ ਹੈ ਅਤੇ ਇੱਕ ਉਹ ਪੱਥਰ ਵੀ ਹਨ ਜਿਨ੍ਹਾਂ ਉੱਤੇ ਪੈਰ ਧਰਕੇ ਲੰਘਿਆ ਜਾਂਦਾ ਹੈ। ਨਾਮਦੇਵ ਜੀ ਇਸ ਸ਼ਬਦ ਵਿੱਚ ਬੁੱਤ ਪੂਜਾ ਦੀ ਜ਼ੋਰਦਾਰ ਨਿਖੇਧੀ ਕਰਦੇ ਹਨ ਕਿ ਬੁੱਤ ਪੂਜਾ ਬੇਅਰਥ ਹੈ। ਬੁੱਤ-ਪੂਜਾ ਦਾ ਅਧਿਆਤਮਿਕਤਾ ਨਾਲ ਕੋਈ ਵੀ ਸੰਬੰਧ ਨਹੀਂ। ਨਾਮਦੇਵ ਜੀ ਦਾ ਇਹ ਫੁਰਮਾਨ ਹੈ ਕਿ ਜੇਕਰ ਪੂਜੇ ਜਾਂਦੇ ਪੱਥਰ ਨੂੰ ਦੇਵਤਾ ਕਿਹਾ ਜਾਵੇ ਤਾਂ ਫਿਰ ਉਸ ਪੱਥਰ ਨੂੰ ਵੀ ਜਿਸ ਉੱਪਰ ਪੈਰ ਧਰਿਆ ਜਾਂਦਾ ਹੈ, ਉਸ ਨੂੰ ਵੀ ਦੇਵਤਾ ਜਾਂ ਠਾਕੁਰ ਹੀ ਕਹਿਣਾ ਚਾਹੀਦਾ ਹੈ। ਭਾਵ ਪੱਥਰ, ਪੱਥਰ ਹੀ ਹਨ ਅਤੇ ਦੋਨੋਂ ਇੱਕੋ ਸਮਾਨ ਹਨ। ਅੰਤ ਵਿੱਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਮੈਂ ਤਾਂ ਹਰਿ ਦੀ ਹੀ ਸੇਵਾ ਕਰਦਾ ਹਾਂ ਅਤੇ ਉਸਦੀ ਹੀ ਬੰਦਗੀ ਕਰਦਾ ਹਾਂ।

### ਭਾਵ ਅਰਥ

ਇਸ ਸ਼ਬਦ ਵਿੱਚ ਨਾਮਦੇਵ ਜੀ ਦੀ ਉਸ ਉੱਚ ਅਵਸਥਾ ਦਾ ਪਤਾ ਲੱਗਦਾ ਹੈ, ਜਿੱਥੇ ਉਨ੍ਹਾਂ ਨੂੰ ਬ੍ਰਹਮ ਗਿਆਨੀ ਵੀ ਕਿਹਾ ਜਾ ਸਕਦਾ ਹੈ। ਉਹ ਪੂਰਣ ਰੂਪ ਵਿੱਚ ਬ੍ਰਹਮ ਗਿਆਨੀ ਦੀ ਪਦਵੀ ਪ੍ਰਾਪਤ ਕਰ ਚੁੱਕੇ ਹੋਏ ਸਨ। ਨਾਮਦੇਵ ਜੀ ਕੇਵਲ ਇੱਕ ਪਾਰਬ੍ਰਹਮ ਦੇ ਹੀ ਉਪਾਸ਼ਕ ਸਨ ਅਤੇ ਉਸ ਤੋਂ ਬਿਨਾਂ ਉਹ ਕਿਸੇ ਹੋਰ ਦੀ ਪੂਜਾ ਦੇ ਵਿਰੋਧੀ ਸਨ। ਉਹ ਬੁੱਤ ਪੂਜਾ ਦੇ ਵੀ ਸਖਤ ਵਿਰੋਧੀ ਸਨ। ਨਾਮਦੇਵ ਜੀ ਕੇਵਲ ਹਰਿ ਦੀ ਸੇਵਾ ਜਾਂ ਪੂਜਾ ਵਿਚ ਵਿਸ਼ਵਾਸ ਰੱਖਦੇ ਸਨ।

# ਰਾਗੁ ਗੂਜਰੀ ਘਰੁ੧
# ਮਲੈ ਨਾ ਲਾਛੈ, ਪਾਰਮਲੋ

## ਮੂਲ ਸ਼ਬਦ

ਮਲੈ ਨਾ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨਾ ਪੇਖਿਓ ਕਵਨੈ ਜਾਣੈ ਰੀ ਬਾਈ ॥੧॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਉ ਨਾ ਜਾਈ ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨਾ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 525)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਮਲੈ | = | ਮਲ ਦਾ, ਮੈਲ ਦਾ। |
| 2. | ਲਾਛੈ | = | ਦਾਗ, ਨਿਸ਼ਾਨ। |
| 3. | ਪਾਰਮਲੋ | = | ਪਾਰ-ਮਲ, ਮਲ ਰਹਿਤ। |
| 4. | ਪਰਮਲੀਓ | = | ਖੁਸ਼ਬੂ, ਸੁਗੰਧੀ। |
| 5. | ਰੀ | = | ਹੇ ਭੈਣ। |
| 6. | ਕਵਨੈ | = | ਕਵਨ, ਕਿਵੇਂ, ਕਿੱਦਾਂ। |
| 7. | ਪੇਖਿਓ | = | ਦੇਖਿਆ। |
| 8. | ਜਾਣੈ | = | ਜਾਣਦਾ। |
| 9. | ਰਮਈਆ | = | ਕਰਤਾਰ, ਪਾਰਬ੍ਰਹਮ, ਪਰਮਾਤਮਾ। |
| 10. | ਆਕੁਲੁ | = | ਜਿਸਦਾ ਕੁਨਬਾ, ਜਿਸਦਾ ਖਾਨਦਾਨ, ਜਿਸਦੀ ਕੁਲ ਸਾਰੇ ਪਾਸੇ ਫੈਲੀ ਹੋਈ। ਭਾਵ ਪਰਮਾਤਮਾ ਸਰਵ-ਵਿਆਪਕ ਹੈ। |
| 11. | ਪੰਖੀਅਲੋ | = | ਪੰਛੀ, ਉੱਡਣ ਵਾਲੇ ਪੰਛੀ। |

| | | | |
|---|---|---|---|
| 12. | ਨਿਰਖਿਓ ਨਾ ਜਾਈ | = | ਵੇਖਿਆ ਨਹੀਂ ਜਾ ਸਕਦਾ। ਲੱਭਿਆ ਨਹੀਂ ਜਾ ਸਕਦਾ। |
| 13. | ਮਾਝੈ | = | ਵਿਚ, ਵਿਚਕਾਰ, ਮੱਧ-ਵਿਚਕਾਰ |
| 14. | ਮਾਛਲੋ | = | ਮੱਛੀ। |
| 15. | ਮਾਰਗੁ | = | ਰਸਤਾ। |
| 16. | ਆਕਾਸੈ | = | ਆਕਾਸ਼, ਆਸਮਾਨ। |
| 17. | ਪੇਖਣੋ | = | ਪਛਾਣਿਆ ਨਹੀਂ ਜਾ ਸਕਦਾ। |
| 18. | ਘੜੂਅਲੋ | = | ਪਾਣੀ ਦਾ ਘੜਾ। |
| 19. | ਮ੍ਰਿਗ ਤ੍ਰਿਸਨਾ | = | ਉਹ ਪਾਣੀ ਜੋ ਤਿਹਾਏ ਹਿਰਨ ਨੂੰ ਰੇਤਲੇ ਥਾਂ ਤੇ ਲਾਗੇ ਜਾਪਦਾ ਹੈ। |
| 20. | ਤ੍ਰਿਸਨਾ | = | ਪਿਆਸ। |
| 21. | ਚੇ | = | ਦੇ। |
| 22. | ਬੀਠਲੋ | = | ਨਾਮਦੇਵ ਜੀ ਦਾ ਇਸ਼ਟ, ਬਿਠੁਲ ਕ੍ਰਿਸ਼ਨ ਮੁਰਾਰੀ, ਗੋਬਿੰਦ, ਨਰਾਇਣ ਅਤੇ ਮਹਾਂਦੇਵ। |
| 23. | ਤੀਨੈ | = | ਤਿੰਨ ਤਾਪ ਭਾਵ, ਰਜੋ, ਸਤੋ, ਤਮੋ ਇਹ ਤਿੰਨ ਤਾਪ ਮੰਨੇ ਜਾਂਦੇ ਹਨ। |
| 24. | ਜਰਿਆ | = | ਖਤਮ ਕਰ ਦਿੱਤੇ ਹਨ। ਸਾੜ ਦਿੱਤੇ ਹਨ। |

## ਅਰਥ

ਨਾਮਦੇਵ ਜੀ ਮਹਾਰਾਜ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਮੇਰੇ ਪਿਆਰੇ ਮੀਤ, ਮੇਰੇ ਪਿਆਰੇ ਮਿੱਤਰ, ਮੇਰੇ ਪਿਆਰੇ ਸਖਾ ਉਸ ਮੇਰੇ ਪਰਮਾਤਮਾ ਨੂੰ ਉਸ ਏਕ ਅਕਾਲ ਪੁਰਖ ਨੂੰ ਕਿਸੇ ਕਿਸਮ ਦਾ ਕੋਈ ਮੈਲ ਨਹੀਂ। ਉਹ ਪਰਮਾਤਮਾ ਦਾਗ ਜਾਂ ਮੈਲ ਤੋਂ ਰਹਿਤ ਹੈ। ਉਹ ਅਕਾਲ ਪੁਰਖ, ਉਹ ਸਰਵ ਵਿਆਪੀ ਕਰਤਾ ਪੁਰਖ ਮੇਰਾ ਰਾਮ ਤਾਂ ਖੁਸ਼ਬੂ ਵਾਂਗ, ਸੁਗੰਧੀ ਵਾਂਗ ਸਭ ਜੀਵਾਂ ਵਿਚ, ਘਟ-ਘਟ ਵਿੱਚ ਵਸਦਾ ਹੈ। ਉਹ ਇਸ ਸੰਸਾਰ ਤੋਂ ਬਾਹਰ ਨਹੀਂ ਹੈ। ਸੁਗੰਧੀ ਇਕ ਪਰਮਾਤਮਾ ਦਾ ਸੂਚਕ ਹੈ ਜਿਵੇਂ ਸਾਰੇ ਫੁੱਲ ਆਪੋ ਆਪਣੀ ਹੋਂਦ ਰੱਖਦੇ ਹਨ ਤਿਵੇਂ ਇਹ ਸੰਸਾਰ ਦਾ ਹਰ ਪ੍ਰਾਣੀ ਹਰ ਵਿਅਕਤੀ, ਹਰ ਘਟ ਹਰ ਇੱਕ ਵੱਖਰੇ-ਵੱਖਰੇ ਫੁੱਲ ਸਮਾਨ ਹੈ ਅਤੇ ਹਰ ਫੁੱਲ ਵਿੱਚ ਸੁਗੰਧੀ ਵਿਰਾਜਮਾਨ ਹੁੰਦੀ ਹੈ। ਇਸ ਤਰਾਂ ਹੀ ਪਰਮਾਤਮਾ ਏਕ ਨਿਰੰਜਨ ਹਰ ਘਟ ਹਰ ਫੁੱਲ ਵਿਚ ਸਮਾਇਆ ਹੋਇਆ ਹੈ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਐ ਸਖੀ, ਐ ਮਿੱਤਰ, ਐ ਮੇਰੇ ਪਿਆਰੇ ਮੀਤ ਕੌਣ ਕਹਿ ਸਕਦਾ ਹੈ ਕਿ ਮੈਂ ਪਰਮਾਤਮਾ ਨੂੰ ਸਮਝ ਲਿਆ ਹੈ, ਕੌਣ ਕਹਿ ਸਕਦਾ ਹੈ ਕਿ ਕਿਸ ਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ। ਉਹ ਮੇਰਾ ਪਰਮਾਤਮਾ ਤਾਂ ਸਰਵ-ਵਿਆਪਕ ਹੈ, ਉਹ ਹਰ ਥਾਂ ਵਿੱਚ ਵਸਦਾ ਹੈ, ਉਹ ਹਰ ਘਟ ਵਿੱਚ ਵੀ ਨਿਵਾਸ ਕਰਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਬੰਦ ਵਿੱਚ ਬਿਆਨ ਕਰਦੇ ਹਨ ਕਿ

ਮੇਰਾ ਰਮਈਆ ਇਸ ਪ੍ਰਕਾਰ ਹੈ ਜਿਵੇਂ ਅਕਾਸ਼ ਵਿੱਚ ਕੋਈ ਪੰਛੀ ਉੱਡਦਾ ਜਾ ਰਿਹਾ ਹੋਵੇ ਤਾਂ ਉਸਦਾ ਖੁਰਾ ਖੋਜ ਵੀ ਨਹੀਂ ਦੇਖਿਆ ਜਾ ਸਕਦਾ। ਮੇਰਾ ਪਰਮਾਤਮਾ ਇਸ ਪ੍ਰਕਾਰ ਹੈ ਜਿਵੇਂ ਕੋਈ ਮੱਛੀ ਪਾਣੀ ਵਿੱਚ ਤਰਦੀ ਜਾਂਦੀ ਹੈ ਅਤੇ ਉਹ ਜਿਸ ਰਸਤੇ ਤੇ ਜਾ ਰਹੀ ਹੈ ਉਹ ਰਸਤਾ ਵੀ ਨਹੀਂ ਦੇਖਿਆ ਜਾ ਸਕਦਾ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਮੇਰਾ ਪਰਮਾਤਮਾ ਇਸ ਪ੍ਰਕਾਰ ਹੈ ਜਿਸ ਦਾ ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ। ਨਾਮਦੇਵ ਜੀ ਪਰਮਾਤਮਾ ਬਾਰੇ ਫਰਮਾਉਂਦੇ ਹਨ ਕਿ ਮੇਰੇ ਪ੍ਰਭੂ ਦਾ ਕੋਈ ਠਿਕਾਣਾ ਨਹੀਂ ਹੈ। ਉਹ ਇਸ ਪ੍ਰਕਾਰ ਹੈ ਜਿਵੇਂ ਮਾਰੂਥਲ ਵਿੱਚ ਇੱਕ ਮ੍ਰਿਗ ਪਾਣੀ ਦੀ ਤਲਾਸ਼ ਵਿੱਚ ਅੱਗੇ-ਅੱਗੇ ਦੌੜਿਆ ਜਾਂਦਾ ਹੈ, ਪ੍ਰੰਤੂ ਉਹ ਉਸ ਪਾਣੀ ਨੂੰ ਪ੍ਰਾਪਤ ਕਰਨ ਵਿੱਚ ਅਸਫਲ ਰਹਿੰਦਾ ਹੈ, ਇਸ ਪ੍ਰਕਾਰ ਹੀ ਉਸ ਪ੍ਰਭੂ ਦਾ ਖਾਸ ਟਿਕਾਣਾ ਨਹੀਂ ਮਿਲ ਸਕਦਾ। ਨਾਮਦੇਵ ਜੀ ਦਾ ਫਿਰ ਫੁਰਮਾਨ ਹੈ ਕਿੰ ਮੇਰਾ ਬਿਠੁੱਲ (ਜਿਸਨੂੰ ਸ਼੍ਰੀ ਕਿਸ਼ਨ ਵੀ ਕਿਹਾ ਜਾਂਦਾ ਹੈ) ਇਸ ਤਰ੍ਹਾਂ ਹੈ, ਜਿਸ ਨੇ ਮੇਰੇ ਤੀਨੋ ਤਾਪ ਨਿਵਾਰਨ ਕਰ ਦਿੱਤੇ ਹੋਏ ਹਨ। ਇਹ ਤਾਪ ਕਿਹੜੇ ਹਨ ਇਹ ਤੀਨੋ ਤਾਪ, ਰਜੋ, ਤਮੋ, ਸਤੋ ਹਨ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਨਾਮਦੇਵ ਜੀ ਦਾ ਬਿਠੁੱਲ ਬੇਦਾਗ ਹੈ, ਉਹ ਖੁਸ਼ਬੂ ਨਾਲ ਭਰਿਆ ਹੋਇਆ ਹੈ। ਉਸਨੂੰ ਕਿਸੇ ਨੇ ਵੀ ਨਹੀਂ ਦੇਖਿਆ ਅਤੇ ਨਾ ਹੀ ਦੇਖਿਆ ਜਾ ਸਕਦਾ ਹੈ। ਉਹ ਹਰ ਘਟ ਵਿੱਚ ਵਿਆਪਕ ਹੈ। ਉਸ ਦੀ ਕੋਈ ਪੈੜ ਨਹੀਂ ਲੱਭੀ ਜਾ ਸਕਦੀ। ਨਾਮਦੇਵ ਜੀ ਦਾ ਬਿਠੁੱਲ ਤਿੰਨੋਂ ਤਾਪ ਨਿਵਾਰਨ ਹਾਰਾ ਹੈ।

## ੴ ਸਤਿਗੁਰਪ੍ਰਸਾਦਿ
## ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ ੨
## ਜਬ ਦੇਖਾ ਤਬ ਗਾਵਾ

**ਮੂਲ ਸ਼ਬਦ:-**

ਜਬ ਦੇਖਾ ਤਬ ਗਾਵਾ ॥
ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥
ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥
ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥
ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥
ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਹਾਰਾ ॥
ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥
ਜਨੁ ਨਾਮਾ ਸਹਜ ਸਮਾਨਿਆ ॥੪॥੧॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ– 656)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਦੇਖਾ | = | ਦੇਖਣਾ, ਉਸ ਪਰਮਾਤਮਾ ਦੇ ਦਰਸ਼ਨ ਕਰਦਾ ਹੈ। |
| 2. | ਗਾਵਾ | = | ਮੈਂ ਗਾਉਣ ਲੱਗ ਪੈਂਦਾ ਹਾਂ। ਪ੍ਰਭੂ ਦਾ ਸਰੂਪ ਦੇਖ ਕੇ ਲੋਰ ਵਿਚ, ਵਜਦ ਵਿਚ ਆਉਣਾ, ਅਤੇ ਪਰਮਾਤਮਾ ਦੇ ਗੁਣ ਗਾਉਣ ਲੱਗ ਪੈਣਾ। ਭਾਵ ਬਾਣੀ ਉਚਾਰਣ ਲੱਗ ਪੈਣਾ। |

| | | | |
|---|---|---|---|
| 3. | ਤਉ | = | ਤਦੋਂ, ਉਸ ਵਕਤ, ਉਸੇ ਹੀ ਸਮੇਂ। |
| 4. | ਜਨ | = | ਹੇ ਭਾਈ, ਹੇ ਮੇਰੇ ਮਿੱਤਰ, ਹੇ ਸਖਾ, ਹੇ ਮੇਰੇ ਮੀਤ। |
| 5. | ਪਾਵਾ | = | ਮੈਂ ਹਾਸਲ ਕਰਦਾ ਹਾਂ। ਮੈਂ ਪ੍ਰਾਪਤ ਕਰਦਾ ਹਾਂ। |
| 6. | ਧੀਰਜੁ | = | ਸ਼ਾਂਤੀ, ਤਹੱਮਲ, ਟਿਕਾਓ, ਅਡੋਲਤਾ। ਇੱਕ ਕਿਸਮ ਦੀ ਉਹ ਸਟੇਜ ਜਿੱਥੇ ਜਾ ਕੇ ਮੇਰੇ ਮਨ ਨੂੰ ਸੁੱਖ-ਸ਼ਾਂਤੀ ਮਿਲਦੀ ਹੈ ਅਤੇ ਮਨ ਹੋਰ ਅਡੋਲ ਹੋ ਜਾਂਦਾ ਹੈ। |
| 7. | ਨਾਦਿ | = | ਸ਼ਬਦ ਦੀ ਧੁਨ। |
| 8. | ਸਮਾਇਲੋ | = | ਸਮਾ ਗਿਆ, ਸਮੋ ਗਿਆ, ਉਸ ਵਿੱਚ ਲੀਨ ਹੋਣਾ। |
| 9. | ਰੇ | = | ਹੇ ਭਾਈ, ਹੇ ਮੀਤੁ, ਹੇ ਸਖਾ, ਹੇ ਮੇਰੇ ਪਿਆਰੇ ਮਿੱਤਰ। |
| 10. | ਭੇਟਿਲੇ | = | ਭੇਂਟ ਹੋਣਾ, ਮਿਲ ਜਾਣਾ। |
| 11. | ਦੇਵਾ | = | ਦੇਵਤਾ, ਦੇਵਤੇ ਕਈ ਪ੍ਰਕਾਰ ਦੇ ਹਨ। ਹਰ ਇੱਕ ਕੁਲ ਦਾ ਆਪਣਾ ਦੇਵਤਾ ਵੀ ਹੋਇਆ ਕਰਦਾ ਹੈ। |
| 12. | ਜਹ | = | ਜਿੱਥੇ ਜਿਸ ਮਨ ਵਿੱਚ ਉਹ ਪਰਮਾਤਮਾ ਆਪ ਨਿਵਾਸ ਕਰਦਾ ਹੈ। |
| 13. | ਝਿਲ ਮਿਲਿ ਕਾਰੁ | = | ਇੱਕ ਰਸ, ਚੰਚਲਤਾ, ਸਦਾ ਚੰਚਲਤਾ ਹੀ ਚੰਚਲਤਾ, ਚਮਤਕਾਰ, ਪ੍ਰਕਾਸ਼, ਆਤਮਿਕ ਪ੍ਰਕਾਸ਼, ਰੂਹਾਨੀ ਰੌਸ਼ਨੀ। |
| 14. | ਦਿਸੰਤਾ | = | ਦਿਸਦਾ। |
| 15. | ਤਹ | = | ਉੱਥੇ, ਮਨ ਵਿੱਚ। |
| 16. | ਅਨਹਦ | = | ਇੱਕ ਉਹ ਸ਼ਬਦ ਜੋ ਕਿਸੇ ਆਘਾਤ (ਪ੍ਰਹਾਰ) ਤੋਂ ਪੈਦਾ ਨਹੀਂ ਹੋਇਆ। |
| | | 1. | ਯੋਗਮਤ ਅਨੁਸਾਰ ਉਹ ਸ਼ਬਦ ਜੋ ਦਸਮ-ਦੁਆਰ ਵਿੱਚ ਯੋਗੀ ਸੁਣਦੇ ਹਨ। |
| | | 2. | ਗੁਰਮੱਤ ਅਨੁਸਾਰ ਆਤਮ ਮੰਡਲ ਦਾ ਸੰਗੀਤ ਜੋ ਕੰਨਾਂ ਦਾ ਵਿਸ਼ਾ ਨਹੀਂ। ਨਾਮ ਸਿਮਰਨ ਵਾਲੇ ਨੂੰ ਜਾਂ ਨਾਮ ਦੇ ਅਭਿਆਸੀ ਨੂੰ ਚਿੱਤ ਨੂੰ ਇਕਾਗਰ (ਸਮਾਧੀ) ਵਿੱਚ ਇਸ ਦਾ ਅਨੁਭਵ ਹੁੰਦਾ ਹੈ। |
| | | 3. | ਇਸਲਾਮ ਮਜ਼੍ਹਬ ਅਨੁਸਾਰ ਇਲਹਾਮ ਸ਼ੁੱਧਚਿੱਤ ਵਾਲੇ ਅਭਿਆਸੀ ਨੂੰ ਹੀ ਪ੍ਰਾਪਤ ਹੁੰਦਾ ਹੈ। |
| 17. | ਸਬਦ ਬਜੰਤਾ | = | ਸ਼ਬਦ ਵਜ ਰਿਹਾ ਹੈ। ਸ਼ਬਦ ਸੁਣਾਈ ਦੇ ਰਿਹਾ ਹੈ। |
| 18. | ਜੋਤੀ | = | ਪਰਮਾਤਮਾ ਰੂਪੀ ਇੱਕ ਅਗੰਮੀ ਜੋਤ। |

| | | | |
|---|---|---|---|
| 19. | ਜੋਤਿ | = | ਚਮਕ, ਪ੍ਰਕਾਸ਼, ਰੌਸ਼ਨੀ, ਚਮਤਕਾਰੀ ਬੁਧਿ, ਆਤਮਿਕ ਰੌਸ਼ਨੀ, ਰੂਹਾਨੀ ਰੌਸ਼ਨੀ। |
| 20. | ਸਮਾਨੀ | = | ਇੱਕਮਿੱਕ ਹੋਣੀ। |
| 21. | ਗੁਰ ਪਰਸਾਦੀ | = | ਗੁਰੂ ਦੀ ਕ੍ਰਿਪਾ ਨਾਲ, ਗੁਰੂ ਦੀ ਅਪਾਰ ਮੇਹਰਬਾਨੀ ਨਾਲ। |
| 22. | ਜਾਨੀ | = | ਸਾਂਝ ਪੈਣੀ, ਇਕੱਠੇ ਹੋਏ। ਇੱਕਮਿੱਕ ਹੋਣਾ। |
| 23. | ਰਤਨ | = | ਰੱਬੀ ਗੁਣਾਂ ਦੇ ਰਤਨ, ਹੀਰੇ ਜਵਾਹਰਾਤ, ਰਤਨ ਅਮੋਲਿਕ ਪਦਾਰਥ। |
| 24. | ਕਮਲ ਕੋਠੜੀ | = | ਮੇਰੇ ਹਿਰਦੇ ਰੂਪੀ ਕਮਲ-ਕੋਠੜੀ ਵਿਚ ਰਤਨ ਹਨ। |
| 25. | ਬਿਜੁਲ | = | ਬਿਜਲੀ ਨਿਆਈਂ, ਬਿਜਲੀ ਸਮਾਨ। |
| 26. | ਤਹੀ | = | ਉੱਥੇ, ਉਸ ਜਗ੍ਹਾ। |
| 27. | ਚਮਕਾਰ | = | ਚਮਕਾਂ ਮਾਰ ਰਿਹਾ ਹੈ। |
| 28. | ਨੇਰੈ | = | ਲਾਗੇ, ਨਜ਼ਦੀਕ। |
| 29. | ਨਾਹੀ ਦੂਰਿ | = | ਦੂਰ ਨਹੀਂ। |
| 30. | ਨਿਜ ਆਤਮੈ | = | ਮੇਰੇ ਆਪਣੇ ਅੰਦਰ। |
| 31. | ਅਨਹਦ | = | ਅਨਹਤ ਦੇ ਅਰਥਾਂ ਲਈ 16ਵਾਂ ਨੰਬਰ ਦੇਖੋ। |
| 32. | ਸੂਰ ਉਜਾਰਾ | = | ਸੂਰਜ ਵਰਗੀ ਰੌਸ਼ਨੀ। |
| 33. | ਤਹ | = | ਉੱਥੇ, ਉਸ ਜਗ੍ਹਾ, ਉਸ ਮੁਕਾਮ ਉੱਤੇ। |
| 34. | ਦੀਪਕ | = | ਦੀਵਾ। |
| 35. | ਜਲੈ | = | ਜਲ ਰਿਹਾ ਹੈ। |
| 36. | ਛੰਛਾਰਾ | = | ਮੱਧਮ। |
| 37. | ਗੁਰ ਪਰਸਾਦੀ | = | ਗੁਰੂ ਦੀ ਕ੍ਰਿਪਾ ਨਾਲ, ਗੁਰੂ ਦੀ ਅਪਾਰ ਬਖਸ਼ਿਸ਼ ਨਾਲ। |
| 38. | ਸਹਜਿ ਸਮਾਨਿਆ | = | ਅਡੋਲ ਅਵਸਥਾ ਹੁੰਦੀ ਹੈ। ਜਿੱਥੇ ਜਾ ਕੇ ਨਾਮਦੇਵ ਜੀ ਉਸ ਪਰਮ-ਪਿਤਾ ਪਰਮਾਤਮਾ ਨਾਲ ਇੱਕਮਿੱਕ ਹੋ ਗਏ ਸਨ। |

## ਅਰਥ

ਨਾਮਦੇਵ ਜੀ ਇਸ ਸ਼ਬਦ ਵਿੱਚ ਫਰਮਾਉਂਦੇ ਹਨ ਕਿ ਆਪਣੇ ਸਤਿਗੁਰੂ ਦੇ ਭੇਂਟ ਕੀਤੇ ਹੋਏ ਸ਼ਬਦ ਰਾਹੀਂ ਮੈਂ ਜਦੋਂ ਪਰਮਾਤਮਾ ਨੂੰ ਦੇਖਦਾ ਹਾਂ ਤਾਂ ਮੈਂ ਪ੍ਰਭੂ ਦੇ ਗੁਣ ਗਾਉਣ ਲਗ ਪੈਂਦਾ ਹਾਂ। ਭਾਵ ਪ੍ਰਭੂ ਦੇ ਰੰਗ ਵਿੱਚ ਬਾਣੀ ਉਚਾਰਨ ਕਰਨ ਲੱਗ ਪੈਂਦਾ ਹਾਂ। ਨਾਮਦੇਵ ਜੀ

ਦਾ ਇਹ ਸ਼ਬਦ ਉਸ ਪ੍ਰਭੂ ਨੂੰ ਮੁਖਾਤਿਬ ਕਰਕੇ ਉਚਾਰਿਆ ਹੋਇਆ ਹੈ। ਇਸਤੋਂ ਪਤਾ ਲੱਗਦਾ ਹੈ ਕਿ ਨਾਮਦੇਵ ਜੀ ਨੇ ਜਿੰਨੀ ਬਾਣੀ ਉਚਾਰੀ ਹੈ ਉਹ ਸਾਰੀ ਦੀ ਸਾਰੀ ਪ੍ਰਭੂ ਦੇ ਦਰਸ਼ਨ ਕਰਨ ਪਿੱਛੋਂ ਹੀ ਉਚਾਰੀ ਹੋਈ ਹੈ। ਨਾਮਦੇਵ ਜੀ ਦਾ ਇਹ ਵੀ ਫੁਰਮਾਨ ਹੈ ਕਿ ਮੇਰੇ ਮਨ ਨੂੰ ਉਸ ਵੇਲੇ ਧੀਰਜ ਅਤੇ ਸ਼ਾਂਤੀ ਆ ਜਾਂਦੀ ਹੈ।

ਆਪਣੇ ਇਸ ਸ਼ਬਦ ਦੇ ਦੂਸਰੇ ਬੰਦ ਵਿੱਚ ਫਿਰ ਫੁਰਮਾਨ ਕਰਦੇ ਹਨ ਕਿ ਗੁਰਪ੍ਰਸਾਦਿ ਕਰਕੇ ਮੈਨੂੰ ਇੱਕ ਚਮਤਕਾਰ, ਪ੍ਰਕਾਸ਼ ਜਾਂ ਆਤਮਿਕ ਪ੍ਰਕਾਸ਼, ਜਾਂ ਰੂਹਾਨੀ ਰੌਸ਼ਨੀ ਦਿਖਾਈ ਦਿੰਦੀ ਹੈ। ਇਹ ਰੌਸ਼ਨੀ ਯੋਗ ਮੱਤ ਅਨੁਸਾਰ ਉਹ ਸ਼ਬਦ ਹੈ ਜੋ ਦਸਮ-ਦੁਆਰ ਵਿੱਚ ਯੋਗੀ ਸੁਣਦੇ ਹਨ। ਗੁਰਮਤ ਅਨੁਸਾਰ ਆਤਮ-ਮੰਡਲ ਦਾ ਉਹ ਸੰਗੀਤ ਹੈ, ਜੋ ਕੰਨਾਂ ਦਾ ਵਿਸ਼ਾ ਨਹੀਂ। ਨਾਮ ਸਿਮਰਨ ਵਾਲੇ ਜਾਂ ਨਾਮ ਦੇ ਅਭਿਆਸੀ ਨੂੰ ਆਪਣੇ ਮਨ ਜਾਂ ਚਿੱਤ ਨੂੰ ਇਕਾਗਰਤਾ ਵਿੱਚ ਹੀ ਅਜਿਹਾ ਅਨੁਭਵ ਹੁੰਦਾ ਹੈ। ਇਹ ਅਨਹਦ ਸ਼ਬਦ ਇੱਕ ਉਹ ਸ਼ਬਦ ਹੈ, ਜਿਸਨੂੰ ਅਨੁਭਵ ਕੀਤਾ ਜਾ ਸਕਦਾ ਹੈ, ਬਿਆਨ ਨਹੀਂ ਕੀਤਾ ਜਾ ਸਕਦਾ।

ਨਾਮਦੇਵ ਜੀ ਦਾ ਫੁਰਮਾਨ ਹੈ ਕਿ ਜੋ ਮੈਨੂੰ ਇੱਕ ਰਸ ਚੰਚਲਤਾ ਦਾ ਦਿਸ ਰਿਹਾ ਹੈ, ਜਿੱਥੇ ਚਮਤਕਾਰ, ਪ੍ਰਕਾਸ਼, ਆਤਮਿਕ ਪ੍ਰਕਾਸ਼, ਰੂਹਾਨੀ ਰੌਸ਼ਨੀ ਦਿਸ ਰਹੀ ਹੈ, ਉੱਥੇ ਮੈਨੂੰ ਅਨਹਦ ਸ਼ਬਦ ਵਜਦਾ ਸੁਣਾਈ ਦੇ ਰਿਹਾ ਹੈ। ਮੇਰੀ ਸਰੀਰ ਰੂਪੀ ਜੋਤ, ਚਮਕ, ਪ੍ਰਕਾਸ਼, ਰੌਸ਼ਨੀ, ਚਮਤਕਾਰੀ ਬੁੱਧੀ, ਆਤਮਿਕ ਰੌਸ਼ਨੀ, ਰੂਹਾਨੀ ਰੌਸ਼ਨੀ ਉਸ ਅਗੰਮੀ ਜੋਤ ਨਾਲ ਅਭੇਦ ਹੋ ਚੁੱਕੀ ਹੈ। ਇਹ ਜੋ ਸਾਰੀ ਅਭੇਦਤਾ ਹੈ, ਗੁਰੂ ਦੀ ਕ੍ਰਿਪਾ ਨਾਲ, ਗੁਰੂ ਦੀ ਅਪਾਰ ਮੇਹਰਬਾਨੀ ਨਾਲ ਉਸ ਜੋਤ ਨਾਲ ਜੋਤ ਮਿਲ ਚੁੱਕੀ ਹੋਈ ਹੈ।੧॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਬੰਦ ਵਿੱਚ ਫਰਮਾਉਂਦੇ ਹਨ ਕਿ ਮੇਰੇ ਹਿਰਦੇ ਰੂਪੀ ਕਮਲ ਦੀ ਕੋਠੜੀ ਵਿਚ ਰਤਨ ਜਵਾਹਰਾਤ, ਹੀਰੇ ਮੋਤੀ ਆਦਿ ਲੁਕੇ ਹੋਏ ਹਨ। ਪਰਮਾਤਮਾ ਦੀ ਮੇਹਰ ਨਾਲ, ਪਰਮਾਤਮਾ ਦੀ ਕ੍ਰਿਪਾ ਨਾਲ ਉੱਥੇ ਬਿਜਲੀ ਦੀ ਰੌਸ਼ਨੀ ਵਰਗਾ ਚਾਨਣ ਹੈ। ਜਿਵੇਂ "ਜੇ ਸਉ ਚੰਦਾ ਉਗਵੈ ਸੂਰਜ ਚੜੇ ਹਜ਼ਾਰ ਏਤੇ ਚਾਨਣ ਹੋਇਆਂ ਗੁਰ ਬਿਨੁ ਘੋਰ ਅੰਧਾਰ।" ਭਾਵ ਨਾਮਦੇਵ ਜੀ ਦੇ ਆਤਮਿਕ, ਰੂਹਾਨੀ ਕਪਾੜ ਉਨ੍ਹਾਂ ਦੇ ਗੁਰੂ ਵਿਸ਼ੋਬਾ ਖੇਚਰ ਨੇ ਖੋਲ੍ਹ ਦਿੱਤੇ ਹੋਏ ਸਨ। ਨਾਮਦੇਵ ਜੀ ਆਪਣੀ ਬਾਣੀ ਵਿੱਚ ਲਿਖਦੇ ਹਨ ਕਿ "ਨਾਮੇਂ ਨਰਾਇਣ ਨਾਹੀ ਭੇਦ" ਇਹ ਉੱਚ ਅਵਸਥਾ ਪੂਰਨ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਨਾਮਦੇਵ ਜੀ ਦਾ ਗੁਰੂ ਨਾਮਦੇਵ ਜੀ ਦੇ ਅੰਗ-ਸੰਗ ਹੈ ਕਿਤੇ ਦੂਰ ਨਹੀਂ ਹੈ। ਨਾਮਦੇਵ ਜੀ ਦਾ ਗੁਰੂ ਉਹਨਾਂ ਦੀ ਆਤਮਾ ਵਿਚ ਨਿਵਾਸ ਕਰਦਾ ਹੈ ਕਿਤੇ ਹੋਰ ਨਹੀਂ।੨॥

ਨਾਮਦੇਵ ਜੀ ਆਪਣੇ ਚੌਥੇ ਬੰਦ ਵਿੱਚ ਫੁਰਮਾਨ ਕਰਦੇ ਹਨ ਕਿ ਜਿੱਥੇ ਅਨਹਦ ਸੂਰਜ ਦਾ ਉਜਾਲਾ ਹੈ, ਉੱਥੇ ਹੁਣ ਇੱਕ ਦੀਪਕ ਜਲ ਰਿਹਾ ਹੈ, ਜਿੱਥੇ ਉਸ ਦੀ ਮੱਧਮ ਜਿਹੀ ਰੌਸ਼ਨੀ ਦਾ ਉਜਿਆਰਾ ਹੋ ਰਿਹਾ ਹੈ। ਇਹ ਮੱਧਮ ਜਿਹੀ ਰੌਸ਼ਨੀ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਕੀਤੀ ਹੋਈ ਹੈ। ਇਹ ਜੋ ਕੁਝ ਵੀ ਮੈਂ ਪ੍ਰਾਪਤ ਕੀਤਾ ਹੋਇਆ ਹੈ ਅਤੇ ਸਹਿਜ ਦੀ ਅਵਸਥਾ ਪ੍ਰਾਪਤ ਕੀਤੀ ਹੋਈ ਹੈ, ਉਹ ਸਾਰਾ ਗੁਰੂ ਦੀ ਕ੍ਰਿਪਾ ਕਰਕੇ ਹੀ ਪ੍ਰਾਪਤ ਹੋਇਆ ਹੈ। ਇਹ ਸਾਰੀ ਉਸ ਦੀ ਅਪਾਰ ਕ੍ਰਿਪਾ ਹੈ।

### ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਬਿਆਨ ਕਰਦੇ ਹਨ ਕਿ ਮੈਨੂੰ ਜੋ ਅਨੰਦ ਦੀ ਪ੍ਰਾਪਤੀ ਹੋਈ ਹੈ, ਉਹ ਸਾਰੀ ਮੇਰੇ ਗੁਰੂ ਦੀ ਕ੍ਰਿਪਾ ਨਾਲ ਹੋਈ ਹੈ। ਇਸ ਸ਼ਬਦ ਵਿਚ ਯੋਗ ਅਭਿਆਸ ਦੀ ਕ੍ਰਿਆ ਵੀ ਪ੍ਰਤੱਖ ਨਜ਼ਰ ਆਉਂਦੀ ਹੈ। ਅਨਹਦ ਸ਼ਬਦ ਬਜੰਤਾ। ਇਹ ਸ਼ਬਦ ਦੀ ਕ੍ਰਿਆ ਜਾਂ ਪ੍ਰਤੀਕ੍ਰਿਆ ਯੋਗ ਅਭਿਆਸ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ ਕਿਸੇ ਹੋਰ ਤਰੀਕੇ ਨਾਲ ਨਹੀਂ। ਉਸ ਜਗ੍ਹਾ ਵਿੱਚ ਇੱਕ ਦੀਪਕ ਜਲ ਰਿਹਾ ਹੈ, ਜਿਸ ਦੀ ਰੌਸ਼ਨੀ ਮੱਧਮ ਜਿਹੀ ਨਜ਼ਰ ਆਉਂਦੀ ਹੈ। ਇਹ ਸਭ ਕੁਝ ਯੋਗ ਅਭਿਆਸ ਜਾਂ ਪ੍ਰਾਣਯਾਮ ਕਰਕੇ ਹੀ ਪ੍ਰਾਪਤ ਹੋ ਸਕਦਾ ਹੈ, ਹੋਰ ਕਿਸੇ ਤਰੀਕੇ ਨਾਲ ਨਹੀਂ।

## ਰਾਗੁ ਸੋਰਠਿ ਘਰੁ ੪
## ਪਾੜ ਪੜੋਸਣਿ ਪੂਛਿ ਲੇ ਨਾਮਾ

**ਮੂਲ ਸ਼ਬਦ: -**

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥
ਰੀ ਬਾਈ ਬੇਢੀ ਦੇਨੁ ਨਾ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 657)

**ਪਦ ਅਰਥ:**

| | ਸ਼ਬਦ | ਅਰਥ |
|---|---|---|
| 1. | ਪਾੜ | ਨਾਲ ਦੀ, ਪਾਸ ਵਾਲੀ। |
| 2. | ਪੜੋਸਣਿ | ਗੁਆਂਢਣ। |
| 3. | ਪੂਛਿ ਲੇ | ਪੁੱਛਿਆ, ਪਤਾ ਕੀਤਾ। |
| 4. | ਕਾ ਪਹਿ | ਕਿਸ ਪਾਸੋਂ। |
| 5. | ਛਾਨਿ | ਛੰਨ, ਛੱਪਰੀ, ਕੁੱਲੀ। |
| 6. | ਛਵਾਈ | ਬਣਵਾਈ ਹੈ, ਤਿਆਰ ਕਰਵਾਈ। |
| 7. | ਤੋਂ ਪਹਿ | ਤੇਰੇ ਨਾਲੋਂ। |
| 8. | ਦੈਹਉ | ਮੈਂ ਦੇ ਦਿਆਂਗੀ, ਭਾਵ ਮੈਂ ਤੇਰੇ ਨਾਲੋਂ ਜ਼ਿਆਦਾ ਮਜਦੂਰੀ ਦੇ ਦੇਵਾਂਗੀ। |

| | | |
|---|---|---|
| 9. | ਬੇਢੀ | ਉਹ ਮਿਸਤਰੀ ਜਾਂ ਕਾਰੀਗਰ ਜਿਸ ਨੇ ਛੰਨ ਬਣਾ ਕੇ ਦਿੱਤੀ ਹੈ। |
| 10. | ਦੇਹੁ ਬਤਾਈ | ਦਸ ਦਿਉ, ਬਤਾ ਦਿਉ, ਪਤਾ ਦੱਸੋ। |
| 11. | ਰੀ ਬਾਈ | ਹੇ ਭੈਣ (ਮਰਾਠੀ ਭਾਸ਼ਾ ਵਿਚ ਬਾਈ ਸ਼ਬਦ ਬਹੁਤ ਵਰਤਿਆ ਜਾਂਦਾ ਹੈ। |
| 12. | ਦੇਨੁ ਨਾ ਜਾਈ | ਦਿੱਤਾ ਨਹੀਂ ਜਾ ਸਕਦਾ। |
| 13. | ਦੇਖੁ | ਦੇਖੋ। |
| 14. | ਰਹਿਓ ਸਮਾਈ | ਘਟ-ਘਟ ਵਿੱਚ ਸਮਾਇਆ ਹੋਇਆ ਹੈ। |
| 15. | ਪ੍ਰਾਣ ਅਧਾਰਾ | ਪ੍ਰਾਣਾਂ ਦਾ ਆਸਰਾ। |
| 16. | ਲੋਗ ਕੁਟੰਬ | ਲੋਕ, ਜਗਤ/ਕੁਟੰਬ ਤੋਂ ਭਾਵ ਸੰਤਾਨ, ਔਲਾਦ, ਪਰਿਵਾਰ॥ |
| 17 | ਤੋਰੈ | ਰਿਸ਼ਤਾ-ਨਾਤਾ ਤੋੜਨਾ। ਕੋਈ ਸੰਬੰਧ ਨਹੀਂ ਰੱਖਣਾ। |
| 18. | ਆਪਨ | ਆਪਣੇ ਆਪ,ਆਪ ਮੁਹਾਰੇ। |
| 19. | ਬਰਨਿ | ਬਿਆਨ ਕਰਨ ਤੋਂ ਬਾਹਰ, ਉਸਦੀ ਵਡਿਆਈ ਨਹੀਂ ਹੋ ਸਕਦੀ। |
| 20. | ਠਾਂਈ | ਥਾਈਂ, ਘਟ-ਘਟ ਵਿੱਚ, ਸਰਵ ਵਿਆਪਕ। |
| 21. | ਗੂੰਗੈ | ਗੂੰਗਾ, ਜੋ ਬੋਲ ਨਹੀਂ ਸਕਦਾ। |
| 22. | ਮਹਾਂ ਅੰਮ੍ਰਿਤ | ਉਹ ਅੰਮ੍ਰਿਤ ਜਿਸ ਨੂੰ ਚਖ ਕੇ ਆਦਮੀ ਅਮਰ ਹੋ ਜਾਂਦਾ ਹੈ। |
| 23. | ਰਸੁ | ਰਸ |
| 24. | ਜਲਧਿ | ਸਮੁੰਦਰ, ਸਾਗਰ। |
| 25. | ਬਾਂਧਿ | ਪੁਲ ਬੰਨ੍ਹਣਾ |
| 26. | ਥਾਪਿਉ | ਅਟੱਲ, ਅਮਰ ਕਰ ਦਿੱਤਾ। ਉੱਚ ਪਦਵੀ ਪ੍ਰਾਪਤ ਕਰਨੀ। |
| 27. | ਸੀਅ | ਸੀਤਾ, ਰਾਮਚੰਦਰ ਜੀ ਦੀ ਪਤਨੀ। |
| 28. | ਬਿਹੋਰੀ | ਮੋੜ ਲਿਆਂਦੀ, ਵਾਪਸ ਲਿਆਂਦੀ, ਜਨਕ ਦੀ ਬੇਟੀ ਜੋ ਰਾਮ ਚੰਦਰ ਜੀ ਨਾਲ ਬਨਵਾਸ ਨੂੰ ਗਈ ਸੀ। |
| 29. | ਆਪਿਓ ਹੋ | ਅਪਣਾ ਦਿੱਤਾ, ਮਾਲਕ ਬਣਾ ਦਿੱਤਾ। ਭਾਵ ਰਾਮਚੰਦਰ ਨੂੰ ਵੀ ਇੱਕ ਸਰਵ-ਸ਼੍ਰੇਸ਼ਟ ਦੇਵਤਾ, ਸਰਵ ਵਿਆਪੀ, ਸਰਵ ਸ਼ਕਤੀਮਾਨ ਮੰਨਿਆ ਗਿਆ ਹੈ। |

## ਅਰਥ

ਨਾਮਦੇਵ ਜੀ ਮਹਾਰਾਜ ਨੇ ਇਸ ਸ਼ਬਦ ਵਿਚ ਜੋ ਘਟਨਾ ਬਿਆਨ ਕੀਤੀ ਹੈ ਉਹ ਉਹਨਾਂ ਦੇ ਜੀਵਨ ਦੀ ਸੱਚੀ ਘਟਨਾ ਹੈ, ਜਿਸਨੂੰ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿੱਚ ਸੰਭਾਲ ਕੇ ਰੱਖਿਆ ਹੋਇਆ ਸੀ। ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ ਜਦੋਂ ਦੱਖਣ ਗਏ, ਨਾਮਦੇਵ ਜੀ ਦੇ ਪਿੰਡ ਪੰਡਰਪੁਰ, ਜ਼ਿਲਾ ਸਤਾਰਾ ਸੂਬਾ ਬੰਬਈ ਵਿਚ ਬਹੁਤ ਸਮਾਂ ਰਹੇ। ਗੁਰੂ ਨਾਨਕ ਦੇਵ ਜੀ ਨੇ ਉਸ ਨਗਰ ਵਿਚ ਜਾ ਕੇ ਨਾਮਦੇਵ ਜੀ ਦੀ ਬਾਣੀ ਲਿਖ ਕੇ ਲਿਆਂਦੀ ਅਤੇ ਸੰਭਾਲ ਕੇ ਰੱਖੀ ਸੀ ਅਤੇ ਗੁਰ-ਗੱਦੀ ਦੇਣ ਸਮੇਂ ਆਪਣੀ ਬਾਣੀ ਸਮੇਤ ਹੋਰ ਸਮੂਹ ਭਗਤਾਂ ਦੀ ਬਾਣੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ ਸੀ। ਇਸ ਸ਼ਬਦ ਵਿਚ ਕਿਸੇ ਕਿਸਮ ਦਾ ਕੋਈ ਭੁਲੇਖਾ ਜਾਂ ਸ਼ੰਕੇ ਵਾਲੀ ਗੱਲ ਨਹੀਂ ਹੈ। ਨਾਮਦੇਵ ਜੀ ਇੱਕ ਛਪਰੀ, ਕੁੱਲੀ ਵਿਚ ਹੀ ਨਿਵਾਸ ਕਰਦੇ ਹੋਣਗੇ ਕਿਉਂਕਿ ਅੱਜ ਕੱਲ੍ਹ ਵੀ ਮਹਾਂਰਾਸ਼ਟਰ ਵਿਚ ਸ਼ੂਦਰਾਂ, ਜਾਂ ਅਛੂਤਾਂ ਦੀਆਂ ਕੁੱਲੀਆਂ ਹੀ ਦੇਖਣ ਨੂੰ ਮਿਲਦੀਆਂ ਹਨ। ਜਦੋਂ ਨਾਮਦੇਵ ਜੀ ਦੀ ਕੁੱਲੀ ਜਾਂ ਛੱਪਰੀ ਖਰਾਬ ਹਾਲਤ ਵਿਚ ਜਾਂ ਖਸਤਾ ਹਾਲਤ ਵਿਚ ਹੋਈ ਹੋਵੇਗੀ ਤਾਂ ਉਸ ਵੇਲੇ ਨਾਮਦੇਵ ਜੀ ਦਾ ਇਸ਼ਟ, ਉਨ੍ਹਾਂ ਦਾ ਭਗਵਾਨ, ਇੱਕ ਨਿਪੁੰਨ ਕਾਰੀਗਰ (ਤਰਖਾਣ) ਦਾ ਰੂਪ ਧਾਰਕੇ ਨਾਮਦੇਵ ਜੀ ਦੀ ਛੱਪਰੀ ਤਿਆਰ ਕਰ ਗਿਆ ਹੋਵੇਗਾ ਜਿਹੜੀ ਕਿ ਨਾਮਦੇਵ ਜੀ ਦੀ ਪਹਿਲੀ ਕੁੱਲੀ ਜਾਂ ਛੱਪਰੀ ਨਾਲੋਂ ਕਈਂ ਗੁਣਾਂ ਬੇਹਤਰ ਹੋਵੇਗੀ। ਜਦੋਂ ਨਾਮਦੇਵ ਜੀ ਦੀ ਵਧੀਆ ਕੁੱਲੀ, ਜਾਂ ਛੱਪਰੀ ਬਣੀ ਹੋਵੇਗੀ ਤਾਂ ਉਸ ਵੇਲੇ ਉਨ੍ਹਾਂ ਦੀ ਗੁਆਂਢਣ ਨਾਮਦੇਵ ਜੀ ਨੂੰ ਪੁੱਛਦੀ ਹੈ ਕਿ ਐ ਨਾਮੇ (ਨਾਮਦੇਵ ਮਹਾਰਾਜ ਜੀ ਨੇ ਆਪਣੇ ਆਪ ਨੂੰ ਨਾਮਾ ਹੀ ਲਿਖਿਆ ਹੈ) ਤੂੰ ਕਿਸ ਕੋਲੋਂ ਛੱਪਰੀ ਬਣਾਈ ਹੈ। ਮੈਂ ਵੀ ਛੱਪਰੀ ਜਾਂ ਕੁੱਲੀ ਬਣਾਉਣੀ ਚਾਹੁੰਦੀ ਹਾਂ। ਮੈਂ ਤੇਰੀ ਮਜ਼ਦੂਰੀ ਨਾਲੋਂ ਦੁੱਗਣੀ ਮਜ਼ਦੂਰੀ ਦੇਣ ਨੂੰ ਤਿਆਰ ਹਾਂ। ਮੈਨੂੰ ਉਸ ਬੇਢੀ, ਤਰਖਾਣ ਜਾਂ ਕਾਰੀਗਰ ਦੇ ਬਾਰੇ ਦੱਸੋ ਕਿ ਉਹ ਕਿੱਥੇ ਰਹਿੰਦਾ ਹੈ ॥੧॥

ਨਾਮਦੇਵ ਜੀ ਗੁਆਂਢਣ ਨੂੰ ਕਹਿੰਦੇ ਹਨ ਕਿ ਹੇ ਭੈਣ ਉਸ ਬੇਢੀ (ਤਰਖਾਣ) ਦੀ ਇਸ ਤਰ੍ਹਾਂ ਦੱਸ ਨਹੀਂ ਪਾਈ ਜਾ ਸਕਦੀ। ਦੇਖੋ ਉਹ ਕਾਰੀਗਰ ਜਾਂ ਤਰਖਾਣ ਹਰ ਥਾਂ ਸਮਾਇਆ ਹੋਇਆ ਹੈ। ਉਹ ਹਰ ਜਗ੍ਹਾ ਵਸਦਾ ਹੈ ਅਤੇ ਉਹ ਬੇਢੀ ਮੇਰੇ ਪ੍ਰਾਣਾਂ ਦਾ ਆਸਰਾ ਹੈ। ਉਹ ਮੇਰੇ ਜੀਵਨ ਦਾ ਆਧਾਰ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਹੇ ਭੈਣ ਉਹ ਤਰਖਾਣ ਪ੍ਰੀਤ ਦੀ ਮਜ਼ਦੂਰੀ ਮੰਗਦਾ ਹੈ। ਉਹ ਪੈਸਿਆਂ ਦੀ ਮਜ਼ਦੂਰੀ ਨਹੀਂ ਲੈਂਦਾ, ਜਿਸ ਕੋਲੋਂ ਮੈਂ ਇਹ ਛਪਰੀ, ਜਾਂ ਕੁੱਲੀ ਬਣਵਾਈ ਹੈ। ਉਸ ਤਰਖਾਣ ਕੋਲੋਂ ਕੰਮ ਲੈਣ ਲਈ ਇੱਕ ਹੋਰ ਸ਼ਰਤ ਹੈ ਕਿ ਤੁਹਾਨੂੰ, ਲੋਕਾਂ ਨਾਲੋਂ, ਸਾਰੇ ਪਰਿਵਾਰ ਨਾਲੋਂ, ਸੰਤਾਨ ਨਾਲੋਂ, ਉਲਾਦ ਨਾਲੋਂ ਮੋਹ ਤੋੜਨਾ ਪਵੇਗਾ ਤਾਂ ਫਿਰ ਉਹ ਬੇਢੀ ਜਾਂ ਤਰਖਾਣ ਆਪਣੇ ਆਪ ਹੀ ਆ ਜਾਵੇਗਾ ॥੧॥

ਨਾਮਦੇਵ ਜੀ ਨੇ ਅੱਗੋਂ ਫਿਰ ਆਪਣੇ ਆਪ ਬਾਰੇ ਬਿਆਨ ਕੀਤਾ ਹੈ ਕਿ ਮੈਂ ਇਸ ਵੇਲੇ ਇਸ ਤਰ੍ਹਾਂ ਹਾਂ ਜਿਵੇਂ ਗੂੰਗੇ ਨੇ ਮਹਾਂ ਅੰਮ੍ਰਿਤ ਰਸ ਨੂੰ ਪੀਤਾ ਹੋਵੇ ਤਾਂ ਉਹ ਗੂੰਗਾ ਵਿਅਕਤੀ ਉਸ ਮਹਾਂ ਅੰਮ੍ਰਿਤ ਰਸ ਦੇ ਬਾਰੇ ਕੁਝ ਵੀ ਬਿਆਨ ਕਰਨ ਤੋਂ ਅਸਮਰੱਥ ਹੁੰਦਾ ਹੈ। ਜੇਕਰ ਕਿਸੇ ਗੂੰਗੇ ਵਿਅਕਤੀ ਨੂੰ ਇਹ ਪੁੱਛਿਆ ਜਾਵੇ ਕਿ ਉਸ ਮਹਾਂ ਅੰਮ੍ਰਿਤ ਰਸ ਦਾ ਸੁਆਦ ਖੱਟਾ ਹੈ

ਜਾਂ ਮਿੱਠਾ ਹੈ, ਕੌੜਾ ਹੈ ਜਾਂ ਫਿੱਕਾ ਹੈ ਤਾਂ ਗੂੰਗਾ ਵਿਅਕਤੀ ਇਸ ਨੂੰ ਬਿਆਨ ਨਹੀਂ ਕਰ ਸਕਦਾ ਹਾਂ! ਹੇ ਭੈਣ ਮੈਂ ਉਸ ਤਰਖਾਣ, ਉਸ ਬੇਢੀ, ਉਸ ਕਾਰੀਗਰ ਦੇ ਜੋ ਗੁਣ ਹਨ, ਉਹਨਾਂ ਬਾਰੇ ਤੈਨੂੰ ਦੱਸ ਸਕਦਾ ਹਾਂ। ਉਸ ਦੇ ਗੁਣ ਇਸ ਪ੍ਰਕਾਰ ਹਨ। ਉਸ ਤਰਖਾਣ ਨੇ, ਉਸ ਬੇਢੀ ਨੇ ਜਾਂ ਉਸ ਕਾਰੀਗਰ ਨੇ ਧ੍ਰੂ ਭਗਤ ਨੂੰ ਇੱਕ ਅਟੱਲ ਅਤੇ ਅਮਰ ਪੱਦਵੀ ਪ੍ਰਦਾਨ ਕੀਤੀ ਸੀ। ਧ੍ਰੂ ਭਗਤ ਰਾਜੇ ਉਤਾਨਪਾਦ ਦਾ ਪੁੱਤਰ ਸੀ। ਇਸ ਨੇ ਭਗਤੀ ਕਰਕੇ ਅਮਰ ਪਦਵੀ ਪ੍ਰਾਪਤ ਕੀਤੀ ਹੋਈ ਹੈ। ਧ੍ਰੂ ਭਗਤ ਵਿਸ਼ਨੂੰ ਦਾ ਭਗਤ ਮੰਨਿਆ ਜਾਂਦਾ ਹੈ। ਦੂਸਰੀ ਉਸਦੀ ਸਿਫਤ ਇਹ ਹੈ ਕਿ ਉਸ ਨੇ ਸਮੁੰਦਰ ਉੱਤੇ ਪੁਲ ਬੰਨ੍ਹਿਆ ਸੀ। ਨਾਮਦੇਵ ਜੀ ਦਾ ਇਹ ਇਸ਼ਾਰਾ ਰਾਮਚੰਦਰ ਜੀ ਵੱਲ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰਾ ਸੁਆਮੀ ਮੇਰਾ ਮਾਲਕ, ਮੇਰਾ ਬੇਢੀ, ਮੇਰਾ ਤਰਖਾਣ, ਉਹ ਹੈ ਜਿਸਨੇ ਲੰਕਾ ਵਿਚੋਂ ਸੀਤਾ ਵਾਪਸ ਲਿਆਂਦੀ ਸੀ ਅਤੇ ਭਵੀਖਣ ਨੂੰ ਲੰਕਾ ਦਾ ਰਾਜ ਦੇ ਕੇ ਮਾਲਿਕ ਬਣਾਇਆ ਸੀ।

ਇਸ ਸ਼ਬਦ ਵਿੱਚ ਵਿਸ਼ਨੂੰ ਦੇਵਤਾ, ਅਤੇ ਰਾਮਚੰਦਰ ਜੀ ਦਾ ਜ਼ਿਕਰ ਆਇਆ ਹੈ। ਰਾਮਚੰਦਰ ਜੀ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਲਈ, ਇਸ ਵਿਚ ਜੋ ਪੁਰਾਣੀਆਂ ਕਥਾਂਵਾਂ ਦੇ ਹਵਾਲੇ ਆਏ ਹਨ ਉਹ ਕੋਈ ਅਪ੍ਰਸੰਕ ਨਹੀਂ ਹਨ।

## ਭਾਵ ਅਰਥ

ਨਾਮਦੇਵ ਜੀ ਮਹਾਰਾਜ ਆਪਣੇ ਇਸ ਸ਼ਬਦ ਵਿਚ ਆਪਣੇ ਜੀਵਨ ਵਿੱਚੋਂ ਸੱਚੀ ਅਤੇ ਅਦਭੁਤ ਘਟਨਾ ਬਿਆਨ ਕਰਕੇ ਅਧਿਆਤਮਿਕ ਰਹੱਸ ਖੋਲ੍ਹਦੇ ਹਨ ਕਿ ਨਾਮਦੇਵ ਜੀ ਦਾ ਸੁਆਮੀ ਕਿਸੇ ਦੁਨਿਆਵੀ ਮਜਦੂਰੀ ਉੱਤੇ ਕਦੀ ਵੀ ਨਹੀਂ ਪਸੀਜਦਾ। ਉਹ ਸਗੋਂ ਪ੍ਰੀਤ ਦੀ ਮਜ਼ਦੂਰੀ ਮੰਗਦਾ ਹੈ। ਉਸ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਦੁਨਿਆਵੀ ਸੰਬੰਧ ਅਤੇ ਪਰਿਵਾਰਿਕ ਸੰਬੰਧ ਤੋੜਨੇ ਪੈਂਦੇ ਹਨ ਤਾਂ ਜਾ ਕੇ ਉਹ ਸੁਆਮੀ ਵਸ ਵਿਚ ਆ ਸਕਦਾ ਹੈ।

---

ਫੁੱਟ ਨੋਟ : ਨਾਮਦੇਵ ਜੀ ਨਾਲ ਸੰਬੰਧਿਤ ਹਰੀ ਨੇ ਛੰਨ ਛਾਈ ਉਹ ਅਸਥਾਨ ਹੈ ਜੋ ਕਿ ਪੰਡਰਪੁਰ (ਮਹਾਂਰਾਸ਼ਟਰ) ਦੇ ਪਾਸ ਹੀ ਹੈ ਜੋ ਕਿ ਹੁਣ ਤਕ ਕਾਇਮ ਹੈ। ਇਸ ਅਸਥਾਨ ਨੂੰ ਦੇਖਣ ਵਾਲੇ ਦਸਦੇ ਹਨ ਕਿ ਇਸ ਛੰਨ ਦੀ ਬਨਾਵਟ ਬਹੁਤ ਹੀ ਵਚਿੱਤਰ ਅਤੇ ਅਨੋਖੀ ਹੈ। ਇਹ ਵੀ ਦੱਸਿਆ ਜਾਂਦਾ ਹੈ ਕਿ ਇਹ ਛੰਨ ਬਹੁਤ ਹੀ ਸੁੰਦਰ ਅਤੇ ਮਨਮੋਹਕ ਹੈ।

## ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਘਰੁ੩
## ਅਣਮੜਿਆ ਮੰਦਲੁ ਬਾਜੈ

**ਮੂਲ ਸ਼ਬਦ:-**

ਅਣਮੜਿਆ ਮੰਦਲੁ ਬਾਜੈ ॥
ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥
ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮੁ ਸਨੇਹੀ ॥
ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥
ਮਿਲਿ ਪਾਰਸ ਕੰਚਨੁ ਹੋਇਆ ॥
ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥
ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥
ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥
ਜਨ ਨਾਮੈ ਤਤੁ ਪਛਾਨਿਆ ॥੩॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 657)

**ਪਦ ਅਰਥ:**

| | | | |
|---|---|---|---|
| 1. | ਅਣਮੜਿਆ ਮੰਦਲੁ ਬਾਜੈ | = | ਬਿਨਾਂ ਖੱਲ ਤੋਂ ਮੜ੍ਹਿਆ ਹੋਇਆ ਢੋਲ ਵੱਜਦਾ ਹੈ। |
| 2. | ਬਿਨੁ ਸਾਵਣ | = | ਸਾਵਣ ਦਾ ਮਹੀਨਾ ਬਰਖਾ ਦਾ ਮਹੀਨਾ ਮੰਨਿਆ ਗਿਆ ਹੈ। ਭਾਵ ਸਾਵਣ ਦੇ ਮਹੀਨੇ ਤੋਂ ਬਿਨਾਂ ਬਾਰਸ਼ ਹੋ ਰਹੀ ਹੈ। |
| 3. | ਘਨਹਰੁ | = | ਬੱਦਲ। |
| 4. | ਗਾਜੈ | = | ਗੱਜਦਾ ਹੈ। |
| 5. | ਜਉ | = | ਜਦੋਂ। |

| | | | |
|---|---|---|---|
| 6. | ਤਤੁ | = | ਸ਼ਬਦ ਰੂਪ ਤੱਤ, ਪਦਾਰਥ, ਵਸਤੂ। |
| 7. | ਮੋ ਕਉ | = | ਮੈਨੂੰ। |
| 8. | ਸਨੇਹੀ | = | ਪਿਆਰਾ ਸੱਜਣ। |
| 9. | ਦੇਹ | = | ਸਰੀਰ। |
| 10. | ਸੁਦੇਹੀ | = | ਸੋਹਣੀ ਕਾਇਆ, ਸੋਹਣੇ ਸਰੀਰ ਵਾਲਾ। |
| 11. | ਮਿਲਿ | = | ਮਿਲਣਾ, ਨਾਲ ਸਪਰਸ਼ ਹੋਣਾ, ਨਾਲ ਲਗਣਾ। |
| 12. | ਪਾਰਸ | = | ਇੱਕ ਕਾਲਪਨਿਕ ਪੱਥਰ, ਜਿਸ ਦੇ ਛੂਹਣ ਤੋਂ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ। |
| 13. | ਕੰਚਨੁ | = | ਸੋਨਾ। |
| 14. | ਮੁਖ ਮਨਸਾ | = | ਮੂੰਹ ਵਿਚ ਤੇ ਖਿਆਲਾਂ ਵਿਚ (ਭਾਵ ਬਚਨਾਂ ਵਿਚ ਤੇ ਖਿਆਲਾਂ ਵਿਚ)। |
| 15. | ਨਿਜ ਭਾਉ | = | ਨਿੱਜ ਤੋਂ ਭਾਵ ਆਪਣੇ ਸਕੇ ਸੰਬੰਧੀ, ਭਾਉ ਪਿਆਰ, ਭਾਵ ਆਪਣੇ ਆਪਣਿਆਂ ਵਾਲਾ ਪਿਆਰ। |
| 16. | ਭਇਆ | = | ਹੋਇਆ। |
| 17. | ਭ੍ਰਮੁ ਭਾਗਾ | = | ਭੁਲੇਖਾ ਦੂਰ ਹੋਇਆ। |
| 18. | ਗੁਰ ਪੂਛੇ | = | ਗੁਰੂ ਤੋਂ ਸਿੱਖਿਆ ਲੈ ਕੇ, ਗੁਰੂ ਤੋਂ ਨਾਮਦਾਨ ਲੈ ਕੇ। |
| 19. | ਪਤੀਆਗਾ | = | ਪਤੀਜ ਗਿਆ, ਸੰਤੁਸ਼ਟੀ ਹੋਣੀ, ਤਸੱਲੀ ਹੋਣੀ। |
| 20. | ਭੀਤਰਿ | = | ਅੰਦਰ ਵਿਚ। |
| 21. | ਕੁੰਭ | = | ਪਾਣੀ ਦਾ ਘੜਾ, ਕਲਸ਼। |
| 22. | ਸਮਾਨਿਆ | = | ਭਰਿਆ ਹੋਇਆ। ਮਿਲਿਆ ਹੋਇਆ। |
| 23. | ਗੁਰ ਚੇਲੇ ਹੈ ਮਨੁ | = | ਗੁਰੂ ਦਾ ਤੇ ਸੇਵਕ ਦਾ ਮਨ। |
| 24. | ਤਤੁ | = | ਸ਼ਬਦ ਰੂਪੀ ਤੱਤ, ਪਦਾਰਥ, ਵਸਤੂ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਸੋਰਠਿ ਰਾਗੁ ਵਿਚ ਉਚਾਰਿਆ ਹੋਇਆ ਹੈ। ਇਸ ਸ਼ਬਦ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਪ੍ਰਭੂ ਪਰਮਾਤਮਾ ਦਾ ਜਿੱਥੇ ਨਿਵਾਸ ਹੈ, ਉਹ ਮਸਤਕ ਵਿਚ ਇੱਕ ਐਸੀ ਜਗ੍ਹਾ ਹੈ, ਜਿੱਥੇ ਅਨਹਦ ਸ਼ਬਦ ਦੀ ਧੁਨ ਅਤੇ ਅਣਮੜਿਆ ਮ੍ਰਿਦੰਗ ਵੱਜਦਾ ਹੈ। ਸਾਵਣ ਦੀ ਰੁੱਤ ਤੋਂ ਬਿਨਾਂ ਹੀ ਬੱਦਲਾਂ ਦੀ ਘਨਘੋਰ ਅਵਾਜ਼ ਸੁਣਾਈ ਦਿੰਦੀ ਹੈ। ਉੱਥੇ ਬੱਦਲਾਂ ਤੋਂ ਬਿਨਾਂ ਹੀ ਅੰਮ੍ਰਿਤ ਰੂਪੀ ਨਾਮ ਦੀ ਵਰਖਾ ਹੁੰਦੀ ਹੈ। ਪ੍ਰੰਤੂ ਇਹ ਸਭ ਕੁਝ ਉਦੋਂ ਹੁੰਦਾ ਹੈ, ਜਦੋਂ ਕੋਈ ਆਤਮ ਗਿਆਨ ਦਾ ਵਿਚਾਰ ਕਰੇ। ਨਾਮਦੇਵ ਜੀ

ਫਰਮਾਉਂਦੇ ਹਨ ਕਿ ਮੈਨੂੰ ਰਾਮ ਰੂਪੀ ਪਿਆਰਾ ਸੱਜਣ ਮਿਲ ਗਿਆ ਹੈ, ਜਿਸ ਨੂੰ ਮਿਲ ਕੇ ਮੇਰੀ ਦੇਹ ਸੁੰਦਰ ਹੋ ਗਈ ਹੈ। ਉਸ ਪਿਆਰੇ ਨੂੰ ਮਿਲਕੇ ਮੇਰੀ ਕਾਇਆ ਸੁੰਦਰ ਹੋ ਗਈ ਹੈ। ਗੁਰੂ ਨੂੰ ਮਿਲ ਕੇ ਪਰਮਾਤਮਾ ਨੂੰ ਮਿਲਕੇ ਮੈਂ ਇਸ ਪ੍ਰਕਾਰ ਹੋ ਗਿਆ ਹਾਂ ਜਿਵੇਂ ਲੋਹਾ ਪਾਰਸ ਨੂੰ ਮਿਲ ਕੇ ਸੋਨਾ ਹੋ ਜਾਂਦਾ ਹੈ। ਮੈਂ ਮੂੰਹ ਵਿਚ ਅਤੇ ਖਿਆਲਾਂ ਵਿਚ ਨਾਮ ਰੂਪੀ ਜਾਂ ਸ਼ਬਦ ਰੂਪੀ ਰਤਨ ਪਰੋ ਲਏ ਹੋਏ ਹਨ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਜਦੋਂ ਮੈਨੂੰ ਮੇਰੇ ਪਿਆਰੇ ਦੇ ਦਰਸ਼ਨ ਹੋ ਗਏ ਤਾਂ ਫਿਰ ਸਭ ਤਰ੍ਹਾਂ ਦੇ ਡਰ ਭਉ ਦੂਰ ਹੋ ਗਏ ਹਨ। ਜਦੋਂ ਮੈਨੂੰ ਗੁਰੂ ਨੇ ਉਪਦੇਸ਼ ਦਿੱਤਾ ਤਾਂ ਮੈਨੂੰ ਮੇਰੇ ਮਨ ਵਿਚ ਭਰੋਸਾ ਪੈਦਾ ਹੋ ਗਿਆ। ਮੇਰੇ ਮਨ ਨੂੰ ਸੰਤੁਸ਼ਟੀ ਹੋ ਗਈ ਹੈ। ਮੇਰਾ ਮਨ ਪਿਆਰ ਰੂਪੀ ਅੰਮ੍ਰਿਤ ਨਾਲ ਭਰਪੂਰ ਹੋ ਗਿਆ ਹੈ। ਘੜੇ ਦਾ ਪਾਣੀ ਜਿਵੇਂ ਸਮੁੰਦਰ ਵਿਚ ਸਮਾ ਜਾਂਦਾ ਹੈ ਤਿਵੇਂ ਮੇਰੀ ਆਤਮਾ ਪਰਮਾਤਮਾ ਰੂਪੀ ਸਮੁੰਦਰ ਵਿਚ ਸਮੋ ਗਈ ਹੈ ਭਾਵ ਮੇਰੀ ਹੋਂਦ ਖਤਮ ਹੋ ਗਈ ਹੋਈ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਨੂੰ ਪਰਮਾਤਮਾ ਸਰਵ-ਵਿਆਪਕ ਦਿਸ ਰਿਹਾ ਹੈ। ਮੈਨੂੰ ਆਪਣੇ ਗੁਰੂ ਉੱਪਰ ਭਰੋਸਾ ਹੈ। ਮੈਂ ਉਸ ਪਰਮਾਤਮਾ ਦਾ ਸੇਵਕ ਹੋ ਕੇ ਆਪਣੇ ਮਨ ਵਿਚ ਇਹ ਮੰਨਿਆ ਹੈ ਕਿ ਮੈਨੂੰ ਉਸ ਪਰਮ ਸਤਿ ਦੀ ਸੋਝੀ ਹੋ ਗਈ ਹੋਈ ਹੈ।

**ਭਾਵ ਅਰਥ**

ਇਸ ਸ਼ਬਦ ਵਿਚ ਨਾਮਦੇਵ ਜੀ ਇਹ ਫਰਮਾਉਂਦੇ ਹਨ ਕਿ ਪ੍ਰਭੂ ਦੇ ਸਿਮਰਨ ਨਾਲ ਮਸਤਕ ਵਿਚ ਇੱਕ ਐਸੀ ਸਥਿਤੀ ਪੈਦਾ ਹੋ ਜਾਂਦੀ ਹੈ, ਜਿੱਥੇ ਜਾ ਕੇ ਉਸ ਸ਼ਬਦ ਦੇ ਅਭਿਆਸ ਨਾਲ ਮਸਤਕ ਵਿਚ ਅਨਹਦ ਸ਼ਬਦ ਵੱਜਦੇ ਸੁਣਾਈ ਦਿੰਦੇ ਹਨ। ਉੱਥੇ ਬਿਨਾਂ ਬੱਦਲਾਂ ਤੋਂ ਬਾਰਿਸ਼ ਹੋਣ ਲੱਗ ਪੈਂਦੀ ਹੈ। ਉੱਥੇ ਬੱਦਲਾਂ ਦੀ ਆਵਾਜ਼ ਵੀ ਸੁਣਾਈ ਦਿੰਦੀ ਹੈ, ਪ੍ਰੰਤੂ ਇਹ ਸਭ ਕੁਝ ਉਦੋਂ ਹੁੰਦਾ ਹੈ ਜਦੋਂ ਪਰਮਾਤਮਾ ਦੀ ਕ੍ਰਿਪਾ ਹੋਵੇ ਅਤੇ ਸ਼ਬਦ ਦਾ ਅਭਿਆਸ ਹੋਵੇ। ਇਹ ਉਦੋਂ ਅਵਸਥਾ ਹੁੰਦੀ ਹੈ, ਜਦੋਂ ਬੰਦਾ ਆਪਾ ਮਾਰ ਕੇ ਉਸ ਪਰਮਾਤਮਾ ਰੂਪੀ ਸਮੁੰਦਰ ਵਿਚ ਸਮੋ ਜਾਂਦਾ ਹੈ।

## ੧ੳ ਸਤਿਗੁਰਪ੍ਰਸਾਦਿ
## ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ
## ਗਹਰੀ ਕਰਿ ਕੈ ਨੀਵ ਖੁਦਾਈ

### ਮੂਲ ਸ਼ਬਦ

ਗਹਰੀ ਕਰਿ ਕੈ ਨੀਵ ਖੁਦਾਈ
ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ
ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧ ॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ
ਬਿਨਸਿ ਜਾਇ ਝੂਠੀ ਦੇਹੀ ॥੧ ॥ ਰਹਾਉ ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ
ਦੇਹੀ ਗਿਰਝਨ ਖਾਈ ॥੨ ॥
ਸਰਬ ਸੋੁਇਨ ਕੀ ਲੰਕਾ ਹੋਤੀ
ਰਾਵਨ ਸੇ ਅਧਿਕਾਈ
ਕਹਾ ਭਇਓ ਦਰਿ ਬਾਂਧੇ ਹਾਥੀ
ਖਿਨ ਮਹਿ ਭਈ ਪਰਾਈ ॥੩ ॥
ਦੁਰਬਾਸਾ ਸਿਉ ਕਰਤ ਠਗਉਰੀ
ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰ
ਨਾਮਦੇਉ ਹਰਿ ਗੁਨ ਗਾਏ ॥੪ ॥੧ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 692)

### ਪਦ ਅਰਥ: -

| | ਸ਼ਬਦ | | ਅਰਥ |
|---|---|---|---|
| 1. | ਗਹਰੀ | = | ਡੂੰਘੀ |
| 2. | ਨੀਂਵ | = | ਨੀਂਹ |

| | | | |
|---|---|---|---|
| 3. | ਮੰਡਪ | = | ਸ਼ਾਮਿਆਨੇ |
| 4. | ਮਾਰਕੰਡੇ | = | ਇੱਕ ਰਿਸ਼ੀ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਪੰਨਾ 965 ਉੱਤੇ ਮਾਰਕੰਡੇਯ ਬਾਰੇ ਲਿਖਿਆ ਹੈ। |
| | | 1. | ਨਰਸਿੰਘ ਪੁਰਾਣ ਵਿੱਚ ਕਥਾ ਹੈ ਕਿ ਜਦ ਮਨਸ਼ਵਿਨੀ ਦੇ ਗਰਭ ਤੋਂ ਮਾਰਕੰਡੇਯ ਜਨਮਿਆ ਤਾਂ ਮ੍ਰਿਕੁੰਡ ਨੇ ਜਾਣ ਲਿਆ ਕਿ ਬਾਲਕ ਬਾਰਾਂ ਸਾਲ ਦਾ ਹੋ ਕੇ ਮਰ ਜਾਵੇਗਾ। ਇਸ ਲਈ ਮਾਤਾ-ਪਿਤਾ ਸਦਾ ਦੁਖੀ ਰਹਿੰਦੇ ਸਨ। ਇੱਕ ਦਿਨ ਬਾਪ ਨੂੰ ਉਦਾਸ ਦੇਖ ਕੇ ਮਾਰਕੰਡੇਯ ਨੇ ਕਾਰਣ ਪੁੱਛਿਆ ਤਾਂ ਉਹਨਾਂ ਨੇ ਪੁੱਤਰ ਨੂੰ ਉਸਦੀ ਥੋੜ੍ਹੀ ਉਮਰ ਹੋਣ ਦਾ ਸਬੱਬ ਦੱਸਿਆ। ਇਸ ਪਰ ਮਾਰਕੰਡੇਯ ਨੇ ਐਸਾ ਤਪ ਕੀਤਾ ਕਿ ਵਿਸ਼ਨੂੰ ਤੋਂ ਦੀਰਘ ਜੀਵੀ ਹੋਣ ਦਾ ਵਰ ਪਾਇਆ। |
| | | 2. | ਪਦਮ ਪੁਰਾਣ ਵਿਚ ਕਥਨ ਹੈ ਕਿ ਮ੍ਰਿਕੁੰਡ ਰਿਸ਼ੀ ਦੇ ਘਰ ਸਤ ਰਿਖੀ ਆਏ। ਬਾਲਕ ਮਾਰਕੰਡੇਯ ਨੂੰ ਉਨ੍ਹਾਂ ਨੇ ਆਸ਼ੀਰਵਾਦ ਦਿੱਤਾ ਕਿ ਦੀਰਘ ਜੀਵੀ ਹੋਵੇਂ। ਪਿੱਛੋਂ ਰਿਸ਼ੀਆਂ ਨੇ ਦੇਖਿਆ ਕਿ ਮਾਰਕੰਡੇਯ ਦੀ ਉਮਰ ਬਹੁਤ ਛੋਟੀ ਹੈ, ਪ੍ਰੰਤੂ ਅਸੀਂ ਦੀਰਘ ਜੀਵੀ ਹੋਣ ਦਾ ਵਰ ਦੇ ਚੁੱਕੇ ਹਾਂ। ਇਸ ਕਾਰਨ ਬਾਲਕ ਨੂੰ ਬ੍ਰਹਮਾ ਪਾਸ ਲੈ ਗਏ ਅਤੇ ਵੱਡੀ ਉਮਰ ਹੋਣ ਦਾ ਵਰ ਦੁਆਇਆ। ਮਾਰਕੰਡੇਯ ਦੀ ਇਸਤਰੀ ਪਦਮਾਵਤੀ ਅਤੇ ਪੁੱਤਰ ਦੇਵਸ਼ਿਰਾ ਸਨ। |
| | | 3. | ਮਾਰਕੰਡੇਯ ਦੇ ਨਾਮ ਪੁਰ ਇੱਕ ਪੁਰਾਣ ਪ੍ਰਸਿੱਧ ਹੈ, ਜਿਸਦਾ ਨਾਮ 'ਮਾਰਕੰਡੇਯ ਪੁਰਾਣ" ਹੈ। ਇਸ ਵਿਚ ਨੌਂ ਹਜ਼ਾਰ ਸਲੋਕ ਹਨ, ਜਿਸ ਵਿਚ ਹੋਰ ਪ੍ਰਸੰਗਾਂ ਤੋਂ ਛੁੱਟ ਦੁਰਗਾ ਦੀ ਕਥਾ ਹੈ, ਜਿਸ ਨੂੰ ਚੰਡੀਪਾਨ ਅਤੇ ਦੁਰਗਾ ਸਪਤਸ਼ਤੀ ਆਖਦੇ ਹਨ। ਇਸ ਦਾ ਸਵਤੰਤ੍ਰ ਅਨੁਵਾਦ ਦਸਮਗ੍ਰੰਥ ਵਿਚ ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਹੈ। |
| 5. | ਅਧਿਕਾਈ | = | ਲੰਬੀ ਉਮਰ ਦਾ ਆਸ਼ੀਰਵਾਦ ਪ੍ਰਾਪਤ ਹੋਇਆ ਸੀ। |
| 6. | ਜਿਨਿ | = | ਜਿਸ ਨੇ। |
| 7. | ਤ੍ਰਿਣ | = | ਤੀਲੇ, ਕੱਖ ਕਾਣ, ਘਾਹ ਫੂਸ। |
| 8. | ਧਰਿ | = | ਰੱਖਕੇ। |
| 9. | ਮੂੰਡ | = | ਸਿਰ। |

| | | | |
|---|---|---|---|
| 10. | ਬਲਾਏ | = | ਸਮਾਂ ਗੁਜ਼ਾਰਿਆ। |
| 11. | ਕਰਤਾ | = | ਪਰਮਾਤਮਾ, ਕਰਤਾਰ, ਪ੍ਰਭੂ। |
| 12. | ਸਨੇਹੀ | = | ਪਿਆਰਾ, ਸਦਾ ਦਾ ਸਾਥੀ। |
| 13. | ਰੇ ਨਰ | = | ਐ ਬੰਦੇ, ਐ ਮਨੁੱਖ। |
| 14. | ਗਰਬ | = | ਹੰਕਾਰ। |
| 15. | ਝੂਠੀ ਦੇਹੀ | = | ਨਾਸ਼ਵਾਨ ਸਰੀਰ। |
| 16. | ਕੈਰਉ | = | ਕੌਰਵ ਜੋ ਪਾਂਡਵਾਂ ਦੇ ਵਿਰੁੱਧ ਲੜੇ ਸਨ। ਮੈਂ ਬਹੁਤਾ ਪਿਛਲਾ ਖਾਨਦਾਨ ਨਾ ਫੋਲਦਾ ਹੋਇਆ ਕੇਵਲ ਇੰਨਾ ਹੀ ਕਹਿਣਾ ਚਾਹਾਂਗਾ ਕਿ ਵਿਚਿਤ੍ਰ ਵੀਰਯ ਦੀਆਂ ਦੋ ਵਿਧਵਾ ਰਾਣੀਆਂ ਅੰਬਿਕਾ ਅਤੇ ਅੰਬਾਲਿਕਾ ਤੋਂ ਵਿਆਸ ਰਿਖੀ ਨੇ ਨਿਯੋਗ ਰਾਹੀਂ ਸੰਤਾਨ ਪੈਦਾ ਕੀਤੀ ਸੀ। ਅੰਬਿਕਾ ਤੋਂ ਧ੍ਰਿਤਰਾਸ਼ਟਰ ਅਤੇ ਅੰਬਲਿਕਾ ਤੋਂ ਪਾਂਡੂ ਪੈਦਾ ਹੋਏ ਸਨ। ਧ੍ਰਿਤਰਾਸ਼ਟਰ ਤੋਂ ਦੁਰਯੋਧਨ ਅਤੇ ਸੌ ਹੋਰ ਪੁੱਤਰ ਪੈਦਾ ਹੋਏ। ਪਾਂਡੂ ਦੇ ਯੁਧਿਸ਼ਟਰ ਆਦਿ ਪੰਜ ਭਾਈ ਸਨ। |
| 17. | ਦੁਰਜੋਧਨ | = | ਕੌਰਵਾਂ ਦਾ ਵੱਡਾ ਭਰਾ। |
| 18. | ਬਾਰਹ ਜੋਜਨ | = | ਇੱਕ ਯੋਜਨ ਚਾਰ ਕੋਹ ਜਾਂ ਚਾਰ ਮੀਲ ਦਾ ਹੁੰਦਾ ਹੈ। ਭਾਵ ਅਠਤਾਲੀ ਮੀਲ। ਬਾਰਹ ਯੋਜਨ ਬਾਰੇ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ ਕੌਰਵ ਰਾਜਾ ਦੇ ਨਾਂ ਉੱਤੇ ਇੱਕ ਇਲਾਕਾ ਜੋ ਘੱਗਰ ਨਦੀ ਦੇ ਉੱਤਰ ਅਤੇ ਸਰਸਵਤੀ ਦੇ ਦੱਖਣ ਵੱਲ ਹੈ। ਇਸ ਦਾ ਪ੍ਰਭਾਵ ਬਾਰਾਂ ਯੋਜਨ ਹੈ। ਇਸ ਵਿੱਚ 365 ਤੀਰਥ ਲਿਖੇ ਹਨ। ਕੁਰੂਕਸ਼ੇਤਰ ਦਾ ਜ਼ਿਕਰ ਰਿਗਵੇਦ ਵਿਚ ਵੀ ਹੈ। |
| 19. | ਛੱਤ੍ਰ ਚਲੈ ਥਾ | = | ਦੁਰਯੋਧਨ ਦੇ ਛਤਰ ਦਾ ਪਸਾਰਾ ਸੀ। ਫੌਜਾਂ ਦਾ ਖਿਲਾਰ ਸੀ। |
| 20. | ਸਰਬ ਸੁਇਨ | = | ਸਾਰੀ ਸੋਨੇ ਦੀ। |
| 21. | ਅਧਿਕਾਈ | = | ਵੱਡਾ ਯੋਧਾ, ਵੱਡਾ ਬਲੀ। |
| 22. | ਕਹਾ ਭਇਓ | = | ਕਿੱਥੇ ਗਏ। |
| 23. | ਦਰਿ | = | ਬੂਹੇ ਉੱਤੇ, ਦਰਵਾਜ਼ੇ ਤੇ। |
| 24. | ਦੁਰਬਾਸਾ | = | ਦੁਰਵਾਸਾਂ ਰਿਸ਼ੀ ਇੱਕ ਬਹੁਤ ਹੀ ਤਪੱਸਵੀ ਸੀ, ਪ੍ਰੰਤੂ ਸੀ ਬਹੁਤ ਗੁੱਸੇ ਖੋਰ। ਇਸ ਰਿਸ਼ੀ ਨੇ ਯਾਦਵ ਖਾਨਦਾਨ |

ਨੂੰ ਸਰਾਪ ਦਿੱਤਾ ਹੋਇਆ ਸੀ ਕਿ ਯਾਦਵ ਖਾਨਦਾਨ ਦਾ ਨਾਸ਼ ਹੋ ਜਾਵੇਗਾ। ਉਸ ਦੇ ਸਰਾਪ ਕਰਕੇ ਹੀ ਕ੍ਰਿਸ਼ਨ ਜੀ ਦੀ ਸਾਰੀ ਸੰਤਾਨ ਜੋ 180000 ਸੀ ਅਤੇ ਕ੍ਰਿਸ਼ਨ ਜੀ ਦੀ ਯਾਦਵ ਕੁਲ ਦਾ ਨਾਸ਼ ਹੋਇਆ ਸੀ।

25. ਠਗਉਰੀ = ਮਖੌਲ, ਹਾਸਾ ਠੱਠਾ।

**ਅਰਥ**

ਨਾਮਦੇਵ ਜੀ ਮਹਾਰਾਜ ਜੀ ਦਾ ਇਹ ਸ਼ਬਦ ਧਨਾਸਰੀ ਰਾਗੁ ਵਿਚ ਉਚਾਰਿਆ ਹੋਇਆ ਹੈ। ਨਾਮਦੇਵ ਜੀ ਇਸ ਸ਼ਬਦ ਵਿੱਚ ਫੁਰਮਾਨ ਕਰਦੇ ਹਨ ਕਿ ਮਨੁੱਖ ਜਦੋਂ ਮਕਾਨ ਬਣਾਉਂਦਾ ਹੈ ਤਾਂ ਉਸ ਮਕਾਨ ਦੀਆਂ ਨੀਹਾਂ ਬਹੁਤ ਹੀ ਡੂੰਘੀਆਂ ਰੱਖਦਾ ਹੈ। ਫਿਰ ਉਸ ਉੱਪਰ ਮਹਿਲ ਮਾੜੀਆਂ ਉਸਾਰੇ ਜਾਂਦੇ ਹਨ। ਬਹੁਤ ਹੀ ਸੋਹਣੇ ਤੋਂ ਸੋਹਣੇ ਸ਼ਾਮਿਆਨੇ ਲਾਏ ਜਾਂਦੇ ਹਨ। ਉਹ ਸਾਰੇ ਇੱਥੇ ਹੀ ਰਹਿ ਜਾਂਦੇ ਹਨ। ਨਾਮਦੇਵ ਜੀ ਅੱਗੋਂ ਫਿਰ ਦ੍ਰਿਸ਼ਟਾਂਤ ਦਿੰਦੇ ਹਨ ਕਿ ਐ ਇਨਸਾਨ ਤੇਰੀ ਉਮਰ ਬਹੁਤ ਹੀ ਥੋੜ੍ਹੀ ਹੈ। ਤੂੰ ਮਾਰਕੰਡੇਯ ਰਿਸ਼ੀ ਵੱਲ ਦੇਖ। ਉਸ ਨਾਲੋਂ ਕਿਸੇ ਦੀ ਵੀ ਵੱਡੀ ਉਮਰ ਨਹੀਂ ਹੋਣੀ, ਪਰੰਤੂ ਉਸ ਰਿਸ਼ੀ ਨੇ ਵੀ ਕੱਖਾਂ ਦੀ ਕੁੱਲੀ ਵਿਚ ਆਪਣੀ ਸਾਰੀ ਉਮਰ ਗੁਜਾਰੀ ਸੀ। ਮਾਰਕੰਡੇਯ ਨਾਉਂ ਦਾ ਇੱਕ ਪੁਰਾਣ ਹੈ। ਇਸ ਮਾਰਕੰਡੇਯ ਪੁਰਾਣ ਵਿਚ ਨੌਂ ਹਜ਼ਾਰ ਸਲੋਕ ਹਨ ਜੋ ਕਿ ਅੱਜ ਵੀ ਇਸ ਸੰਸਾਰ ਵਿਚ ਪ੍ਰਸਿੱਧੀ ਪ੍ਰਾਪਤ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਹਿੱਸੇ ਵਿਚ ਬਿਆਨ ਕਰਦੇ ਹਨ ਕਿ ਮੇਰਾ ਸਨੇਹੀ, ਮੇਰਾ ਹਮਦਰਦੀ ਕੇਵਲ ਇੱਕੋ-ਇੱਕ ਰਾਮ ਹੀ ਹੈ। ਐ ਇਨਸਾਨ ਤੂੰ ਕਿਸ ਲਈ ਗਰਬ ਕਰਦਾ ਹੈ, ਕਿਸ ਲਈ ਹੰਕਾਰ ਕਰਦਾ ਹੈਂ, ਇਹ ਦੇਹੀ, ਇਹ ਸਰੀਰ, ਝੂਠਾ ਪਿੰਜਰ, ਪਲ ਵਿਚ ਬਿਨਸ ਜਾਣਾ ਹੈ, ਖਤਮ ਹੋ ਜਾਣਾ ਹੈ। ਐ ਪ੍ਰਾਣੀ ਇਸ ਦੇਹੀ ਦਾ ਮਾਣ ਨਹੀਂ ਕਰਨਾ ਚਾਹੀਦਾ।

ਨਾਮਦੇਵ ਜੀ ਅੱਗੋਂ ਫਿਰ ਫੁਰਮਾਨ ਕਰਦੇ ਹਨ ਕਿ ਦੇਖੋ ਧ੍ਰਿਤਰਾਸ਼ਟਰ ਦੇ ਲੜਕੇ ਜਿਨ੍ਹਾਂ ਨੂੰ ਕੌਰਵ ਕਿਹਾ ਜਾਂਦਾ ਹੈ ਉਹ ਮੇਰੀ ਮੇਰੀ ਹੀ ਕਰਦੇ ਚਲੇ ਗਏ। ਇਨ੍ਹਾਂ ਦਾ ਬਾਰਹ ਯੋਜਨ ਛਤਰ ਭਾਵ ਅਠਤਾਲੀ ਮੀਲਾਂ ਵਿਚ ਸੈਨਾ ਦਾ ਖਿਲਾਰ ਸੀ, ਉਹ ਸਾਰੇ ਨਹੀਂ ਰਹੇ ਅਤੇ ਅੰਤ ਵੇਲੇ ਉਨ੍ਹਾਂ ਦੀਆਂ ਦੇਹਾਂ ਨੂੰ ਗਿਰਝਾਂ ਨੇ ਹੀ ਖਾਧਾ ਸੀ ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਬੰਦ ਵਿਚ ਫਿਰ ਉਦਾਹਰਣ ਦੇ ਕੇ ਸੰਬੋਧਨ ਕਰਦੇ ਹਨ ਕਿ ਲੰਕਾ ਸਾਰੀ ਹੀ ਸੋਨੇ ਦੀ ਬਣੀ ਹੋਈ ਸੀ ਅਤੇ ਰਾਵਣ ਉਸਦਾ ਲੰਕ-ਪਤੀ ਸੀ ਜੋ ਕਿ ਬਹੁਤ ਹੀ ਬਲਵਾਨ ਸੀ, ਉਹ ਕਿੱਥੇ ਗਏ ? ਜਿਨ੍ਹਾਂ ਦੇ ਦਰ ਦੇ ਉੱਤੇ ਹਾਥੀ ਹੀ ਹਾਥੀ ਬੱਝੇ ਹੋਏ ਹੁੰਦੇ ਸਨ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਇਹ ਸਾਰੇ ਖਿਨ ਵਿਚ ਹੀ ਖਤਮ ਹੋ ਗਏ ਸਨ ॥੩॥

ਨਾਮਦੇਵ ਜੀ ਤੀਸਰੀ ਉਦਾਹਰਣ ਹੋਰ ਪੇਸ਼ ਕਰਦੇ ਹਨ ਕਿ ਸ੍ਰੀ ਕ੍ਰਿਸ਼ਨ ਦਾ ਵੰਸ਼ ਕਿੱਥੇ ਗਿਆ ? ਇਹ ਕਿਉਂ ਹੋਇਆ ? ਨਾਮਦੇਵ ਜੀ ਦਾ ਕਥਨ ਹੈ ਕਿ ਯਾਦਵਾਂ ਨੇ ਇਕ ਵਾਰੀ ਦੁਰਵਾਸਾ ਰਿਸ਼ੀ ਨੂੰ ਹਾਸਾ ਠੱਠਾ ਮਖੌਲ ਕੀਤਾ ਸੀ ਤਾਂ ਉਸ ਦਾ ਕੀ ਫਲ ਪਾਇਆ ? ਫਲ ਇਹ ਪਾਇਆ ਕਿ ਉਨ੍ਹਾਂ ਦੀ ਕੁਲ ਹੀ ਖਤਮ ਹੋ ਗਈ ਸੀ। ਇਹ ਕਿਉਂ ਹੋਈ ? ਇਸ ਬਾਰੇ ਵੀ ਇਸ ਪ੍ਰਕਾਰ ਹਿੰਦੂ ਧਾਰਮਿਕ ਗ੍ਰੰਥਾਂ ਵਿੱਚ ਲਿਖਿਆ ਮਿਲਦਾ ਹੈ।

ਦੁਰਵਾਸਾ ਇੱਕ ਰਿਸ਼ੀ ਜੋ ਅਤ੍ਰੀ ਅਤੇ ਅਨੁਸੂਈਆ ਦਾ ਪੁੱਤਰ ਸੀ। ਕਈ ਇਹ ਵੀ ਕਹਿੰਦੇ ਹਨ ਕਿ ਉਹ ਸ਼ਿਵ ਜੀ ਦੀ ਸੰਤਾਨ ਸੀ। ਮਹਾਂਭਾਰਤ ਵਿਚ ਦੁਰਵਾਸਾ ਦਾ ਅਰਥ ਇਹ ਲਿਖਿਆ ਹੈ ਕਿ "ਜਿਸਦਾ ਧਰਮ ਵਿੱਚ ਦ੍ਰਿੜ ਨਿਸ਼ਚਾ ਹੋਵੇ" ਉਸ ਨੂੰ ਦੁਰਵਾਸਾ ਕਹਿੰਦੇ ਹਨ।

ਦੁਰਵਾਸਾ ਰਿਸ਼ੀ ਬਹੁਤ ਹੀ ਕ੍ਰੋਧੀ ਅਤੇ ਗੁੱਸੇ ਖੋਰ ਸੀ। ਇਸ ਨੇ ਕਈਆਂ ਨੂੰ ਸਰਾਪ ਦਿੱਤੇ ਸਨ। ਵਿਸ਼ਨੂੰ ਪੁਰਾਣ ਵਿੱਚ ਲਿਖਿਆ ਹੈ ਕਿ ਇਸ ਨੇ ਇੰਦਰ ਨੂੰ ਇੱਕ ਮਾਲਾ ਦਿੱਤੀ। ਇਸ ਮਾਲਾ ਦੀ ਇੰਦਰ ਦੇ ਹਾਥੀ ਐਰਾਵਤ ਨੇ ਨਿਰਾਦਰੀ ਕੀਤੀ। ਇਸ ਕਾਰਨ ਦੁਰਵਾਸਾ ਨੇ ਇੰਦਰ ਨੂੰ ਸਰਾਪ ਦੇ ਦਿੱਤਾ ਕਿ ਤੇਰਾ ਨਾਮ ਤ੍ਰੈ ਲੋਕੀ ਤੋਂ ਟਲ ਜਾਵੇ। ਸਰਾਪ ਦੇ ਕਾਰਨ ਇੰਦਰ ਅਤੇ ਦੇਵਤੇ ਨਿਰਬਲ ਹੋ ਗਏ ਅਤੇ ਦੈਤਾਂ ਕੋਲੋਂ ਹਾਰਨ ਲੱਗ ਪਏ। ਅੰਤ ਵਿੱਚ ਦੇਵਤੇ ਵਿਸ਼ਨੂੰ ਦੀ ਸ਼ਰਨ ਜਾ ਪਏ ਅਤੇ ਉਸਦੀ ਆਗਿਆ ਅਨੁਸਾਰ ਦੇਵਤਿਆਂ ਨੇ ਸਮੁੰਦਰ ਰਿੜਕ ਕੇ ਅੰਮ੍ਰਿਤ ਅਤੇ ਹੋਰ ਰਤਨ ਕੱਢੇ ਜਿਸ ਤੋਂ ਮੁੜ ਕੇ ਦੇਵਤੇ ਬਲਵਾਨ ਹੋਏ।

ਮਹਾਂਭਾਰਤ ਵਿਚ ਲਿਖਿਆ ਹੈ ਕਿ ਇਕ ਵਾਰ ਕ੍ਰਿਸ਼ਨ ਜੀ ਨੇ ਦੁਰਵਾਸਾ ਰਿਸ਼ੀ ਦਾ ਪ੍ਰੇਮ ਨਾਲ ਸਵਾਗਤ ਕੀਤਾ ਪਰ ਜਿਹੜੇ ਰੋਟੀਆਂ ਦੇ ਟੁੱਕੜੇ ਪੈਰਾਂ ਵਿਚ ਡਿੱਗੇ ਪਏ ਸਨ ਕ੍ਰਿਸ਼ਨ ਜੀ ਉਹ ਚੁੱਕਣੋਂ ਭੁੱਲ ਗਏ। ਇਸ ਕਾਰਨ ਦੁਰਵਾਸਾ ਰਿਸ਼ੀ ਨੇ ਗੁੱਸੇ ਹੋ ਕੇ ਆਖਿਆ ਕਿ ਤੂੰ ਬੰਧਕ ਦੇ ਤੀਰ ਨਾਲ ਘਾਇਲ ਹੋ ਕੇ ਪ੍ਰਾਣ ਤਿਆਗੇਂਗਾ।

ਦੁਰਵਾਸਾ ਰਿਸ਼ੀ ਦੇ ਹੀ ਸਰਾਪ ਨਾਲ ਕ੍ਰਿਸ਼ਨ ਜੀ ਦੇ ਪੁੱਤਰ ਸਾਂਬ ਦੇ ਪੇਟ ਪੁਰ ਬੱਧੇ ਹੋਏ ਵਸਤ੍ਰਾਂ ਤੋਂ ਯਾਦਵ ਕੁੱਲ ਨਾਸ਼ਕ ਮੂਸਲ ਪੈਦਾ ਹੋਇਆ ਸੀ। ਸ਼ਾਂਬ ਨੂੰ ਇਸਤਰੀ ਦਾ ਲਿਬਾਸ ਪਹਿਨਾ ਕੇ ਅਤੇ ਢਿੱਡ ਤੇ ਵਸਤਰਾਂ ਨਾਲ ਗਰਭ ਦੀ ਸ਼ਕਲ ਦਿਖਾ ਕੇ ਯਾਦਵਾਂ ਨੇ ਦੁਰਵਾਸਾ ਰਿਸ਼ੀ ਤੋਂ ਪੁੱਛਿਆ ਸੀ ਕਿ ਇਸ ਦੇ ਗਰਭ ਤੋਂ ਕੀ ਜਨਮੇਗਾ ? ਦੁਰਵਾਸਾ ਰਿਸ਼ੀ ਨੇ ਉਨ੍ਹਾਂ ਦੀ ਚਾਲ ਨੂੰ ਜਾਣ ਲਿਆ ਅਤੇ ਉੱਤਰ ਦਿੱਤਾ ਕਿ ਇਸ ਦੇ ਗਰਭ ਤੋਂ ਯਾਦਵਾਂ ਦੀ ਕੁਲ ਨਾਸ਼ ਕਰਨ ਵਾਲਾ ਮੂਸਲ ਜਨਮੇਗਾ। ਸ੍ਰੀ ਕ੍ਰਿਸ਼ਨ ਜੀ ਦੀ ਸਾਰੀ ਸੰਤਾਨ ਇਸ ਸਰਾਪ ਨਾਲ ਖਤਮ ਹੋ ਗਈ ਸੀ ਅਤੇ ਆਖਰੀ ਤੀਰ ਵੀ ਸ੍ਰੀ ਕ੍ਰਿਸ਼ਨ ਦੀ ਮੌਤ ਦਾ ਕਾਰਣ ਬਣਿਆ ਸੀ।

ਅਖੀਰ ਵਿਚ ਨਾਮਦੇਵ ਜੀ ਇਹ ਫੁਰਮਾਨ ਕਰਦੇ ਹਨ ਕਿ ਪਰਮਾਤਮਾ ਨੇ ਮੇਰੇ ਉੱਪਰ ਆਪਣੀ ਅਪਾਰ ਕ੍ਰਿਪਾ ਕੀਤੀ ਹੋਈ ਹੈ ਅਤੇ ਮੈਂ (ਨਾਮਦੇਵ) ਆਪਣਾ ਮਾਣ ਤਿਆਗ ਕੇ ਪਰਮਾਤਮਾ ਦੇ ਹੀ ਗੁਣ ਗਾਉਂਦਾ ਹੈ।

**ਭਾਵ ਅਰਥ**

ਨਾਮਦੇਵ ਜੀ ਇਸ ਸ਼ਬਦ ਵਿਚ ਇਹ ਫਰਮਾਉਂਦੇ ਹਨ ਕਿ ਇਸ ਦੁਨੀਆਂ ਵਿਚ ਮਨੁੱਖ ਦੀ ਹੋਂਦ ਕੁਝ ਵੀ ਨਹੀਂ। ਮਾਰਕੰਡੇਯ ਵਰਗੇ ਮਹਾਤਮਾ ਪੁਰਸ਼ ਵੀ ਇਸ ਸੰਸਾਰ ਵਿਚ ਕੇਵਲ ਕੱਖਾਂ ਦੀ ਕੁੱਲੀ ਵਿਚ ਹੀ ਗੁਜ਼ਾਰਾ ਕਰਕੇ ਇਸ ਸੰਸਾਰ ਤੋਂ ਕੂਚ ਕਰ ਗਏ। ਇਸ ਦੇਹ ਦਾ ਕਦੀ ਵੀ ਮਾਣ ਨਹੀਂ ਕਰਨਾ ਚਾਹੀਦਾ। ਕੌਰਵ ਜੋ ਦੁਰਯੋਜਨ ਦੇ ਭਰਾ ਸਨ ਉਹ ਵੀ ਮੈਂ ਮੇਰੀ ਵਿਚ ਹੀ ਖਤਮ ਹੋ ਗਏ ਸਨ ਅਤੇ ਅਖੀਰ ਉੱਤੇ ਉਨ੍ਹਾਂ ਦੀਆਂ ਦੇਹਾਂ ਨੂੰ ਗਿਰਝਾਂ ਨੇ ਹੀ ਖਾਧਾ। ਰਾਵਣ ਵਰਗੇ ਵੱਡੇ ਬਲੀ ਜਿਨ੍ਹਾਂ ਦੇ ਦਰਾਂ ਉੱਤੇ ਹਾਥੀ ਬੱਝੇ ਹੁੰਦੇ ਸਨ, ਉਹ ਵੀ ਨਹੀਂ ਰਹੇ। ਸ਼੍ਰੀ ਕ੍ਰਿਸ਼ਨ ਜੀ ਦੀ ਸੰਤਾਨ ਦੁਰਵਾਸਾ ਰਿਸ਼ੀ ਦੇ ਸਰਾਪ ਨਾਲ ਤਬਾਹ ਹੋਈ ਸੀ ਅਤੇ ਸ਼੍ਰੀ ਕ੍ਰਿਸ਼ਨ ਜੀ ਵੀ ਉਸੇ ਹੀ ਸਰਾਪ ਕਾਰਨ, ਮੂਸਲ ਦੇ ਤੀਰ ਦਾ ਸ਼ਿਕਾਰ ਹੋ ਕੇ ਇਸ ਸੰਸਾਰ ਤੋਂ ਪਰਮਾਤਮਾ ਪਾਸ ਚਲੇ ਗਏ ਸਨ। ਨਾਮਦੇਵ ਜੀ ਨੇ ਅਖੀਰ ਵਿਚ ਇਹ ਫੁਰਮਾਇਆ ਹੈ ਕਿ ਮੈਂ ਪਰਮਾਤਮਾ ਦੀ ਕ੍ਰਿਪਾ ਹੋਣ ਤੇ ਹਰੀ ਦੇ ਗੁਣ ਗਾਉਂਦਾ ਹਾਂ।

## ਰਾਗੁ ਧਨਾਸਰੀ
## ਦਸ ਬੈਰਾਗਨਿ ਮੋਹਿ ਬਸਿ ਕੀਨੀ

**ਮੂਲ ਸ਼ਬਦ: -**

ਦਸ ਬੈਰਾਗਨਿ ਮੋਹਿ ਬਸਿ ਕੀਨੀ
ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ
ਬਿਖੁ ਕਉ ਮਾਰਿ ਕਢਾਵਉ ॥੧॥
ਪਾਛੈ ਬਹੁਰਿ ਨਾ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ
ਆਤਮ ਕਉ ਸਮਝਾਵਉ ॥੧॥ ਰਹਾਉ ॥
ਬਜਰ ਕੁਠਾਰੁ ਮੋਹਿ ਹੈ ਛੀਨਾਂ
ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ
ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ
ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ
ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ
ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ
ਇਹ ਸੰਜਮ ਹਰਿ ਪਾਈਐ ॥੪॥੨॥

(ਸ਼੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 693)

**ਪਦ ਅਰਥ**

| | ਸ਼ਬਦ | ਅਰਥ |
|---|---|---|
| 1 | ਬੈਰਾਗਨਿ | ਵੈਰਾਗ ਵਾਲੀ, ਵੈਰਾਗਯ ਨੂੰ ਪ੍ਰਾਪਤ ਹੋਈਆਂ ਇੰਦਰੀਆਂ, ਪਿਆਰ ਦਾ ਅਭਾਵ, ਪਦਾਰਥਾਂ ਵਿੱਚ |

| | | | |
|---|---|---|---|
| | | | ਪ੍ਰੇਮ ਦਾ ਨਾ ਹੋਣਾ, ਉੱਪਰਾਮਤਾ। ਨਾਮਦੇਵ ਜੀ ਨੇ ਇੱਥੇ ਬੈਰਾਗਨਿ ਤੋਂ ਭਾਵ ਇੰਦਰੀਆਂ ਲਿਆ ਹੈ। ਪੰਜ ਗਿਆਨ ਇੰਦਰੀਆਂ। ਪੰਜ ਕਰਮ ਇੰਦਰੀਆਂ, |
| 2 | ਪੰਚਹੁ ਕਾ | = | ਪੰਜ ਵਿਕਾਰ, ਜਿਵੇਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ। |
| 3 | ਮਿਟ ਨਾਵਉ | = | ਇਨ੍ਹਾਂ ਪੰਜਾਂ ਵਿਕਾਰਾਂ ਦਾ ਨਾਸ਼ ਹੁੰਦਾ ਹੈ। ਖਤਮ ਹੁੰਦੇ ਹਨ। |
| 4 | ਸਤਰਿ ਦੋਇ | = | ਜੋਗੀਆਂ ਦੇ ਮੱਤ ਅਨੁਸਾਰ ਦਿਲ ਦੇ ਬਹੱਤਰ ਖਾਨੇ ਹਨ। 70+2=72 । ਕਬੀਰ ਜੀ ਅਨੁਸਾਰ ਮਨੁੱਖ ਦੇ ਸਰੀਰ ਦੀਆਂ 72000 (ਬਹੱਤਰ ਹਜ਼ਾਰ) ਨਾੜੀਆਂ ਹਨ। ਬਹਤਰਿ ਘਰ ਇੱਕ ਪੁਰਖ ਸਮਾਇਆ। (ਸੂਹੀ ਕਬੀਰ ਜੀ)। ਪ੍ਰੰਤੂ ਨਾਮਦੇਵ ਜੀ ਦੇ ਮੱਤ ਅਨੁਸਾਰ ਬਹੱਤਰ ਖਾਨੇ ਜੋ ਹਨ, ਉਹ ਅੰਮ੍ਰਿਤ ਦੇ ਨਾਮ ਨਾਲ ਭਰ ਦਿੱਤੇ ਹੋਏ ਹਨ। |
| 5 | ਅੰਮ੍ਰਿਤ ਸਰਿ | = | ਆਤਮਿਕ ਜੀਵਨ ਦੇਣ ਵਾਲੇ ਨਾਮ, ਜਲ ਦੇ ਸਰੋਵਰ ਨਾਲ ਭਾਵ ਸਰੀਰ ਰੂਪੀ ਅੰਮ੍ਰਿਤਸਰ। |
| 6 | ਬਿਖ | = | ਜ਼ਹਿਰ, ਮਾਇਆ ਦਾ ਪ੍ਰਭਾਵ। |
| 7 | ਪਾਛੈ | = | ਮੁੜ-ਮੁੜ ਕੇ, ਦੁਬਾਰਾ। ਸੰਸਾਰ ਵਿਚ ਦੁਬਾਰਾ ਨਹੀਂ ਆਉਣਾ ਪੈਣਾ। |
| 8 | ਬਹੁਰਿ | = | ਫਿਰ। |
| 9 | ਘਟ | = | ਹਿਰਦਾ, ਦਿਲੋਂ, ਚਿਤ ਜੋੜ ਕੇ। |
| 10 | ਉਚਰਉ | = | ਮੈਂ ਉਚਾਰਦਾ ਹਾਂ। |
| 11 | ਆਤਮ ਕਉ | = | ਆਪਣੇ ਆਪ ਨੂੰ। |
| 12 | ਬਜਰ | = | ਪੱਥਰ। |
| 13 | ਕੁਠਾਰੁ | = | ਕੁਹਾੜਾ। |
| 14 | ਮੋਹਿ | = | ਮੈਂ। |
| 15 | ਲਗਿ | = | ਲਗਾਕੇ। |
| 16 | ਪਾਵਉ | = | ਚਰਨੀ ਪੈਣਾ। ਨਾਮਦੇਵ ਜੀ ਦਾ ਇਹ ਇਸ਼ਾਰਾ ਰਾਮਾਇਣ ਦੀ ਉਸ ਸਾਖੀ ਵੱਲ ਹੈ ਜਦੋਂ ਸੀਤਾ ਦੇ ਸੁਅੰਬਰ ਵੇਲੇ ਰਾਮਚੰਦਰ ਜੀ ਨੇ ਸ਼ਿਵ ਦਾ ਧਨੁਸ਼ ਤੋੜਿਆ ਸੀ। ਪਰਸ਼ੂਰਾਮ ਇਹ ਦੇਖ ਕੇ ਆਪਣਾ ਭਿਆਨਕ ਸਸ਼ਤ੍ਰ ਕੁਹਾੜਾ ਲੈ ਕੇ ਰਾਮ ਚੰਦਰ ਜੀ ਨੂੰ |

ਮਾਰਨ ਲਈ ਆਇਆ ਸੀ। ਪਰੰਤੂ ਰਾਮ ਚੰਦਰ ਜੀ ਨੇ ਕ੍ਰੋਧ ਵਿਚ ਆਏ ਪਰਸ਼ੂਰਾਮ ਦੇ ਚਰਨੀਂ ਹੱਥ ਲਾ ਦਿੱਤਾ ਸੀ। ਇਸ ਤਰੀਕੇ ਨਾਲ ਰਾਮ ਚੰਦਰ ਜੀ ਨੇ ਪਰਸ਼ੂਰਾਮ ਦਾ ਸਾਰਾ ਬੱਲ ਖਿੱਚ ਲਿਆ ਅਤੇ ਕੁਹਾੜਾ ਉਸ ਦੇ ਹੱਥੋਂ ਡਿਗ ਪਿਆ ਸੀ।

| | | | |
|---|---|---|---|
| 17 | ਛੂਟਉ | = | ਛੁਟਕਾਰਾ ਪਾਇਆ ਜਾ ਸਕਦਾ ਹੈ। |
| 18 | ਲਪਟਾਵਉ | = | ਲਿਪਟਣਾ, ਚਿੰਬੜਨਾ। |
| 19 | ਤਜਿ | = | ਤਿਆਗਣਾ, ਛੱਡਣਾ। |
| 20 | ਇਤੁ ਕਰਿ | = | ਇਸ ਤਰ੍ਹਾਂ। |
| 21 | ਕਰਹਿ | = | ਕਰਦੇ ਹਨ। |
| 22 | ਚੁੱਕਾਈਐ | = | ਦੂਰ ਹੋ ਜਾਣਾ। |
| 23 | ਬਾਹਰਿ | = | ਜੰਗਲਾਂ ਵਿਚ, ਪਹਾੜਾਂ ਵਿਚ, ਬਣ ਆਦਿ ਵਿਚ। |
| 24 | ਸੰਜਮ | = | ਨਾਮਦੇਵ ਜੀ ਨੇ ਇੱਥੇ ਸੰਜਮ ਦੇ ਅਰਥ ਇੰਦ੍ਰੀਆਂ ਨੂੰ ਕਾਬੂ ਵਿਚ ਰੱਖ ਕੇ ਕਾਮਦਾਇਕ ਭੋਗਾਂ ਤੋਂ ਬਚ ਕੇ, ਆਪਣੇ ਗੁਰੂ ਦੀ ਸ਼ਰਨ ਵਿਚ ਪੈ ਕੇ ਮਾਇਆ ਦਾ ਮੋਹ ਤਿਆਗ ਕਰਨ ਤੋਂ ਲਿਆ ਹੈ। |

## ਅਰਥ

ਨਾਮਦੇਵ ਜੀ ਮਹਾਰਾਜ ਧਨਾਸਰੀ ਰਾਗੁ ਵਿਚ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੈਂ ਆਪਣੀਆਂ ਦਸ ਬੈਰਾਗਨਿ (ਪੰਜ ਇੰਦਰੀਆਂ ਅਤੇ ਪੰਜ ਵਿਕਾਰ) ਵੱਸ ਵਿਚ ਕੀਤੇ ਹੋਏ ਹਨ। ਮੇਰੇ ਵਿਚੋਂ ਪੰਜਾਂ ਵਿਕਾਰਾਂ ਦਾ ਖਾਤਮਾ ਹੋ ਚੁੱਕਾ ਹੈ। ਮੇਰੇ ਉੱਤੇ ਇਹ ਆਪਣਾ ਪ੍ਰਭਾਵ ਨਹੀਂ ਪਾ ਸਕਦੇ। ਇਸ ਸਰੀਰ ਵਿਚ ਜੋ ਬਹੱਤਰ ਖਾਨੇ 70+2=72 ਹਨ ਉਹ ਮੇਰੇ ਸਰੀਰ ਰੂਪੀ ਅੰਮ੍ਰਿਤਸਰ ਵਿਚ ਬਿਰਾਜੇ ਹੋਏ ਹਨ ਅਤੇ ਮੈਂ ਬਿਖੁ ਨੂੰ, ਜ਼ਹਿਰ ਨੂੰ ਬਾਹਰ ਕੱਢਿਆ ਹੋਇਆ ਹੈ ॥੧॥

ਮੈਂ ਇਸ ਸੰਸਾਰ ਵਿਚ ਦੁਬਾਰਾ ਆਉਣ ਜਾਣ ਤੋਂ ਮੁਕਤ ਹੋ ਚੁੱਕਾ ਹਾਂ ਕਿਉਂਕਿ ਮੈਂ ਅੰਮ੍ਰਿਤ ਵਰਗੀ ਬਾਣੀ ਆਪਣੇ ਹਿਰਦੇ ਦੇ ਵਿਚੋਂ ਹੀ ਉਚਾਰਦਾ ਹਾਂ। ਮੈਂ ਆਪਣੀ ਆਤਮਾ ਨੂੰ ਵੀ ਜੀਵਨ ਦੀ ਸਹੀ ਸਿੱਖਿਆ ਦਿੰਦਾ ਰਹਿੰਦਾ ਹਾਂ।

ਨਾਮਦੇਵ ਜੀ ਅੱਗੋਂ ਫਿਰ ਸਮਝਾਉਂਦੇ ਹਨ ਕਿ ਮੇਰੇ ਪਾਸੋਂ ਬਹੁਤ ਹੀ ਭਿਆਨਕ ਅਤੇ ਖਤਰਨਾਕ ਕੁਹਾੜਾ ਖੋਹ ਲਿਆ ਗਿਆ ਹੈ। ਜਦੋਂ ਦਾ ਮੈਂ ਸਤਿਗੁਰ ਦੀ ਚਰਨੀਂ ਲੱਗ ਕੇ ਗੁਰੂ ਅੱਗੇ ਅਰਦਾਸਾਂ ਅਤੇ ਅਰਜ਼ੋਈਆਂ ਕੀਤੀਆਂ ਹੋਈਆਂ ਹਨ। ਨਾਮਦੇਵ ਜੀ ਫਰਮਾਉਂਦੇ ਹਨ ਕਿ ਮੈਂ ਸੰਤਾਂ ਦਾ ਸੇਵਕ ਹਾਂ ਅਤੇ ਭਗਤਾਂ ਤੋਂ ਭਾਵ ਰੱਬ ਦੇ ਭਗਤਾਂ ਤੋਂ ਡਰਦਾ ਰਹਿੰਦਾ ਹਾਂ ॥੨॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਸ ਸੰਸਾਰ ਤੋਂ ਉਸ ਵੇਲੇ ਬਚਿਆ ਜਾ ਸਕਦਾ ਹੈ, ਭਾਵ ਖਲਾਸੀ ਹੋ ਸਕਦੀ ਹੈ, ਜਦੋਂ ਅਸੀਂ ਮੋਹ ਮਾਇਆ ਦੇ ਬੰਧਨਾਂ ਵਿਚ ਨਾ ਪਈਏ। ਮਾਇਆ ਦੇ ਮੋਹ, ਬੰਧਨਾਂ ਤੋਂ ਮੁਕਤ ਹੋ ਜਾਈਏ ਤਾਂ ਫਿਰ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਸਕਦੇ ਹਾਂ। ਮਾਇਆ ਹੀ ਗਰਭ ਜੋਨਿ ਦਾ ਨਾਮ ਹੈ। ਜੇਕਰ ਅਸੀਂ ਇਸ ਨੂੰ ਤਿਆਗ ਦੇਈਏ ਤਾਂ ਫਿਰ ਉਸ ਪਰਮਾਤਮਾ ਦੇ ਦਰਸ਼ਨ ਹੋ ਸਕਦੇ ਹਨ। ਨਾਮਦੇਵ ਜੀ ਅਖੀਰ ਵਿਚ ਫਰਮਾਉਂਦੇ ਹਨ ਕਿ ਜੋ ਪ੍ਰਾਣੀ ਇਸ ਤਰੀਕੇ ਨਾਲ ਪ੍ਰਭੂ ਦੀ ਭਗਤੀ ਕਰਦਾ ਹੈ ਉਸਦੇ ਸਾਰੇ ਡਰ ਭਉ ਚੁੱਕੇ ਜਾਂਦੇ ਹਨ, ਉਸਦੇ ਸਾਰੇ ਸ਼ੰਕੇ ਨਵਿਰਤ ਹੋ ਜਾਂਦੇ ਹਨ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਐ ਪ੍ਰਾਣੀ ਤੂੰ ਬਾਹਰ ਜੰਗਲਾਂ ਬੇਲਿਆਂ ਵਿਚੋਂ ਕੀ ਲੱਭੇਂਗਾ ? ਤੂੰ ਜੰਗਲਾਂ ਬੇਲਿਆਂ ਵਿਚ ਐਵੇਂ ਹੀ ਭਟਕਦਾ ਫਿਰਦਾ ਹੈਂ। ਪਰਮਾਤਮਾ ਨੂੰ ਪਾਉਣ ਦਾ ਤਰੀਕਾ ਬਹੁਤ ਹੀ ਅਸਾਨ ਹੈ ਕਿ ਹਰ ਚੀਜ਼ ਵਿਚ, ਹਰ ਗਲ ਵਿਚ ਸੰਜਮ ਵਰਤ ਭਾਵ ਆਪਣੀਆਂ ਇੰਦ੍ਰੀਆਂ ਉੱਤੇ ਕਾਬੂ ਪਾ ਲੈ। ਆਪਣੀਆਂ ਕਾਮ ਵਾਲੀਆਂ ਇੰਦਰੀਆਂ ਦੀ ਵਰਤੋਂ ਤੋਂ ਸੰਜਮ ਕਰ ਤਾਂ ਫਿਰ ਪ੍ਰਭੂ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੈ।

**ਭਾਵ ਅਰਥ**

ਨਾਮਦੇਵ ਜੀ ਦਾ ਇਸ ਸ਼ਬਦ ਵਿਚ ਫੁਰਮਾਨ ਹੈ ਕਿ ਜੇਕਰ ਪ੍ਰਭੂ ਪਰਮਾਤਮਾ ਨੂੰ ਪਾਉਣਾ ਹੈ ਤਾਂ ਐ ਮਨੁੱਖ ਤੈਨੂੰ ਆਪਣੀਆਂ ਇੰਦਰੀਆਂ ਉੱਤੇ ਕਾਬੂ ਪਾਉਣਾ ਪਵੇਗਾ। ਮਾਇਆ ਦਾ ਮੋਹ ਤਿਆਗਣਾ ਪਵੇਗਾ। ਜੇਕਰ ਇਸ ਤਰ੍ਹਾਂ ਐ ਬੰਦੇ ਤੇਰੀ ਜ਼ਿੰਦਗੀ ਹੋਵੇਗੀ ਤਾਂ ਫਿਰ ਪ੍ਰਭੂ ਨੂੰ ਘਰ ਵਿਚ ਹੀ ਪਾਇਆ ਜਾ ਸਕਦਾ ਹੈ, ਬਾਹਰ ਜੰਗਲਾਂ ਬੇਲਿਆਂ ਵਿਚ ਜਾਣ ਦਾ ਕੋਈ ਲਾਭ ਨਹੀਂ ਹੋਵੇਗਾ।

## ਰਾਗੁ ਧਨਾਸਰੀ
## ਮਾਰਵਾੜਿ ਜੈਸੇ ਨੀਰੁ ਬਾਲਹਾ

**ਮੂਲ ਸ਼ਬਦ: -**

ਮਾਰਵਾੜਿ ਜੈਸੇ ਨੀਰੁ ਬਾਲਹਾ
ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ
ਤਿਉ ਮੇਰੈ ਮਨਿ ਰਾਮਈਆ ॥੧ ॥
ਤੇਰਾ ਨਾਮੁ ਰੂੜੋ ਰੂਪੁ ਰੂੜੋ
ਅਤਿ ਰੰਗ ਰੂੜੋ ਮੇਰੋ ਰਾਮਈਆ ॥੧ ॥ਰਹਾਉ ॥
ਜਿਉ ਧਰਣੀ ਕਉ ਇੰਦ੍ਰ ਬਾਲਹਾ
ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ
ਤਿਉ ਮੇਰੈ ਮਨਿ ਰਾਮਈਆ ॥੨ ॥
ਚਕਵੀ ਕਉ ਜੈਸੇ ਸੂਰੁ ਬਾਲਹਾ
ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ
ਤਿਉ ਮੇਰੈ ਮਨਿ ਰਾਮਈਆ ॥੩ ॥
ਬਾਰਿਕ ਕਉ ਜੈਸੇ ਖੀਰੁ ਬਾਲਹਾ
ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ
ਤਿਉ ਮੇਰੈ ਮਨਿ ਰਾਮਈਆ ॥੪ ॥
ਸਾਧਿਕ ਸਿਧ ਸਗਲ ਮੁਨਿ ਚਾਹਹਿ
ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ
ਤਿਉ ਨਾਮੇ ਮਨਿ ਬੀਠੁਲਾ ॥੫ ॥੩ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 693)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1 | ਮਾਰਵਾੜਿ | = | ਮਾਰਵਾੜ ਵਿਚ ਉਹ ਜ਼ਮੀਨ ਜੋ ਸਿੰਜੀ ਨਾ ਜਾ ਸਕੇ। ਜੋਧਪੁਰ ਰਿਆਸਤ ਦਾ ਇਲਾਕਾ ਜੋ ਰਾਜਪੂਤਾਨੇ ਵਿਚ ਹੈ। |
| 2 | ਨੀਰੁ | = | ਪਾਣੀ। |
| 3 | ਬਾਲਹਾ | = | ਪਿਆਰਾ। |
| 4 | ਬੇਲਿ | = | ਵੇਲ। |
| 5 | ਕਰਹਲਾ | = | ਊਠ ਨੂੰ। |
| 6 | ਜਿਉ ਕੁਰੰਕ | = | ਹਿਰਨ। |
| 7 | ਨਿਸਿ | = | ਰਾਤ ਵੇਲੇ। |
| 8 | ਨਾਦੁ | = | ਘੰਡੇ ਹੇੜੇ ਦੀ ਆਵਾਜ਼। |
| 9 | ਮਨਿ | = | ਮਨ ਵਿਚ। |
| 10 | ਰਾਮਈਆ | = | ਸੋਹਣਾ ਪਿਆਰਾ, ਮੇਰਾ ਪਰਮਾਤਮਾ ਸੁੰਦਰ ਹੈ। |
| 11 | ਰੂੜੋ | = | ਸੁੰਦਰ |
| 12 | ਧਰਣੀ | = | ਧਰਤੀ। |
| 13 | ਇੰਦ੍ਰ | = | ਮੀਂਹ, ਬਾਰਿਸ਼, ਇੰਦਰ ਨੂੰ ਮੀਂਹ ਦਾ ਦੇਵਤਾ ਮੰਨਿਆ ਜਾਂਦਾ ਹੈ। |
| 14 | ਕੁਸਮ ਬਾਸੁ | = | ਫੁੱਲਾਂ ਦੀ ਸੁਗੰਧੀ। ਫੁੱਲਾਂ ਦੀ ਖੁਸ਼ਬੂ। |
| 15 | ਭਵਰਲਾ | = | ਭੌਰੇ ਨੂੰ। |
| 16 | ਕੋਕਿਲ | = | ਕੋਇਲ। |
| 17 | ਸੂਰੁ | = | ਸੂਰਜ। |
| 18 | ਹੰਸੁਲਾ | = | ਹੰਸ। |
| 19 | ਤਰੁਣੀ | = | ਇਸਤਰੀ, ਨਾਰ, ਪਤਨੀ। |
| 20 | ਕੰਤੁ | = | ਖਸਮ, ਪਤੀ। |
| 21 | ਖੀਰੁ | = | ਦੁੱਧ, ਚਾਵਲ ਅਤੇ ਖੰਡ ਨਾਲ ਬਣਿਆ ਖਾਣਾ। |
| 22 | ਸਾਧਿਕ | = | ਸਾਧਨਾ ਕਰਨ ਵਾਲੇ। |
| 23 | ਸਿਧ | = | ਪੁੱਗੇ ਹੋਏ ਜੋਗੀ। |

## ਅਰਥ

ਨਾਮਦੇਵ ਜੀ ਨੇ ਇਹ ਸ਼ਬਦ ਧਨਾਸਰੀ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਮਾਰਵਾੜ ਦੇ ਇਲਾਕੇ ਭਾਵ ਖੁਸ਼ਕ ਇਲਾਕੇ ਵਿਚ ਪਾਣੀ ਬਹੁਤ ਹੀ ਪਿਆਰਾ ਲਗਦਾ ਹੈ, ਜਿਸ ਤਰ੍ਹਾਂ ਊਠ ਨੂੰ ਵੇਲਾਂ ਬਹੁਤ ਹੀ ਚੰਗੀਆਂ ਲਗਦੀਆਂ ਹਨ, ਜਿਸ ਤਰ੍ਹਾਂ ਹਿਰਨ ਨੂੰ

ਰਾਤ ਵੇਲੇ ਘੰਡੇ ਹੇੜੇ ਦੀ ਅਵਾਜ਼ ਬਹੁਤ ਹੀ ਪਿਆਰੀ ਲਗਦੀ ਹੈ, ਇਸੇ ਤਰ੍ਹਾਂ ਹੀ ਮੈਨੂੰ ਮੇਰੇ ਮਨ ਵਿਚ ਮੇਰੇ ਪ੍ਰਭੂ, ਮੇਰਾ ਪਰਮਾਤਮਾ, ਮੇਰਾ ਇਸ਼ਟ ਬਹੁਤ ਹੀ ਪਿਆਰਾ ਅਤੇ ਸੋਹਣਾ ਲਗਦਾ ਹੈ ॥੧॥

ਇਸ ਤੋਂ ਪਿੱਛੋਂ ਨਾਮਦੇਵ ਜੀ ਆਪਣੇ ਇਸ਼ਟ ਆਪਣੇ ਪ੍ਰਭੂ ਆਪਣੇ ਪਰਮਾਤਮਾ ਦੀ ਸਿਫਤ ਇਸ ਪ੍ਰਕਾਰ ਕਰਦੇ ਹਨ ਕਿ ਐ ਮੇਰੇ ਰਾਮਈਆ ਤੇਰਾ ਨਾਮ ਬਹੁਤ ਹੀ ਸੋਹਣਾ ਹੈ, ਤੇਰਾ ਰੂਪ ਬਹੁਤ ਹੀ ਸੁੰਦਰ ਅਤੇ ਤੇਰਾ ਰੰਗ ਬਹੁਤ ਹੀ ਸੁੰਦਰ ਹੈ।

ਦੂਸਰੇ ਬੰਦ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਧਰਤੀ ਨੂੰ ਮੀਂਹ, ਬਰਖਾ ਬਹੁਤ ਹੀ ਅੱਛੀ ਲਗਦੀ ਹੈ, ਜਿਸ ਤਰ੍ਹਾਂ ਭੌਰਿਆਂ ਨੂੰ ਫੁੱਲਾਂ ਦੀ ਵਾਸ਼ਨਾਂ ਬਹੁਤ ਹੀ ਅੱਛੀ ਲਗਦੀ ਹੈ, ਜਿਸ ਪ੍ਰਕਾਰ ਕੋਇਲ ਨੂੰ ਅੰਬ ਬਹੁਤ ਹੀ ਪਿਆਰੇ ਲਗਦੇ ਹਨ, ਇਸ ਤਰ੍ਹਾਂ ਹੀ ਮੇਰੇ ਮਨ ਨੂੰ ਮੇਰੇ ਰਾਮਈਆ ਬਹੁਤ ਹੀ ਅੱਛੇ ਲਗਦੇ ਹਨ ॥੨॥

ਤੀਸਰੇ ਬੰਦ ਵਿਚ ਨਾਮਦੇਵ ਜੀ ਅੱਗੇ ਫਿਰ ਉਦਾਹਰਣ ਪੇਸ਼ ਕਰਦੇ ਹਨ ਕਿ ਜਿਸ ਤਰ੍ਹਾਂ ਚਕਵੀ ਨੂੰ ਸੂਰਜ ਪਿਆਰਾ ਲਗਦਾ ਹੈ, ਜਿਸ ਤਰ੍ਹਾਂ ਹੰਸ ਨੂੰ ਮਾਨਸਰੋਵਰ ਪਿਆਰਾ ਲਗਦਾ ਹੈ, ਜਿਸ ਤਰਾਂ ਜੁਆਨ ਇਸਤਰੀ ਨੂੰ ਉਸਦਾ ਪਤੀ ਚੰਗਾ ਅਤੇ ਪਿਆਰਾ ਲਗਦਾ ਹੈ, ਉਸ ਤਰ੍ਹਾਂ ਹੀ ਮੈਨੂੰ ਮੇਰਾ ਰਾਮਈਆ ਬਹੁਤ ਹੀ ਸੁੰਦਰ ਅਤੇ ਪਿਆਰਾ ਲਗਦਾ ਹੈ ॥੩॥

ਚੌਥੇ ਬੰਦ ਵਿਚ ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਇਕ ਬਾਲਕ ਨੂੰ ਖੀਰ (ਦੁੱਧ) ਮਨ ਨੂੰ ਭਾਉਂਦੀ ਹੈ, ਜਿਸ ਤਰ੍ਹਾਂ ਇੱਕ ਚਾਤ੍ਰਿਕ ਨੂੰ ਉਹ ਜਲ ਚੰਗਾ ਲਗਦਾ ਹੈ, ਜੋ ਬਾਰਿਸ਼ ਹੋਣ ਕਰਕੇ ਉਸ ਦੇ ਮੂੰਹ ਵਿਚ ਪੈਂਦਾ ਹੈ। ਜਿਸ ਤਰ੍ਹਾਂ ਮੱਛਲੀ ਨੂੰ ਨੀਰ, ਜਲ, ਪਾਣੀ ਚੰਗਾ ਲਗਦਾ ਹੈ। ਇਸ ਤਰ੍ਹਾਂ ਮੈਨੂੰ ਮੇਰਾ ਰਾਮਈਆ, ਮੇਰਾ ਪਿਆਰਾ ਇਸ਼ਟ, ਮੇਰਾ ਪ੍ਰਭੂ ਬਹੁਤ ਹੀ ਸੁੰਦਰ ਅਤੇ ਪਿਆਰਾ ਲਗਦਾ ਹੈ ॥੪॥

ਪੰਜਵੇਂ ਬੰਦ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਕੋਈ ਸਿੱਧ, ਸਾਧਕ ਰਿਸ਼ੀ ਮੁਨੀ, ਯੋਗ ਸਾਧਨਾ ਕਰਨ ਵਾਲਾ, ਆਪਣੇ ਯੋਗ ਵਿਚ ਨਿਪੁੰਨ ਆਪਣੇ ਇਸ਼ਟ ਦੇ ਦਰਸ਼ਨ ਕਰਨਾ ਚਾਹੁੰਦਾ ਹੈ ਅਤੇ ਇਹ ਦਰਸ਼ਨ ਕਿਸੇ ਵਿਰਲੇ ਨੂੰ ਹੀ ਹੁੰਦੇ ਹਨ। ਨਾਮਦੇਵ ਜੀ ਅੱਗੋਂ ਫਿਰ ਫੁਰਮਾਨ ਕਰਦੇ ਹਨ ਕਿ ਐ ਪਰਮਾਤਮਾ ਤੇਰਾ ਨਾਮ ਸਾਰੇ ਸੰਸਾਰ ਵਿਚ, ਸਾਰੀ ਸ੍ਰਿਸ਼ਟੀ ਵਿਚ ਜਿਸ ਤਰ੍ਹਾਂ ਪਿਆਰਾ ਲਗਦਾ ਹੈ, ਇਸ ਤਰ੍ਹਾਂ ਹੀ ਮੈਨੂੰ ਮੇਰਾ ਪਿਆਰਾ ਪ੍ਰੀਤਮ, ਬਿਠੁੱਲ ਬਹੁਤ ਹੀ ਪਿਆਰਾ, ਸੁੰਦਰ ਅਤੇ ਮਨ-ਮੋਹਣਾ ਲਗਦਾ ਹੈ।

## ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਇਹ ਬਿਆਨ ਕਰਦੇ ਹਨ ਕਿ ਪ੍ਰਭੂ, ਪਰਮਾਤਮਾ, ਰਾਮਈਆ ਬਿਠੁੱਲ ਇਸ ਪ੍ਰਕਾਰ ਮੈਨੂੰ ਸੁੰਦਰ ਅਤੇ ਪਿਆਰਾ ਲਗਦਾ ਹੈ, ਜਿਸ ਪ੍ਰਕਾਰ, ਸੁੱਕੀ ਧਰਤੀ ਨੂੰ ਪਾਣੀ, ਊਠ ਨੂੰ ਵੇਲ, ਹਿਰਨ ਨੂੰ ਨਾਦ, ਧਰਤੀ ਨੂੰ ਮੀਂਹ, ਭੌਰਿਆਂ ਨੂੰ ਫੁੱਲਾਂ ਦੀ ਖੁਸ਼ਬੋ, ਕੋਇਲ ਨੂੰ ਅੰਬ, ਹੰਸ ਨੂੰ ਮਾਨਸਰੋਵਰ, ਔਰਤ ਨੂੰ ਆਪਣਾ ਪਤੀ, ਬਾਲਕ ਨੂੰ ਦੁੱਧ, ਰਿਸ਼ੀ ਮੁਨੀ ਨੂੰ ਉਹਨਾਂ ਦਾ ਇਸ਼ਟ, ਤਿਵੇਂ ਹੀ ਨਾਮਦੇਵ ਜੀ ਨੂੰ ਉਸਦਾ ਇਸ਼ਟ ਪਰਮਾਤਮਾ, ਰਾਮਈਆ, ਬਿਠੁੱਲ ਸੁੰਦਰ ਅਤੇ ਮਨ ਮੋਹਣਾ ਲਗਦਾ ਹੈ।

# ਧਨਾਸਰੀ ਰਾਗੁ
# ਪਹਿਲ ਪੁਰੀਏ ਪੁੰਡਰਕ ਵਨਾ

## ਮੂਲ ਸ਼ਬਦ:

ਪਹਿਲ ਪੁਰੀਏ ਪੁੰਡਰਕ ਵਨਾ ॥
ਤਾ ਚੇ ਹੰਸਾ ਸਗਲੇ ਜਨਾਂ ॥
ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧ ॥
ਪਹਿਲ ਪੁਰਸਾਬਿਰਾ ॥
ਅਥੋਨ ਪੁਰਸਾਦਮਰਾ ॥
ਅਸਗਾ ਅਸ ਉਸਗਾ ॥
ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧ ॥ਰਹਾਉ ॥
ਨਾਚੰਤੀ ਗੋਪੀ ਜੰਨਾ ॥
ਨਈਆ ਤੇ ਬੈਰੇ ਕੰਨਾ ॥
ਤਰਕੁ ਨ ਚਾ ॥ ਭ੍ਰਮੀਆ ਚਾ ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨ ॥
ਪਿੰਧੀ ਉਭਕਲੇ ਸੰਸਾਰਾ ॥
ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥
ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥
ਹੋ ਜੀ ॥ ਆਲਾ ਤੇ ਨਿਵਾਰਣਾ ਜਮ ਕਾਰਣਾ ॥੩ ॥੪ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 693)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1) | ਪਹਿਲ ਪੁਰੀਏ | = | ਸਭ ਤੋਂ ਪਹਿਲਾਂ। |
| 2) | ਪੁੰਡਰਕ ਵਨਾ | = | ਕੌਲ ਫੁੱਲਾਂ ਦਾ ਖੇਤ, ਚਿੱਟੇ ਕੌਲ ਫੁੱਲ। |
| 3) | ਤਾਚੇ | = | ਉਸ ਕੌਲ ਫੁੱਲ ਦੇ। |
| 4) | ਸਗਲੇ ਜਨਾਂ | = | ਸਾਰੇ ਜੀਆ ਜੰਤ, ਸਾਰੀ ਸ੍ਰਿਸ਼ਟੀ, ਸਾਰੀ ਕਾਇਨਾਤ। |
| 5) | ਕ੍ਰਿਸਨਾ | = | ਨਾਮਦੇਵ ਜੀ ਨੇ ਕਿਹਾ ਹੈ ਕਿ ਕ੍ਰਿਸ਼ਨ ਨੂੰ ਹੀ ਹਰਿ ਜਾਨਊ। |

| | | | |
|---|---|---|---|
| 6) | ਹਰਿ | = | ਪਰਮਾਤਮਾ। |
| 7) | ਨਾਚੰਤੀ ਨਾਚਨਾ | = | ਪ੍ਰਭੂ ਹੀ ਇਹ ਸਭ ਨਾਚ ਨਚਾ ਰਿਹਾ ਹੈ। |
| 8) | ਪੁਰਸਾਬਿਰਾ | = | ਪੁਰਸ਼ ਦਾ ਪੈਦਾ ਹੋਣਾ। |
| 9) | ਅਥੋਨ | = | ਉਸਦੇ ਪਿੱਛੋਂ, ਬਾਅਦ, ਫਿਰ। |
| 10) | ਪੁਰਸਾਦਮਰਾ | = | ਪੁਰਸ਼ ਤੋਂ ਪਿੱਛੋਂ ਮਾਇਆ, ਕੁਦਰਤ ਸਾਰੀ ਸ੍ਰਿਸ਼ਟੀ ਸਾਰੀ ਕਾਇਨਾਤ। |
| 11) | ਅਸ ਗਾ | = | ਇਸ ਦਾ। |
| 12) | ਅਸ | = | ਅਤੇ। |
| 13) | ਉਸ ਗਾ | = | ਉਸਦਾ। |
| 14) | ਬਾਗਰਾ | = | ਸੋਹਣਾ ਜਿਹਾ ਬਾਗ, ਬਗੀਚਾ। |
| 15) | ਪਿੰਧੀ | = | ਟਿੰਡਾਂ। |
| 16) | ਸਾਗਰਾ | = | ਸਮੁੰਦਰ, ਸਾਗਰ, ਪਾਣੀ। |
| 17) | ਗੋਪੀ ਜੰਨਾਂ | = | ਕ੍ਰਿਸ਼ਨ ਰੂਪੀ ਮਰਦ ਅਤੇ ਗੋਪੀਆਂ ਰੂਪੀ ਔਰਤਾਂ। |
| 18) | ਨਾਚੰਤੀ | = | ਨੱਚਣਾ। |
| 19) | ਨਈਆ | = | ਨਾਇਕ, ਪਰਮਾਤਮਾ, ਕਰਤਾਰ, ਰੱਬ |
| 20) | ਬੈਰੇ | = | ਵੱਖਰੇ। |
| 21) | ਕੰਨਾ | = | ਕੋਈ ਨਹੀ। |
| 22 | ਕੇਸਵਾ ਬਚਉਨੀ | = | ਕੇਸ਼ਵ ਦੇ ਬਚਨ ਭਾਵ ਕ੍ਰਿਸ਼ਨ ਜੀ ਦੇ ਮੂੰਹ ਵਿਚੋਂ ਨਿਕਲੇ ਸ਼ਬਦ। |
| 23 | ਅਈਏ ਮਈਏ | = | ਇਸਤਰੀ, ਮਰਦ ਵਿਚ। |
| 24 | ਏਕ ਆਨ | = | ਇਕੋ ਰਾਹੇ, ਇਕੋ ਰਸ। |
| 25 | ਪਿੰਧੀ | = | ਟਿੰਡਾਂ। |
| 26 | ਉਭਕਲੇ | = | ਡੁਬਕੀਆਂ। |
| 27 | ਸੰਸਾਰਾ | = | ਸੰਸਾਰ ਰੂਪੀ ਸਮੁੰਦਰ। |
| 28 | ਭ੍ਰਮਿ ਭ੍ਰਮਿ | = | ਭਟਕ-ਭਟਕ ਕੇ। |
| 29 | ਤੁਮ ਚੇ | = | ਤੇਰੇ। |
| 30 | ਕੁਨੁ | = | ਕੋਣ ? |
| 31 | ਰੇ | = | ਪ੍ਰਭੂ, ਪਰਮਾਤਮਾ, ਈਸ਼ਵਰ। |
| 32 | ਆਲਾ | = | ਜਗਤ ਰੂਪੀ ਜੰਜਾਲ। |
| 33 | ਤੇ | = | ਤੋਂ। |

34 ਨਿਵਾਰਣਾ = ਬਚਾਉਣਾ।
35 ਜਮ ਕਾਰਣਾ = ਜਮਾਂ ਦਾ ਡਰ।

## ਅਰਥ

ਨਾਮਦੇਵ ਜੀ ਨੇ ਆਪਣਾ ਇਹ ਸ਼ਬਦ ਧਨਾਸਰੀ ਰਾਗੁ ਵਿਚ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਸੰਸਾਰ ਦੀ ਉਤਪਤੀ ਬਾਰੇ ਬਿਆਨ ਕਰਦੇ ਹਨ ਕਿ ਇਹ ਸਾਰੀ ਸ੍ਰਿਸ਼ਟੀ ਕਿਵੇਂ ਉਤਪੰਨ ਹੋਈ ਸੀ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਸਭ ਤੋਂ ਪਹਿਲੇ ਚਿੱਟੇ ਕੌਲ ਫੁੱਲਾਂ ਦਾ ਜੰਗਲ ਸੀ। ਇਸ ਚਿੱਟੇ ਕੌਲ ਫੁੱਲਾਂ ਦੇ ਜੰਗਲ ਵਿਚ ਸਾਰੇ ਜੀਵ ਜੰਤ ਹੰਸਾਂ ਦੀ ਤਰ੍ਹਾਂ ਦਿਖਾਈ ਦੇ ਰਹੇ ਸਨ। ਨਾਮਦੇਵ ਜੀ ਫਰਮਾਉਂਦੇ ਹਨ ਕਿ ਕ੍ਰਿਸ਼ਨ ਜੀ ਨੂੰ ਹੀ ਹਰੀ ਰੂਪੀ ਸਮਝਣਾ ਚਾਹੀਦਾ ਹੈ ਅਤੇ ਹਰੀ ਰੂਪੀ ਕ੍ਰਿਸ਼ਨ ਹੀ ਇਸ ਸਾਰੀ ਸ੍ਰਿਸ਼ਟੀ ਨੂੰ ਨਚਾ ਰਿਹਾ ਹੈ। ਨੱਚਣਾ ਅਤੇ ਰਾਸ ਰਚਾਉਣੀਆਂ ਕ੍ਰਿਆਵਾਂ, ਸ੍ਰੀ ਕ੍ਰਿਸ਼ਨ ਜੀ ਨਾਲ ਹੀ ਸਬੰਧਤ ਹਨ ਹੋਰ ਕਿਸੇ ਦੇਵੀ ਦੇਵਤੇ ਵੱਲ ਨਹੀਂ। ਇਸ ਲਈ ਇਹ ਸਭ ਇਸ਼ਾਰਾ ਕ੍ਰਿਸ਼ਨ ਰੂਪੀ ਹਰੀ ਨਾਲ ਸੰਬੰਧ ਰੱਖਦਾ ਹੈ ॥੧॥

ਨਾਮਦੇਵ ਜੀ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਸਭ ਤੋਂ ਪਹਿਲਾਂ ਪਰਮਾਤਮਾ ਦਾ ਆਪ ਪ੍ਰਗਟ ਹੋਣਾ ਸੀ। ਪਰਮਾਤਮਾ ਨੇ ਪਿੱਛੋਂ ਮਾਇਆ ਨੂੰ ਪੈਦਾ ਕੀਤਾ। ਮਾਇਆ ਕੀ ਹੈ ? ਔਰਤ ਨੂੰ ਵੀ ਮਾਇਆ ਦਾ ਰੂਪ ਆਖਿਆ ਜਾਂਦਾ ਹੈ। ਸਾਰੀ ਸ੍ਰਿਸ਼ਟੀ ਉਸ ਪ੍ਰਭੂ ਦੀ ਮਾਇਆ ਜਾਣੀ ਜਾਂਦੀ ਹੈ। ਪਰਮਾਤਮਾ ਦਾ ਅਤੇ ਉਸਦੀ ਮਾਇਆ ਦਾ ਇੱਕ ਬਹੁਤ ਹੀ ਸੁੰਦਰ ਬਾਗ ਸੀ। ਉਸ ਬਾਗ ਵਿਚ ਇਸ ਤਰ੍ਹਾਂ ਨਾਚ ਹੋ ਰਿਹਾ ਸੀ, ਜਿਸ ਤਰ੍ਹਾਂ ਇਕ ਸਾਗਰ ਵਿਚ ਟਿੰਡਾਂ ਆਉਂਦੀਆਂ ਜਾਂਦੀਆਂ ਤਾਰੀਆਂ ਲਾ ਰਹੀਆਂ ਹੋਣ।

ਉਸ ਬਾਗ ਵਿਚ ਗੋਪੀਆਂ ਨਾਚ ਕਰ ਰਹੀਆਂ ਸਨ, ਇੱਥੇ, ਨਾਮਦੇਵ ਜੀ ਨੇ "ਗੋਪੀ ਜੰਨਾਂ" ਸ਼ਬਦ ਵਰਤਿਆ ਹੈ। ਗੋਪੀਆਂ ਤੋਂ ਭਾਵ ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਗੋਪੀਆਂ ਵਿਚ ਜਾਂ ਉਨ੍ਹਾਂ ਨਾਲ ਨਾਚ ਕਰਦੇ ਰਹਿੰਦੇ ਸਨ ਤਾਂ ਇਹ ਇਸ਼ਾਰੇ ਤੋਂ ਭਾਵ ਕ੍ਰਿਸ਼ਨ ਜੀ ਦੀ "ਰਾਸ ਲੀਲਾ" ਹੈ। ਇਸ ਨਾਚ ਵਿਚ ਇੱਕ ਨਾਇਕ ਸੀ ਅਤੇ ਕੋਈ ਵੀ ਉਹਨਾਂ ਤੋਂ ਵੱਖਰਾ ਨਹੀਂ ਸੀ। ਇਸ ਨਾਚ ਵਿਚ ਕਿਸੇ ਕਿਸਮ ਦੇ ਤਰਕ ਵਿਤਰਕ ਵਾਲੀ ਕੋਈ ਗੱਲ ਨਹੀਂ ਸੀ ਅਤੇ ਹਰ ਕਿਸੇ ਦੇ ਭਰਮ ਦੂਰ ਹੋ ਚੁੱਕੇ ਹੋਏ ਸਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਦੇ ਬਚਨ ਇਸਤਰੀ ਮਰਦ ਇੱਕ ਰਸ ਹੋ ਕੇ ਮਾਣ ਰਹੇ ਸਨ ॥੨॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਟਿੰਡਾਂ ਸੰਸਾਰ ਰੂਪੀ ਸਮੁੰਦਰ ਵਿਚ ਡੁਬਕੀਆਂ ਲੈ ਰਹੀਆਂ ਸਨ, ਭਾਵ ਮੇਰਾ ਮਨ ਟਿੰਡਾਂ ਦੀ ਨਿਆਈਂ ਹੈ ਅਤੇ ਇਹ ਸੰਸਾਰ ਸਮੁੰਦਰ ਸਮਾਨ ਹੈ ਅਤੇ ਇਸ ਵਿਚ ਡੁੱਬਕੀਆਂ ਲਾਈਆਂ ਜਾ ਰਹੀਆਂ ਹਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੇਕਰ ਮੈਨੂੰ ਇਹ ਪੁੱਛਿਆ ਜਾਵੇ ਕਿ ਤੂੰ ਕੌਣ ਹੈ ਤਾਂ ਮੈਂ ਇਹ ਕਹਾਂਗਾ ਕਿ ਮੈਂ ਤਾਂ ਨਾਮਦੇਵ (ਨਾਮਾ) ਹਾਂ, ਮੈਂ ਇਹ ਕਹਾਂਗਾ ਕਿ ਹੇ ਪਰਮਾਤਮਾ ਮੈਨੂੰ ਜਗਤ ਦੇ ਜੰਜਾਲ ਤੋਂ ਜੋ ਕਿ ਜਮਾਂ ਦੇ ਡਰਾਂ ਦਾ ਕਾਰਨ ਹੈ, ਬਚਾ ਲੈ।

### ਭਾਵ ਅਰਥ

ਨਾਮਦੇਵ ਜੀ ਨੇ ਇਸ ਸ਼ਬਦ ਵਿਚ ਸੰਸਾਰ ਦੀ ਉਤਪਤੀ ਦਾ ਸਿਧਾਂਤ ਦੱਸ ਕੇ ਇਹ ਸਿੱਧ ਕੀਤਾ ਹੈ ਕਿ ਇਸ ਸੰਸਾਰ ਵਿਚ ਸਭ ਤੋਂ ਪਹਿਲਾਂ ਹੋਰ ਕੋਈ ਵੀ ਨਹੀਂ ਸੀ ਕੇਵਲ ਇਕੋ ਇੱਕ ਪਰਮਾਤਮਾ ਹੀ ਸੀ। ਉਸ ਤੋਂ ਪਿੱਛੋਂ ਇਸ ਸੰਸਾਰ ਵਿਚ ਮਾਇਆ ਦਾ ਪਸਾਰ ਹੋਇਆ ਅਤੇ ਕੌਲ ਫੁੱਲਾਂ ਦਾ ਬਾਗ ਜਾਂ ਜੰਗਲ ਨਜ਼ਰ ਆ ਰਿਹਾ ਸੀ। ਉਸਦੇ ਪਿੱਛੋਂ ਨਰ ਅਤੇ ਨਾਰੀ ਦਾ ਵਿਕਾਸ ਹੋਇਆ ਅਤੇ ਉਹ ਇਸ ਸੰਸਾਰ ਵਿਚ ਨੱਚ ਰਹੇ ਸਨ ਕਿਉਂਕਿ ਉਸ ਵੇਲੇ ਕਿਸੇ ਕਿਸਮ ਦਾ ਕੋਈ ਭਿੰਨ ਭੇਦ ਨਹੀਂ ਸੀ। ਸਾਰੇ ਨਰ ਨਾਰੀਆਂ ਇੱਕ ਪਰਮੇਸ਼ਰ ਦੇ ਹੀ ਬਚਨ ਸੁਣ ਰਹੇ ਸਨ ਜਿਵੇਂ ਕਿ ਕ੍ਰਿਸ਼ਨ ਜੀ ਵੇਲੇ ਉਨ੍ਹਾਂ ਦੀਆਂ ਗੋਪੀਆਂ ਕਿਸੇ ਤਰਕ ਵਿਤੱਰਕ ਤੋਂ ਅਤੇ ਕਿਸੇ ਭਿੰਨ ਭੇਦ ਤੋਂ ਬਿਨਾਂ ਅਭੇਦ ਰੂਪ ਵਿਚ ਵਿਚਰ ਰਹੀਆਂ ਸਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਪਰਮਾਤਮਾ ਮੈਂ ਭਟਕ-ਭਟਕ ਕੇ ਤੇਰੇ ਦਰ ਤੇ ਆਇਆ ਹਾਂ ਅਤੇ ਜੇਕਰ ਤੂੰ ਮੈਨੂੰ ਪੁੱਛੇਗਾ ਕਿ ਮੈਂ ਕੋਣ ਹਾਂ ਤਾਂ ਮੈਂ ਇਹ ਕਹਾਂਗਾ ਕਿ ਮੈਂ ਨਾਮਾ (ਨਾਮਦੇਵ) ਹਾਂ ਅਤੇ ਮੈਨੂੰ ਜਮਾਂ ਦੇ ਦੰਡ ਤੋਂ ਬਚਾ ਲੈ।

# ਰਾਗੁ ਧਨਾਸਰੀ
# ਪਤਿਤ ਪਾਵਨ ਮਾਧਉ ਬਿਰਦੁ ਤੇਰਾ

**ਮੂਲ ਸ਼ਬਦ: -**

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧ ॥
ਮੇਰੈ ਮਾਥੈ ਲਾਗੀਲੇ ਧੂਰਿ, ਗੋਬਿੰਦ ਚਰਨਨ ਕੀ ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧ ॥ ਰਹਾਉ ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ
ਚਰਨ ਸਰਨ ਨਾਮਾ ਬਲਿ ਤਿਹਾਰੀ ॥੨ ॥੫ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 694)

**ਪਦ ਅਰਥ: -**

| | ਸ਼ਬਦ | | ਅਰਥ |
|---|---|---|---|
| 1. | ਪਤਿਤ | = | ਵਿਕਾਰਾਂ ਵਿਚ ਡੁੱਬਿਆ ਹੋਇਆ, ਧਰਮ ਕਰਮ ਤੋਂ ਡਿੱਗਿਆ, ਪਾਪੀ, ਜਾਤ ਤੋਂ ਡਿੱਗਿਆ, ਸਮਾਜੋਂ ਖਾਰਿਜ। |
| 2. | ਪਤਿਤ ਪਾਵਨ | = | ਪਾਪੀਆਂ ਨੂੰ ਪਵਿੱਤਰ ਕਰਨ ਵਾਲਾ, ਵਾਹਿਗੁਰੂ, ਪ੍ਰਭੂ, ਕਰਤਾਰ। |
| 3. | ਮਾਧਉ | = | ਹੇ ਮਾਧੋ, ਮਾਯਾ ਦਾ ਧਵ (ਪਤੀ) ਪਾਰਬ੍ਰਹਮ, ਕਰਤਾਰ। ਮਧੁ ਨਾਮਕ ਯਦੁਵੰਸ਼ੀ ਰਾਜਾ ਦੀ ਕੁਲ ਵਿਚ ਹੋਣ ਵਾਲਾ ਕ੍ਰਿਸ਼ਨ ਦੇਵ। |
| 4. | ਬਿਰਦੁ | = | ਮੁੱਢ ਕਦੀਮਾਂ ਦਾ ਸੁਭਾਅ। ਸਿਰਤਾਜ, ਗਰੀਬ ਨਿਵਾਜ, ਸਰਣਾਗਤ ਪ੍ਰਤਿਪਾਲਕ, ਸੁੰਦਰ ਸਰੂਪ ਆਦਿ ਆਦਿ। |
| 5. | ਧੰਨਿ | = | ਭਾਗਾਂ ਵਾਲੇ, ਅੱਛੇ ਕਰਮਾਂ ਵਾਲੇ। |
| 6. | ਵੈ | = | ਉਹ। |
| 7. | ਮੁਨਿ ਜਨ | = | ਰਿਸ਼ੀ ਮੁਨੀ, ਭਗਤ ਜਨ, ਬੇਅੰਤ ਮੁਨੀ, ਸੰਤ ਜਨ ਆਦਿ। |

| | | | |
|---|---|---|---|
| 8. | ਮੇਰਾ | = | ਆਪਣਾ ਪਰਮ ਪੁਰਖ ਪਰਮਾਤਮਾ। |
| 9. | ਮਾਥੇ | = | ਮੱਥੇ ਉੱਤੇ। |
| 10. | ਲਾਗੀ ਲੇ | = | ਲੱਗੀ ਹੈ। |
| 11. | ਧੂਰਿ | = | ਧੂੜ, ਮਿੱਟੀ। |
| 12. | ਸੁਰਿ ਨਰ | = | ਦੇਵਤੇ। |
| 13. | ਦੂਰਿ | = | ਪਰੇ (ਭਾਵ ਉਨ੍ਹਾਂ ਦੇ ਕਰਮਾਂ ਵਿਚ ਨਹੀਂ)। |
| 14. | ਤੇ | = | ਤੋਂ । |
| 15. | ਗਰਬ | = | ਅਹੰਕਾਰ। |
| 16. | ਪਰਹਾਰੀ | = | ਦੂਰ ਕਰਨ ਵਾਲਾ। |
| 17. | ਬਲਿ | = | ਸਦਕੇ ਜਾਣਾ। |
| 18. | ਤਿਹਾਰੀ | = | ਤਿਨ੍ਹਾਂ ਦੇ, ਉਨ੍ਹਾਂ ਦੇ। |

## ਅਰਥ

ਨਾਮਦੇਵ ਜੀ ਨੇ ਇਹ ਸ਼ਬਦ ਧਨਾਸਰੀ ਰਾਗੁ ਵਿਚ ਉਚਾਰਿਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਪਰਮਾਤਮਾ ਤੂੰ ਹੀ ਵਿਕਾਰਾਂ ਵਿਚ ਡੁੱਬੇ ਹੋਏ, ਧਰਮ ਕਰਮ ਤੋਂ ਡਿੱਗੇ ਹੋਏ ਵਿਅਕਤੀਆਂ ਨੂੰ ਤਾਰਨ ਵਾਲਾ ਹੈਂ। ਨਾਮਦੇਵ ਜੀ ਉਸ ਪਰਮਾਤਮਾ ਨੂੰ ਇਸ ਸ਼ਬਦ ਵਿਚ ਮਾਧਓ ਸੰਬੋਧਨ ਕਰਕੇ ਸਿਫਤ ਕਰਦੇ ਹਨ ਕਿ ਐ ਪਰਮਾਤਮਾ, ਐ ਮਾਧਉ ਮੁੱਢ ਕਦੀਮ ਤੋਂ ਤੇਰਾ ਇਹ ਸੁਭਾਅ ਰਿਹਾ ਹੈ ਕਿ ਤੂੰ ਗਰੀਬ ਨਿਵਾਜ, ਸ਼ਰਣ ਪਏ ਦੀ ਸ਼ਰਣ ਰੱਖਣ ਵਾਲਾ ਪ੍ਰਿਤਪਾਲਕ ਰਿਹਾ ਹੈਂ। ਤੇਰਾ ਸਰੂਪ ਅਤਿ ਸੁੰਦਰ ਅਤੇ ਅਨੂਪ ਹੈ। ਉਹ ਰਿਸ਼ੀ ਮੁਨੀ ਧੰਨ ਹਨ, ਜਿਨ੍ਹਾਂ ਨੇ ਮੇਰੇ ਪ੍ਰਭੂ ਦਾ ਨਾਮ ਧਿਆਇਆ ਹੋਇਆ ਹੈ। ਮੇਰੇ ਮੱਥੇ ਉੱਤੇ ਗੋਬਿੰਦ ਦੇ ਚਰਨਾਂ ਦੀ ਧੂੜ ਲੱਗੀ ਹੋਈ ਹੈ। ਨਾਮਦੇਵ ਜੀ ਨੇ ਫਿਰ ਇਸ ਸ਼ਬਦ ਵਿਚ ਪ੍ਰਭੂ ਦੀ ਸਿਫਤ ਕੀਤੀ ਅਤੇ ਇੱਥੇ ਉਨ੍ਹਾਂ ਨੇ ਆਪਣੇ ਪ੍ਰਭੂ ਨੂੰ ਆਪਣੇ ਬੇਟੇ ਗੋਬਿੰਦ ਦੇ ਸਰੂਪ ਨੂੰ ਹੀ ਸਨਮੁੱਖ ਰੱਖਿਆ ਹੋਇਆ ਹੈ। ਪ੍ਰਭੂ ਦੇ ਚਰਨਾਂ ਦੀ ਧੂੜ ਦੇਵਤਿਆਂ ਨੂੰ, ਮਨੁੱਖਾਂ ਨੂੰ, ਰਿਸ਼ੀ ਮੁਨੀ ਅਤੇ ਜੋ ਤਪੱਸਵੀ ਹੋਏ ਹਨ, ਉਨ੍ਹਾਂ ਨੂੰ ਵੀ ਨਸੀਬ ਨਹੀਂ ਹੁੰਦੀ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਪ੍ਰਭੂ, ਐ ਮਾਧੋ ਤੂੰ ਗਰੀਬਾਂ ਮਜ਼ਲੂਮਾਂ ਉੱਤੇ ਆਪਣੀ ਦਯਾ ਕਰਨ ਵਾਲਾ ਹੈਂ। ਤੂੰ ਅਹੰਕਾਰ ਨੂੰ ਦੂਰ ਕਰਨ ਵਾਲਾ ਹੈਂ। ਮੈਂ ਨਾਮਦੇਵ ਤੇਰੇ ਚਰਨਾਂ ਦੀ ਸ਼ਰਨ ਵਿਚ ਆਇਆ ਹੋਇਆਂ ਹਾਂ ਅਤੇ ਤੇਰੇ ਤੋਂ ਸਦਕੇ ਜਾਂਦਾ ਹਾਂ, ਤੇਰੇ ਤੋਂ ਬਲਿਹਾਰੀ ਜਾਂਦਾ ਹਾਂ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਆਪਣੇ ਪ੍ਰਭੂ ਪਰਮਾਤਮਾ ਦੀ ਸਿਫਤ ਸਲਾਹ ਕਰਦੇ ਹਨ। ਕਦੀ ਉਹ ਉਸ ਨੂੰ ਮਾਧੋ ਕਦੀ ਗੋਬਿੰਦੁ ਨਾਂਵਾਂ ਨਾਲ ਉਚਾਰਦੇ ਹਨ। ਉਹ ਆਪਣੇ ਇਸ਼ਟ ਨੂੰ ਪਤਿਤ ਪਾਵਨ ਵੀ ਕਹਿੰਦੇ ਹਨ ਅਤੇ ਉਸਨੂੰ ਗਰੀਬ ਨਿਵਾਜ ਵੀ ਕਹਿੰਦੇ ਹਨ। ਉਨ੍ਹਾਂ ਨੇ ਆਪਣੇ ਪ੍ਰਭੂ ਦੇ ਚਰਨਾਂ ਦੀ ਧੂੜ ਆਪਣੇ ਮੱਥੇ ਲਾਈ ਹੋਈ ਹੈ, ਜਿਸ ਧੂੜ ਨੂੰ ਰਿਸ਼ੀ ਮੁਨੀ ਦੇਵੀ ਦੇਵਤੇ ਵੀ ਨਹੀਂ ਲਾ ਸਕੇ। ਉਨ੍ਹਾਂ ਨੇ ਆਪਣੇ ਮਾਲਕ ਨੂੰ ਗਰੀਬਾਂ ਦਾ ਦਿਆਲੂ ਅਤੇ ਹੰਕਾਰੀਆਂ ਦਾ ਹੰਕਾਰ ਦੂਰ ਕਰਨ ਵਾਲਾ ਦਰਸਾਇਆ ਹੈ। ਨਾਮਦੇਵ ਜੀ ਐਸੇ ਪ੍ਰਭੂ ਐਸੇ ਇਸ਼ਟ ਦੇ ਚਰਨਾਂ ਤੋਂ ਬਲਿਹਾਰ ਜਾਂਦੇ ਹਨ।

# ੧ੳ ਸਤਿਗੁਰਪ੍ਰਸਾਦਿ
# ਟੋਡੀ ਬਾਣੀ ਭਗਤਾਂ ਕੀ
# ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ

## ਮੂਲ ਸ਼ਬਦ

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥
ਜਲ ਕੀ ਮਾਛੁਲੀ ਚਰੈ ਖਜੂਰਿ ॥੧ ॥
ਕਾਂਇ ਰੇ ਬਕਬਾਦੁ ਲਾਇਓ ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧ ॥ ਰਹਾਉ ॥
ਪੰਡਿਤੁ ਹੋਇ ਕੈ ਬੇਦੁ ਬਖਾਨੈ ॥
ਮੂਰਖੁ ਨਾਮਦੇਉ ਰਾਮਹਿ ਜਾਨੈ ॥੨ ॥੧ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 718)

## ਪਦ ਅਰਥ:

| | ਸ਼ਬਦ | | ਅਰਥ |
|---|---|---|---|
| 1. | ਬੋਲੈ | = | ਬੋਲਦਾ, ਉਚਾਰਦਾ। |
| 2. | ਨਿਰਵਾ | = | ਨੇੜੇ, ਸਮੀਪ, ਲਾਗੇ। |
| 3. | ਚਰੈ | = | ਚੜ੍ਹਦੀ ਹੈ, ਚੜ੍ਹਨ ਦਾ ਯਤਨ ਕਰਦੀ ਹੈ। |
| 4. | ਖਜੂਰਿ | = | ਖਜੂਰ ਦਾ ਇੱਕ ਦਰਖਤ, ਜੋ ਬਹੁਤ ਹੀ ਉੱਚਾ ਹੁੰਦਾ ਹੈ। |
| 5. | ਮਾਛੁਲੀ | = | ਮੱਛੀ। |
| 6. | ਬਕਬਾਦੁ | = | ਵਿਅਰਥ ਦਾ ਝਗੜਾ। ਬਹਿਸ, ਬਕਵਾਸ ਬਾਜ਼ੀ। |
| 7. | ਜਿਨਿ | = | ਜਿਸ ਵਿਅਕਤੀ ਨੇ। |
| 8. | ਪਾਇਓ | = | ਪ੍ਰਾਪਤ ਕੀਤਾ, ਪ੍ਰਭੂ ਨੂੰ ਹਾਸਲ ਕੀਤਾ, ਪ੍ਰਭੂ ਨੂੰ ਪਾ ਲਿਆ। |
| 9. | ਤਿਨਹਿ | = | ਉਸ ਨੇ ਹੀ, ਉਸੇ ਹੀ ਵਿਅਕਤੀ ਨੇ। |

| | | | |
|---|---|---|---|
| 10. | ਪੰਡਿਤ | = | ਵਿਦਵਾਨ ਸੱਜਣ, ਨਾਮਦੇਵ ਜੀ ਦਾ ਇਸ਼ਾਰਾ ਬ੍ਰਾਹਮਣਾਂ ਵੱਲ ਹੈ। |
| 11. | ਹੋਇ ਕੈ | = | ਬਣ ਕੇ। |
| 12. | ਬਖਾਨੈ | = | ਵਿਸਥਾਰ ਪੂਰਵਕ ਬਿਆਨ ਕਰਨਾ, ਵਿਆਖਿਆ ਕਰਨੀ। |
| 13. | ਰਾਮਹਿ | = | ਰਾਮ ਨੂੰ, ਪਰਮਾਤਮਾ ਨੂੰ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਟੋਡੀ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਫਰਮਾਉਂਦੇ ਹਨ ਕਿ ਕੋਈ ਮਨੁੱਖ ਇਹ ਕਹਿੰਦਾ ਹੈ ਕਿ ਪਰਮਾਤਮਾ ਬਹੁਤ ਹੀ ਨੇੜੇ ਵਸਦਾ ਹੈ ਅਤੇ ਕੋਈ ਇਹ ਕਹਿੰਦਾ ਹੈ ਕਿ ਪਰਮਾਤਮਾ ਬਹੁਤ ਹੀ ਦੂਰ ਰਹਿੰਦਾ ਹੈ। ਲੋਕਾਂ ਦੇ ਵਾਦ-ਵਿਵਾਦ ਤੋਂ ਇਸ ਤਰ੍ਹਾਂ ਲਗਦਾ ਹੈ ਕਿ ਇਸ ਦਾ ਨਿਰਣਾ ਕਰ ਲੈਣਾ ਅਸੰਭਵ ਹੈ। ਇਸ ਵਾਦ-ਵਿਵਾਦ ਤੋਂ ਕੁਝ ਵੀ ਸਿੱਟਾ ਨਹੀਂ ਨਿਕਲ ਸਕਣਾ। ਇਹ ਤਾਂ ਇਸ ਤਰ੍ਹਾਂ ਹੋਵੇਗਾ ਜਿਵੇਂ ਕੋਈ ਮੱਛੀ ਖਜੂਰ ਉੱਤੇ ਚੜ੍ਹਨ ਦਾ ਯਤਨ ਕਰੇ, ਜਿਸ ਉੱਤੇ ਮਨੁੱਖ ਵੀ ਬਹੁਤ ਔਖੇ ਹੋ ਕੇ ਚੜ੍ਹਦੇ ਹਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਵਿਅਕਤੀ ਨੇ ਪਰਮਾਤਮਾ ਨੂੰ, ਹਰੀ ਨੂੰ ਪਾ ਲਿਆ, ਪ੍ਰਾਪਤ ਕੀਤਾ, ਉਸ ਨੇ ਉਸ ਨੂੰ ਛੁਪਾ ਲਿਆ।

ਕਈ ਐਸੇ ਵਿਅਕਤੀ ਹਨ ਜਿਹੜੇ ਕਿ ਵਿੱਦਿਆ ਹਾਸਲ ਕਰਕੇ ਆਪਣੇ ਆਪ ਨੂੰ ਪੰਡਿਤ ਕਹਾਉਂਦੇ ਹਨ ਅਤੇ ਉਹ ਆਪਣੇ ਵੇਦਾਂ ਦੇ ਅਨੁਸਾਰ ਪਰਮਾਤਮਾ ਨੂੰ ਪਾਉਣ ਦਾ ਸਹੀ ਰਸਤਾ ਦੱਸਣ ਦੀ ਕੋਸ਼ਿਸ਼ ਕਰਦੇ ਹਨ। ਪ੍ਰੰਤੂ ਨਾਮਦੇਵ ਜੀ ਅੰਤ ਵਿਚ ਇਹ ਸਮਝਾਉਂਦੇ ਹਨ ਕਿ ਮੈਂ ਭਾਵ ਨਾਮਦੇਵ ਨੇ ਪਰਮਾਤਮਾ ਨੂੰ ਬਹੁਤ ਹੀ ਹਲੀਮੀ ਨਾਲ, ਬਹੁਤ ਹੀ ਭੋਲੇਪਨ ਨਾਲ ਜਾਣਿਆ ਹੋਇਆ ਹੈ।

### ਭਾਵ ਅਰਥ

ਨਾਮਦੇਵ ਜੀ ਮਹਾਰਾਜ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਕੋਈ ਪਰਮਾਤਮਾ ਨੂੰ ਨੇੜੇ ਸਮਝਦਾ ਹੈ ਕੋਈ ਦੂਰ ਸਮਝਦਾ ਹੈ। ਕੋਈ ਵੇਦਾਂ ਦੇ ਰੀਤੀ ਰਿਵਾਜਾਂ ਰਾਹੀਂ ਪਰਮਾਤਮਾ ਨੂੰ ਪਾਉਣ ਦਾ ਰਸਤਾ ਦੱਸਣ ਦੀ ਕੋਸ਼ਿਸ਼ ਕਰਦਾ ਹੈ। ਪਰਮਾਤਮਾ ਤਾਂ ਕੇਵਲ ਭੋਲੇਪਨ ਨਾਲ ਹੀ ਪਾਇਆ ਜਾ ਸਕਦਾ ਹੈ।

# ਰਾਗੁ ਟੋਡੀ
# ਕਉਨ ਕੋ ਕਲੰਕੁ ਰਹਿਓ

**ਮੂਲ ਸ਼ਬਦ: -**

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਂਈ ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ਨੰ: 718)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਕਉਨ ਕੋ | = | ਕਿਸ ਆਦਮੀ ਦਾ, ਕਿਸ ਮਨੁੱਖ ਦਾ। |
| 2. | ਕਲੰਕੁ | = | ਪਾਪ, ਕਲੰਕਿਤ। |
| 3. | ਪਤਿਤ | = | ਵਿਕਾਰਾਂ ਵਿਚ ਡੁੱਬਿਆ ਹੋਇਆ, ਧਰਮ-ਕਰਮ ਤੋਂ ਡਿੱਗਿਆ, ਪਾਪੀ, ਜਾਤ ਤੋਂ ਛੇਕਿਆ, ਸਮਾਜ ਵਿਚੋਂ ਖਾਰਿਜ। |
| 4. | ਭਏ | = | ਹੋ ਗਏ, ਹੋ ਜਾਂਦੇ ਹਨ। |
| 5. | ਰਾਮ ਸੰਗਿ | = | ਪਰਮਾਤਮਾ ਦੀ ਸੰਗਤ ਕਰਕੇ, ਪ੍ਰਭੂ ਦੇ ਚਰਨਾਂ ਵਿਚ ਜੁੜਨ ਨਾਲ। |
| 6. | ਜਨ ਕਉ | = | ਦਾਸ ਨੂੰ, ਸੇਵਕ ਨੂੰ, ਆਪਣੇ ਭਗਤ ਨੂੰ। |
| 7. | ਪ੍ਰਤਗਿਆ | = | ਨਿਸ਼ਚਾ, ਵਿਸ਼ਵਾਸ ਹੋਣਾ। |
| 8. | ਏਕਾਦਸੀ | = | ਏਕਾਦਸ਼ੀ ਦੇ 24 (ਚੌਵੀ) ਬ੍ਰਤ ਹੁੰਦੇ ਹਨ। ਦੇਸੀ ਮਹੀਨਿਆਂ ਅਨੁਸਾਰ ਹਰ ਇੱਕ ਮਹੀਨੇ ਦੇ ਨਾਲ ਦੋ ਦੋ ਵਰਤ ਜੋੜੇ ਹਨ। ਹਿੰਦੂ ਮਰਦ ਅਤੇ ਔਰਤ ਇਨ੍ਹਾਂ ਨੂੰ ਰੱਖਣਾ ਆਪਣਾ ਧਾਰਮਿਕ ਫਰਜ਼ ਸਮਝਦੇ ਹਨ। |

| | | | |
|---|---|---|---|
| 9. | ਭਨਤਿ | = | ਆਖਦਾ, ਕਹਿਣਾ, ਕਥਨ, ਉਚਾਰਣਾ। |
| 10. | ਸੁਕ੍ਰਿਤ | = | ਚੰਗੀ ਕਿਰਤ, ਚੰਗਾ ਆਚਾਰ-ਵਿਹਾਰ। |
| 11. | ਸੁਮਤਿ | = | ਚੰਗੀ ਮੱਤ ਵਾਲੇ, ਅੱਛੀ ਅਕਲ ਵਾਲੇ। |
| 12. | ਗੁਰਮਤਿ | = | ਗੁਰੂ ਦੀ ਮੱਤ ਲੈ ਕੇ, ਗੁਰੂ ਦੇ ਦੱਸੇ ਰਸਤੇ ਤੇ ਚਲਕੇ, ਤੁਰ ਕੇ। |
| 13. | ਰਾਮੁ ਕਹਿ | = | ਪ੍ਰਭੂ ਦੇ ਨਾਮ ਸਿਮਰਨ ਨਾਲ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਟੋਡੀ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਰਾਮ ਦਾ ਨਾਮ ਸਿਮਰਨ ਦੀ ਮਹਿਮਾ ਬਿਆਨ ਕਰਦੇ ਹਨ ਕਿ ਰਾਮ, ਪ੍ਰਭੂ-ਪਰਮਾਤਮਾ ਦਾ ਜੇਕਰ ਨਾਮ ਸਿਮਰਿਆ ਜਾਵੇ ਉਸਦੀ ਭਗਤੀ ਕੀਤੀ ਜਾਵੇ ਤਾਂ ਪਾਪੀ ਤੋਂ ਪਾਪੀ ਦੇ ਵੀ ਪਾਪ ਕੱਟੇ ਜਾਂਦੇ ਹਨ। ਪ੍ਰਭੂ ਦਾ ਸਿਮਰਨ ਕਰਨ ਨਾਲ ਕਿਹੜਾ ਪਾਪ ਰਹਿ ਜਾਂਦਾ ਹੈ ? ਜਿਹੜੇ ਵਿਅਕਤੀ ਵਿਕਾਰਾਂ ਵਿਚ ਫਸੇ ਹੋਏ ਸਨ, ਉਹ ਵੀ ਰਾਮ-ਰਾਮ ਕਹਿਣ ਨਾਲ ਸਾਰੇ ਪਾਪਾਂ ਤੋਂ ਮੁਕਤ ਹੋ ਗਏ ਸਨ। ਨਾਮਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਪਾਪੀ ਦੁਰਾਚਾਰੀ ਅਤੇ ਵਿਕਾਰਾਂ ਵਿਚ ਗ੍ਰਸਤ ਬੰਦਿਆਂ ਅਤੇ ਨਾਰੀਆਂ ਦਾ ਉਚਾਰਨ ਰਾਗੁ ਗਉੜੀ ਸ਼ਬਦ ਵਿਚ ਕੀਤਾ ਹੈ। ਇਹ ਵਿਕਾਰਾਂ ਵਿਚ ਗ੍ਰਸਤ ਵਿਅਕਤੀ ਨਰ ਅਤੇ ਨਾਰੀਆਂ, ਗਨਿਕਾ, ਕੁਬਿਜਾਂ, ਬਿਆਧ, ਅਜਾਮਲ, ਅਤੇ ਬਧਿਕ ਸਨ। ਇਹ ਜੋ ਖੋਟੇ ਕਰਮਾਂ ਨੂੰ ਕਰਨ ਵਾਲੇ ਨਰ-ਨਾਰੀਆਂ ਸਨ ਪ੍ਰਭੂ ਦਾ ਨਾਮ ਸਿਮਰਨ ਕਰਕੇ ਇਸ ਸੰਸਾਰ ਰੂਪੀ ਭਵਸਾਗਰ ਵਿਚੋਂ ਤਰ ਗਏ ਅਤੇ ਬੈਕੁੰਠ ਧਾਮ ਨੂੰ ਗਏ ਸਨ। ਨਾਮਦੇਵ ਜੀ ਦਾ ਇਸ਼ਾਰਾ ਇਹ ਹੈ ਕਿ ਨਾਮ ਸਿਮਰਨ ਨਾਲ ਬੰਦੇ ਦੇ ਸਾਰੇ ਪਾਪ ਕੱਟੇ ਜਾਂਦੇ ਹਨ ਅਤੇ ਉਸਦਾ ਨਾਮ ਜਪਣ ਨਾਲ ਕੋਈ ਕਲੰਕ ਵੀ ਨਹੀਂ ਰਹਿੰਦਾ।

ਨਾਮਦੇਵ ਜੀ ਅੱਗੋਂ ਫਿਰ ਫੁਰਮਾਨ ਕਰਦੇ ਹਨ ਕਿ ਰਾਮ ਦੇ ਨਾਮ ਨਾਲ ਮੇਰਾ ਵਿਸ਼ਵਾਸ ਬੱਝਾ ਹੋਇਆ ਹੈ। ਮੇਰਾ ਉਸ ਵਿਚ ਅਟੱਲ ਵਿਸ਼ਵਾਸ ਹੈ। ਮੇਰਾ ਪ੍ਰਭੂ ਦੇ ਨਾਮ ਨਾਲ ਅੱਟਲ ਪਿਆਰ ਹੋਣ ਕਰਕੇ ਹੋਰ ਸਾਰੇ ਕਰਮ-ਕਾਂਡ ਖਤਮ ਹੋ ਚੁੱਕੇ ਸਨ ਜਿਵੇਂ ਏਕਾਦਸ਼ੀ ਦੇ ਬ੍ਰਤ ਅਤੇ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨਾ। ਏਕਾਦਸ਼ੀ ਦੇ ਬ੍ਰਤ 24 (ਚੌਵੀ) ਪ੍ਰਕਾਰ ਦੇ ਹਨ। ਦੇਸੀ ਮਹੀਨਿਆਂ ਦੇ ਇੱਕ-ਇੱਕ ਨਾਮ ਨਾਲ ਦੋ-ਦੋ ਬ੍ਰਤਾਂ ਨੂੰ ਜੋੜਿਆ ਗਿਆ ਹੋਇਆ ਹੈ। ਏਕਾਦਸ਼ੀ ਦੇ ਬ੍ਰਤਾਂ ਦੀ ਕੋਈ ਮਹੱਤਤਾ ਨਹੀਂ ਅਤੇ ਤੀਰਥਾਂ ਉੱਤੇ ਜਾਣ ਦਾ ਵੀ ਕੋਈ ਲਾਭ ਨਹੀਂ। ਹਿੰਦੂ ਧਰਮ ਅਨੁਸਾਰ ਤੀਰਥ ਉਸ ਨੂੰ ਕਿਹਾ ਜਾਂਦਾ ਹੈ, ਜਿਸ ਦੁਆਰਾ ਪਾਪਾਂ ਤੋਂ ਬਚਿਆ ਜਾ ਸਕੇ। ਤੀਰਥ ਇੱਕ ਪਵਿੱਤਰ ਅਸਥਾਨ ਮੰਨਿਆ ਜਾਂਦਾ ਹੈ, ਜਿੱਥੇ ਧਾਰਮਿਕ ਭਾਵ ਨਾਲ ਲੋਕ ਪਾਪ ਦੂਰ ਕਰਨ ਲਈ ਜਾਂਦੇ ਹਨ। ਜਿਸ ਵੇਲੇ ਨਾਮਦੇਵ ਜੀ ਇਸ ਸੰਸਾਰ ਵਿਚ ਵਿਚਰ ਰਹੇ ਸਨ ਤਾਂ ਉਸ ਵੇਲੇ ਕੇਵਲ ਤਿੰਨ ਧਰਮ ਹੀ ਪ੍ਰਚਲਿਤ ਸਨ। ਹਿੰਦੂ ਧਰਮ, ਬੁੱਧ ਧਰਮ ਅਤੇ ਇਸਲਾਮ ਮਜ਼ਬ। ਭਾਰਤ ਵਿਚ ਕੇਵਲ ਦੋ ਧਰਮਾਂ ਦਾ ਜ਼ਿਆਦਾ ਪ੍ਰਭਾਵ

ਸੀ, ਹਿੰਦੂ ਧਰਮ ਅਤੇ ਬੁੱਧ ਧਰਮ। ਇਸਲਾਮ ਮਜ਼੍ਹਬ ਹਾਲੇ ਆਪਣੇ ਪੈਰ ਪਸਾਰ ਰਿਹਾ ਸੀ। ਭਾਰਤ ਵਿਚ ਹਿੰਦੂ ਧਰਮ ਦੇ 68 (ਅਠਾਹਟ) ਤੀਰਥ ਮੰਨੇ ਜਾਂਦੇ ਸਨ। ਪ੍ਰੰਤੂ ਨਾਮਦੇਵ ਜੀ ਤੀਰਥਾਂ ਨੂੰ ਮਨ ਦੀ ਮੈਲ ਉਤਾਰਨ ਦਾ ਕੋਈ ਸਾਧਨ ਨਹੀਂ ਮੰਨਦੇ।

ਇਸ ਸ਼ਬਦ ਦੇ ਅਖੀਰ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਅੱਛੀ ਕਿਰਤ ਕਰਨੀ ਅਤੇ ਅੱਛੀ ਮੱਤ ਰਾਹੀਂ ਹੀ ਅਤੇ ਗੁਰੂ ਦੇ ਦੱਸੇ ਹੋਏ ਮਾਰਗ ਤੇ ਚਲ ਕੇ ਜੇਕਰ ਰਾਮ ਨਾਮ ਉਚਾਰਿਆ ਜਾਵੇ ਤਾਂ ਮੈਨੂੰ ਇਹ ਦੱਸਿਆ ਜਾਵੇ ਕਿ ਬੈਕੁੰਠ ਨੂੰ ਕੌਣ ਕਿਉਂ ਨਹੀਂ ਜਾ ਸਕਦਾ ?

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਇਹ ਬਿਆਨ ਕਰਦੇ ਹਨ ਕਿ ਪਰਮਾਤਮਾ ਦੇ ਨਾਮ ਸਿਮਰਨ ਨਾਲ ਪਾਪੀ ਤੋਂ ਪਾਪੀ ਵੀ ਇਸ ਸੰਸਾਰ ਰੂਪੀ ਭਵਸਾਗਰ ਵਿਚੋਂ ਤਰ ਸਕਦੇ ਹਨ। ਕੇਵਲ ਗੁਰੂ ਦੀ ਬਖਸ਼ਿਸ਼ ਨਾਲ, ਚੰਗੀ ਕਿਰਤ ਅਤੇ ਅੱਛੀ ਮੱਤ ਕਰਕੇ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ।

## ਰਾਗੁ ਟੋਡੀ
## ਤੀਨਿ ਛੰਦੇ ਖੇਲੁ ਆਛੈ

**ਮੂਲ ਸ਼ਬਦ: -**

ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗ ਗੋ ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 718)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਤੀਨਿ ਛੰਦੇ ਖੇਲੁ | = | ਇਹ ਸੰਸਾਰ ਇੱਕ ਤਮਾਸ਼ਾ ਹੈ, ਜਿਸ ਵਿਚ ਤਿੰਨ ਸੁਭਾਉ ਮਿਲੇ ਹੋਏ ਹਨ। ਇਹ ਸੰਸਾਰ ਤਿੰਨ ਗੁਣਾਂ ਦਾ ਧਾਰਨੀ ਹੈ। |
| 2. | ਕੁੰਭਾਰ | = | ਘੁਮਿਆਰ। |
| 3. | ਹਾਂਡੀ | = | ਮਿੱਟੀ ਦਾ ਇੱਕ ਸਧਾਰਣ ਭਾਂਡਾ ਜਿਸ ਵਿਚ ਪੁਰਾਣੇ ਸਮਿਆਂ ਵਿਚ ਸਬਜ਼ੀ ਜਾਂ ਦਾਲ ਬਣਾਈ ਜਾਂਦੀ ਸੀ। |
| 4. | ਸਾਂਡੀ | = | ਊਠ; ਸਵਾਰੀ ਕਰਨ ਲਈ ਪਸ਼ੂ। |
| 5. | ਰਾਂਡੀ | = | ਪੱਤਰੀ। |
| 6. | ਹੀਂਗ | = | ਹਿੰਗ। |
| 7. | ਭੈਸਰ | = | ਭੈਂਸਾ। |

| | | | |
|---|---|---|---|
| 8. | ਦੇਵਲ | = | ਸ਼ਿਵਦਵਾਲੇ, ਦੇਵਤਿਆਂ ਦੇ ਮੰਦਰ ਜਾਂ ਅਸਥਾਨ। |
| 9. | ਬੇਲ | = | ਵੇਲ। |
| 10. | ਗੋਬਿੰਦੁ | = | ਪਰਮਾਤਮਾ ਦਾ ਨਾਮ। |
| 11. | ਮਧੇ | = | ਵਲ, ਵਿਚਕਾਰ। |
| 12. | ਸਿਆਮ | = | ਕ੍ਰਿਸ਼ਨ ਜੀ ਵੱਲ ਇਸ਼ਾਰਾ ਹੈ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਟੋਡੀ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਉਚਾਰਨ ਕਰਦੇ ਹਨ ਕਿ ਸੰਸਾਰ ਦੀ ਜੋ ਰਚਨਾ ਹੋਈ ਹੈ, ਇਹ ਤ੍ਰਿਗੁਣੀ ਸੁਭਾਉ ਦਾ ਤਮਾਸ਼ਾ ਹੈ।

ਘੁਮਿਆਰ ਦੇ ਘਰ ਹਾਂਡੀ ਹੀ ਮਿਲਦੀ ਹੈ, ਰਾਜੇ ਦੇ ਘਰ ਸਾਂਢਨੀ ਮਿਲਦੀ ਹੈ ਅਤੇ ਬ੍ਰਾਹਮਣ ਦੇ ਘਰ ਸ਼ਗਨ ਮਹੂਰਤ ਆਦਿ ਵਿਚਾਰਨ ਲਈ ਪੱਤ੍ਰੀ ਮਿਲਦੀ ਹੈ। ਇਨ੍ਹਾਂ ਘਰਾਂ ਵਿਚ ਪੱਤਰੀ, ਸਾਂਢਨੀ ਅਤੇ ਹਾਂਡੀ ਹੀ ਜ਼ਿਆਦੇ ਮਿਲਦੇ ਹਨ।

ਬਾਣੀਏ ਦੇ ਘਰ ਵਿਚ ਭਾਵ ਹੱਟੀ ਵਿਚ ਹਿੰਗ ਆਦਿ ਚੀਜ਼ਾਂ ਜ਼ਿਆਦਾ ਮਿਲਦੀਆਂ ਹਨ। ਝੋਟੇ ਜਾਂ ਭੈਂਸੇ ਦੇ ਮੱਥੇ ਉੱਪਰ ਉਨ੍ਹਾਂ ਦੇ ਸੁਭਾ ਅਨੁਸਾਰ ਜਾਂ ਨਸਲ ਅਨੁਸਾਰ ਸਿੰਗ ਲੱਗੇ ਹੋਏ ਮਿਲਦੇ ਹਨ। ਸ਼ਿਵ ਦੁਆਲਿਆਂ ਜਾਂ ਮੰਦਰਾਂ ਵਿਚ ਸ਼ਿਵਲਿੰਗ ਹੀ ਜ਼ਿਆਦਾ ਮਿਲਣਗੇ। ਇਨ੍ਹਾਂ ਅਸਥਾਨਾਂ ਉੱਤੇ ਹਿੰਗ, ਸਿੰਗ ਅਤੇ ਸ਼ਿਵਲਿੰਗ ਹੀ ਜ਼ਿਆਦਾ ਮਿਲਣਗੇ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਤੇਲੀ ਦੇ ਘਰੋਂ ਤੇਲ ਹੀ ਮਿਲੇਗਾ, ਜੰਗਲਾਂ ਵਿਚ ਜਾਉ ਤਾਂ ਉਥੇ ਤੁਹਾਨੂੰ ਵੇਲਾਂ ਹੀ ਵੇਲਾਂ ਮਿਲਣਗੀਆਂ। ਮਾਲੀ ਦੇ ਘਰ ਵਿਚ ਜਾਉ ਤਾਂ ਤੁਹਾਨੂੰ ਕੇਲਾ ਹੀ ਲੱਗਿਆ ਹੋਇਆ ਮਿਲੇਗਾ। ਇਨ੍ਹਾਂ ਥਾਂਈਂ ਤੇਲ, ਵੇਲਾਂ ਅਤੇ ਕੇਲਾ ਹੀ ਪ੍ਰਧਾਨ ਚੀਜ਼ਾਂ ਮਿਲਣਗੀਆਂ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਇਸ ਸ੍ਰਿਸ਼ਟੀ ਨੂੰ ਰਚਨਹਾਰਾ ਫਿਰ ਕਿੱਥੇ ਹੋਵੇਗਾ ? ਅਖੀਰ ਵਿਚ ਨਾਮਦੇਵ ਜੀ ਕਹਿੰਦੇ ਹਨ ਕਿ ਜਿਵੇਂ ਸੰਤ ਜਨਾਂ ਨਾਲ ਗੋਬਿੰਦ ਰਹਿੰਦਾ ਹੈ, ਭਾਵ ਗੋਬਿੰਦ ਸੰਤ ਜਨਾਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ। ਜਿਸ ਤਰ੍ਹਾਂ ਗੋਕਲ ਵਿਚ ਸ਼੍ਰੀ ਕ੍ਰਿਸ਼ਨ ਜੀ ਨਿਵਾਸ ਕਰਦੇ ਹਨ, ਉਸੇ ਤਰ੍ਹਾਂ ਨਾਮਦੇਵ ਦੇ ਹਿਰਦੇ ਵਿਚ ਰਾਮ ਸ਼ਿਆਮ ਜਾਂ ਗੋਬਿੰਦ ਜੀ ਨਿਵਾਸ ਕਰਦੇ ਹਨ।

## ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਇਹ ਸੰਦੇਸ਼ ਦਿੰਦੇ ਹਨ ਕਿ ਪਰਮਾਤਮਾ ਹਰ ਜਗ੍ਹਾ ਅਤੇ ਹਰ ਵਿਅਕਤੀ ਵਿਚ ਨਿਵਾਸ ਕਰਦਾ ਹੈ। ਉਸਨੂੰ ਪਾਉਣ ਲਈ ਕੋਈ ਖਾਸ ਉਚੇਚ ਕਰਨ ਦੀ ਜ਼ਰੂਰਤ ਨਹੀਂ ਹੋਵੇਗੀ। ਪਰਮਾਤਮਾ ਘਟ-ਘਟ ਵਿੱਚ ਅੰਤਰਜਾਮੀ ਹੋ ਕੇ ਨਿਵਾਸ ਕਰਦਾ ਹੈ।

# ੧ੳ ਸਤਿਗੁਰਪ੍ਰਸਾਦਿ
# ਤਿਲੰਗ ਨਾਮਦੇਵ ਜੀ
# ਮੈ ਅੰਧੁਲੇ ਕੀ ਟੇਕ ਤੇਰਾ ਨਾਮੁ

**ਮੂਲ ਸ਼ਬਦ: -**

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂੰ ਗਨੀ ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥
ਦਰਿਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 727)

**ਪਦ ਅਰਥ: -**

| | ਸ਼ਬਦ | | ਅਰਥ |
|---|---|---|---|
| 1. | ਟੇਕ | = | ਸਹਾਰਾ। |
| 2. | ਖੁੰਦਕਾਰਾ | = | ਬਾਦਸ਼ਾਹ, ਸੁਆਮੀ, ਮਾਲਿਕ, ਪਾਤਸ਼ਾਹ। |
| 3. | ਮਸਕੀਨ | = | ਆਜਿਜ਼, ਨਿਮਾਣਾ, ਚੁੱਪ ਰਹਿਣ ਵਾਲਾ, ਅਧੀਨ, ਹਲੀਮ। |
| 4. | ਕਰੀਮਾਂ | = | ਹੇ ਕਰੀਮ, ਬਖਸ਼ਿਸ਼ ਕਰਨ ਵਾਲਾ, ਦਿਆਲੂ ਕ੍ਰਿਪਾਲੂ। |
| 5. | ਰਹੀਮਾਂ | = | ਰਹਿਮ ਕਰਨ ਵਾਲੇ। |
| 6. | ਗਨੀ | = | ਅਮੀਰ, ਰੱਜਿਆ-ਪੁੱਜਿਆ। |
| 7. | ਹਾਜਰਾ ਹਜੂਰਿ | = | ਹਰ ਥਾਂ ਮੌਜੂਦ, ਪ੍ਰਤੱਖ, ਮੌਜੂਦ, ਸਰਵ ਵਿਆਪਕ। |
| 8. | ਦਰਿ | = | ਵਿੱਚ। |
| 9. | ਪੇਸਿ | = | ਪੇਸ਼ਿ, ਸਾਹਮਣੇ। |

| | | | |
|---|---|---|---|
| 10. | ਮਨੀ | = | ਮੇਰੇ ਸਾਹਮਣੇ। |
| 11. | ਦਿਹੰਦ | = | ਦੇਣ ਵਾਲਾ, ਦਾਤਾ। |
| 12. | ਬਿਸੀਅਰ | = | ਬਹੁਤ, ਬੇਅੰਤ। |
| 13. | ਧਨੀ | = | ਅਮੀਰ, ਧਨ ਦੌਲਤ ਵਾਲਾ। |
| 14. | ਦੇਹਿ | = | ਤੂੰ ਦੇਂਦਾ ਹੈਂ। |
| 15. | ਲੇਹਿ | = | ਤੂੰ ਲੈਂਦਾ ਹੈਂ। |
| 16. | ਦਿਗਰ | = | ਕੋਈ ਹੋਰ, ਦੂਸਰਾ। |
| 17. | ਦਾਨਾਂ | = | ਜਾਨਣ ਵਾਲਾ, ਦਾਤਾ, ਪਰਮਾਤਮਾ। |
| 18. | ਬੀਨਾਂ | = | ਦੇਖਣ ਵਾਲਾ। |
| 19. | ਚੇ | = | ਦੇ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਤਿਲੰਗ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਪਰਮਾਤਮਾ ਐ ਮੇਰੇ ਮਾਲਿਕ, ਮੇਰੇ ਪਾਤਸ਼ਾਹ ਤੇਰਾ ਨਾਮ ਮੇਰੇ ਅੰਨ੍ਹੇ ਲਈ ਇੱਕ ਡੰਗੋਰੀ ਸਮਾਨ ਹੈ। ਮੈਂ ਇਸ ਨਾਮ ਦੇ ਸਹਾਰੇ ਹੀ ਜਿਉਂਦਾ ਹਾਂ। ਮੈਂ ਗਰੀਬ, ਨਿਮਾਣਾ ਚੁੱਪ ਰਹਿਣ ਵਾਲਾ ਤੇਰੇ ਅਧੀਨ ਅਤੇ ਹਲੀਮੀ ਵਿਚ ਰਹਿਣਾ ਵਾਲਾ ਹਾਂ। ਮੈਨੂੰ ਤੇਰੇ ਨਾਮ ਦਾ ਹੀ ਅਧਾਰ ਹੈ। ਮੈਨੂੰ ਤੇਰੇ ਨਾਮ ਦਾ ਹੀ ਸਹਾਰਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਵਿਚ ਫਿਰ ਫਰਮਾਉਂਦੇ ਹਨ ਅਤੇ ਪਰਮਾਤਮਾ ਨੂੰ ਅੱਲਾਹ, ਕਰੀਮ ਅਤੇ ਰਹੀਮ ਦੇ ਨਾਂਵਾਂ ਨਾਲ ਸੰਬੋਧਨ ਕਰਕੇ ਕਹਿੰਦੇ ਹਨ ਕਿ ਐ ਮੇਰੇ ਪ੍ਰਭੂ ਤੂੰ ਬਹੁਤ ਹੀ ਅਮੀਰ ਅਤੇ ਰੱਜਿਆ-ਪੁੱਜਿਆ ਹੈਂ। ਤੇਰੇ ਖਜ਼ਾਨੇ ਭਰਪੂਰ ਹਨ। ਇਨ੍ਹਾਂ ਖਜ਼ਾਨਿਆਂ ਵਿਚ ਬੇਅੰਤ ਕੀਮਤੀ ਚੀਜ਼ਾਂ, ਵਸਤਾਂ, ਮਾਇਆ, ਦੁਨਿਆਵੀ ਪਦਾਰਥ ਹਨ। ਤੂੰ ਹਾਜ਼ਰਾ-ਹਜ਼ੂਰ ਹੈ ਭਾਵ ਮੇਰੇ ਸਾਹਮਣੇ ਹਰ ਵਕਤ ਰਹਿੰਦਾ ਹੈਂ। ਤੂੰ ਮੇਰੇ ਸਾਹਮਣੇ ਹੋਣ ਕਰਕੇ ਮੈਨੂੰ ਕਿਸੇ ਕਿਸਮ ਦੀ ਮੁਥਾਜਗੀ ਨਹੀਂ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਐ ਮੇਰੇ ਪ੍ਰਭੂ ਐ ਮੇਰੇ ਮਾਲਕ ਤੂੰ ਰਹਿਮਤਾਂ ਦਾ ਦਰਿਆ ਹੈਂ। ਤੂੰ ਦਾਤਾ ਹੈਂ, ਤੂੰ ਬਹੁਤ ਹੀ ਧੰਨ ਵਾਲਾ ਹੈਂ। ਨਾਮਦੇਵ ਜੀ ਦਾ ਫ਼ੁਰਮਾਨ ਹੈ ਕਿ ਐ ਪ੍ਰਭੂ ਇੱਕ ਤੂੰ ਹੀ ਹੈਂ ਜੋ ਸਾਰੇ ਜੀਵਾਂ ਨੂੰ ਪਦਾਰਥ ਦਿੰਦਾ ਹੈਂ ਅਤੇ ਫਿਰ ਉਨ੍ਹਾਂ ਤੋਂ ਖੋਹ ਵੀ ਲੈਂਦਾ ਹੈ। ਇਸ ਸੰਸਾਰ ਵਿਚ ਹੋਰ ਕੋਈ ਨਹੀਂ ਹੈ ਜੋ ਇਸ ਕਿਸਮ ਦੀ ਸਮਰੱਥਾ ਰੱਖਦਾ ਹੋਵੇ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਨਾਮੇ ਦੇ ਸੁਆਮੀ ਹਰੀ, ਤੂੰ ਸਭ ਦੇ ਦਿਲਾਂ ਦੀ ਜਾਨਣ ਵਾਲਾ ਅਤੇ ਦੇਖਣ ਵਾਲਾ ਹੈਂ। ਤੂੰ ਆਪਣੀਆਂ ਰਹਿਮਤਾਂ ਦੀਆਂ ਬਖਸ਼ਿਸ਼ਾਂ ਕਰਨ ਵਾਲਾ ਹੈਂ। ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ। ਮੈਂ ਤੇਰੇ ਗੁਣਾਂ ਨੂੰ ਬਿਆਨ ਕਰਨ ਦੇ ਸਮਰੱਥ ਨਹੀਂ ਹਾਂ।

**ਭਾਵ ਅਰਥ**

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਇਹ ਦੱਸਣਾ ਚਾਹੁੰਦੇ ਹਨ ਕਿ ਨਾਮਦੇਵ ਜੀ ਦਾ ਅਸਲੀ ਸਹਾਰਾ ਇੱਕ ਪ੍ਰਭੂ ਹੀ ਹੈ। ਉਹ ਹੀ ਉਸ ਦੇ ਜੀਵਨ ਦਾ ਆਧਾਰ ਹੈ। ਉਹ ਪ੍ਰਭੂ ਅਮੀਰਾਂ ਦਾ ਵੀ ਅਮੀਰ ਹੈ। ਉਹ ਹਰ ਵੇਲੇ ਉਸ ਦੇ ਸਨਮੁੱਖ ਹੀ ਰਹਿੰਦਾ ਹੈ। ਨਾਮਦੇਵ ਜੀ ਫਰਮਾਉਂਦੇ ਹਨ ਕਿ ਤੂੰ ਸਭ ਦੇ ਦਿਲਾਂ ਨੂੰ ਜਾਨਣ ਵਾਲਾ ਹੈਂ ਅਤੇ ਤੇਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ।

**ਨੋਟ: -**

ਨਾਮਦੇਵ ਜੀ ਨੇ ਇਸ ਸ਼ਬਦ ਵਿਚ ਬਹੁਤ ਸਾਰੇ ਲਫਜ਼ ਉਰਦੂ ਅਤੇ ਫਾਰਸੀ ਦੇ ਵਰਤੇ ਹਨ ਜਿਵੇਂ ਅੱਲਾਹ, ਕਰੀਮ, ਰਹੀਮ, ਗਨੀ, ਹਾਜ਼ਰਾ ਹਜ਼ੂਰਿ, ਦਿਗਰ ਆਦਿ । ਇਸ ਤੋਂ ਸਾਬਿਤ ਹੁੰਦਾ ਹੈ ਕਿ ਮਹਾਰਾਸ਼ਟਰ ਵਿਚ ਉਸ ਵੇਲੇ ਮੁਸਲਮਾਨੀ ਰਾਜ ਦਾ ਪਸਾਰਾ ਹੋ ਚੁੱਕਿਆ ਸੀ ਅਤੇ ਇਹ ਲਫਜ਼ ਆਮ ਕਰਕੇ ਆਮ ਜਨਤਾ ਵਿਚ ਪ੍ਰਚਲਿਤ ਹੋ ਚੁੱਕੇ ਹੋਏ ਸਨ।

## ਰਾਗੁ ਤਿਲੰਗ
## ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ

**ਮੂਲ ਸ਼ਬਦ:-**

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ।।
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 727)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਹਲੇ ਯਾਰਾਂ | = | ਹੇ ਮਿੱਤਰ, ਹੇ ਦੋਸਤ, ਹੇ ਸੱਜਣ |
| 2. | ਖੁਸਿਖਬਰੀ | = | ਬਹੁਤ ਹੀ ਅੱਛੀ ਖਬਰ। |
| 3. | ਬਲਿ ਬਲਿ ਜਾਂਉ | = | ਸਦਕੇ ਜਾਣਾ, ਵਾਰੇ ਵਾਰੇ ਜਾਣਾ। |
| 4. | ਹਉ | = | ਮੈਂ। |
| 5. | ਨੀਕੀ | = | ਛੋਟੀ, ਨੰਨ੍ਹੀ ਪ੍ਰੰਤੂ ਇੱਥੇ ਲਫ਼ਜ਼ ਛੋਟੀ ਹੀ ਵਰਤਿਆ ਜਾ ਸਕਦਾ ਹੈ। ਚੰਗੀ, ਭਲੀ, ਸੋਹਣੀ, ਅੱਛੀ। |
| 6. | ਬਿਗਾਰੀ | = | ਵਗਾਰ, ਉਹ ਕੰਮ ਜੋ ਬਿਨਾਂ ਕਿਸੇ ਪੈਸੇ ਤੋਂ ਜਬਰੀ ਲਿਆ ਜਾਂਦਾ ਹੋਵੇ । |

| | | | |
|---|---|---|---|
| 7. | ਆਲੇ | = | ਉੱਚਾ, ਵੱਡਾ ਸਭ ਤੋਂ ਅੱਛਾ। |
| 8. | ਕੁਜਾ | = | ਕਿੱਥੋਂ। |
| 9. | ਆਮਦ | = | ਤੂੰ ਆਇਆ। |
| 10. | ਰਫਤੀ | = | ਤੂੰ ਗਿਆ। |
| 11. | ਮੇ ਰਵੀ | = | ਤੂੰ ਜਾ ਰਿਹਾ ਹੈਂ। |
| 12. | ਰਾਸਿ | = | ਰਾਸ ਇੱਕ ਕਿਸਮ ਦਾ ਨਾਚ ਹੁੰਦਾ ਸੀ। ਰਾਸ ਵਿਚ ਗੋਪੀਆਂ ਦੇ ਵਿਚਕਾਰ ਇੱਕ ਕ੍ਰਿਸ਼ਨ ਦੇ ਅਨੇਕ ਰੂਪ, ਔਰਤਾਂ ਅਤੇ ਪੁਰਸ਼ਾਂ ਦੇ ਆਪਸ ਵਿਚ ਹੱਥ ਬੰਨ੍ਹ ਕੇ ਮੰਡਲਕਾਰ ਨਾਚ। ਕ੍ਰਿਸ਼ਨ ਅਤੇ ਗੋਪੀਆਂ ਦੇ ਆਪਸ ਵਿਚ ਹੱਥ ਵਿਚ ਹੱਥ ਪਾ ਕੇ ਨਾਚ ਕਰਨਾ। ਗੋਪੀਆਂ ਨਾਲ ਕ੍ਰਿਸ਼ਨ ਜੀ ਦਾ ਖੇਲ ਵਿਲਾਸ ਦਾ ਨਾਟਕ। ਗੁਰੂ ਨਾਨਕ ਦੇਵ ਜੀ ਨੇ ਇਸ ਖੇਲ ਨੂੰ ਇਖਲਾਕ ਵਿਰੁੱਧ ਜਾਣ ਕੇ ਨਿਖੇਧੀ ਕੀਤੀ ਸੀ। ਮਹਾਨ ਕੋਸ਼ ਪੰਨਾ 1026. |
| 13. | ਬੁਗੋਈ | = | ਤੂੰ ਕਹੇ, ਤੂੰ ਆਖੇ, ਤੂੰ ਆਖਦਾ ਹੈਂ। |
| 14. | ਮਗੋਲ | = | ਨਾਮਦੇਵ ਜੀ ਨੇ ਆਪਣੇ ਇਸ ਸ਼ਬਦ ਵਿਚ ਮਗੋਲ ਸ਼ਬਦ ਦੀ ਵਰਤੋਂ ਕੀਤੀ ਹੈ। ਸਾਨੂੰ ਮਗੋਲ ਸ਼ਬਦ ਨੂੰ ਸਮਝਣ ਲਈ ਮੁਗਲ, ਮੰਗੋਲ ਅਤੇ ਮਗੋਲ ਦਾ ਫਰਕ ਸਮਝਣਾ ਪਵੇਗਾ। ਮਗੋਲ ਜਾਤੀ ਬਾਰੇ ਮਹਾਨ ਕੋਸ਼ ਵਿਚ ਅੰਕਿਤ ਹੈ ਕਿ ਮੁਗਲ ਅਥਵਾ ਮਗੋਲ, ਤੁਰਾਨ ਦੀ ਰਹਿਣ ਵਾਲੀ ਇਕ ਪ੍ਰਸਿਧ ਜਾਤ ਜਿਸ ਵਿੱਚ ਬਾਬਰ ਪ੍ਰਸਿੱਧ ਹੋਇਆ, ਜਿਸ ਨੇ ਭਾਰਤ ਵਿੱਚ ਮੁਗਲ ਰਾਜ ਕਾਇਮ ਕੀਤਾ। |

ਮੰਗੋਲ= ਮੱਧ ਏਸ਼ੀਆ ਅਤੇ ਉਸਦੇ ਪੂਰਬ ਵੱਲ ਤਾਤਾਰ, ਚੀਨ, ਜਾਪਾਨ ਆਦਿ ਵਿਚ ਵੱਸਣ ਵਾਲੀ ਇਕ ਜਾਤ ਜਿਸਦਾ ਨੱਕ ਚਪਟਾ, ਚਿਹਰਾ ਚੌੜਾ ਅਤੇ ਰੰਗ ਪਿਲੱਤਣ ਵਾਲਾ ਹੁੰਦਾ ਹੈ।

ਮੁਗਲ= ਤਾਤਾਰ ਦੀ ਇੱਕ ਸੂਰਵੀਰ ਕੌਮ (ਜਾਤ) ਜੋ ਪਹਿਲਾਂ ਆਤਿਸ਼ ਪਰਸ ਸੀ ਅਤੇ ਫਿਰ ਇਸਲਾਮ ਮੱਤ ਵਿੱਚ ਆਈ। ਦਿੱਲੀ ਦੇ ਬਾਦਸ਼ਾਹਾਂ ਦੀ ਨੌਕਰੀ ਵਿਚ ਆ ਕੇ ਵੀ ਕਈ ਮੁਗਲ ਬਹੁਤ ਚਿਰ ਤੱਕ ਮੁਸਲਮਾਨ ਨਹੀਂ ਹੋਏ ਸਨ। ਜਲਾਲੁਦੀਨ ਫੀਰੋਜ਼ ਖਿਲਜੀ ਨੇ ਜੋ ਦਿੱਲੀ ਦੇ ਤਖ਼ਤ ਤੇ ਰਾਜ ਕਰ ਰਿਹਾ ਸੀ ਸੰਨ 1290

ਤੋਂ 1296 ਤਕ ਰਿਹਾ ਬਹੁਤ ਮੁਗਲ ਮੁਸਲਮਾਨ ਕੀਤੇ। ਦਿੱਲੀ ਪਾਸ ਜੋ ਮੁਗਲ ਪੁਰਾ ਹੈ ਉਹ ਉਸੇ ਸਮੇਂ ਬਣਾਇਆ ਗਿਆ ਸੀ। ਮੁਗਲਾਂ ਵਿਚ ਤੈਮੂਰ ਬਾਦਸ਼ਾਹ ਬਹੁਤ ਹੀ ਬਲਵਾਨ ਮੰਨਿਆ ਗਿਆ ਹੈ, ਜਿਸ ਨੇ ਭਾਰਤ ਨੂੰ ਫਤਿਹ ਕੀਤਾ ਅਤੇ ਜਿਸ ਦੇ ਵੰਸ਼ ਵਿਚੋਂ ਬਾਬਰ ਹਿੰਦੁਸਤਾਨ ਅੰਦਰ ਮੁਗਲ ਰਾਜ ਕਰਨ ਵਾਲਾ ਹੋਇਆ। ਦਿੱਲੀ ਦੇ ਤਖ਼ਤ ਉੱਤੇ 15 ਮੁਗਲ ਬਾਦਸ਼ਾਹ ਹੋਏ ਹਨ।

| | | | |
|---|---|---|---|
| 15. | ਚੰਦੀਂ ਹਜਾਰ | = | ਕਈ ਹਜ਼ਾਰਾਂ। |
| 16. | ਆਲਮ | = | ਦੁਨੀਆਂ, ਸੰਸਾਰ। |
| 17. | ਏਕਲ | = | ਇਕੱਲਾ। |
| 18. | ਖਾਨਾਂ | = | ਖਾਨ, ਮਾਲਕ। |
| 19. | ਹਮ ਚਿਨੀ | = | ਇਸੇ ਹੀ ਤਰ੍ਹਾਂ ਦਾ। |
| 20. | ਸਾਂਵਲੇ ਬਰਨਾਂ | = | ਸਾਂਵਲੇ ਰੰਗ ਵਾਲਾ ਸ੍ਰੀ ਕ੍ਰਿਸ਼ਨ। |
| 21. | ਅਸਪਤਿ | = | ਸੂਰਜ ਦੇਵਤਾ। |
| 22. | ਗਜਪਤਿ | = | ਇੰਦਰ ਦੇਵਤਾ। |
| 23. | ਨਰਹਿ ਨਰਿੰਦ | = | ਨਰਾਂ ਦਾ ਰਾਜਾ ਬ੍ਰਹਮਾ। |
| 24. | ਮੁਕੰਦ | = | ਮੁਕਤੀ ਦੇਣ ਵਾਲਾ, ਵਿਸ਼ਨੂੰ ਤੇ ਕ੍ਰਿਸ਼ਨ ਜੀ ਦਾ ਨਾਮ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਤਿਲੰਗ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਇੱਕ ਐਸਾ ਸ਼ਬਦ ਹੈ ਜਿਹੜਾ ਮਨੁੱਖੀ ਮਨ ਵਿਚ ਝੁਣਝੁਣੀਆਂ, ਤਰੰਗਾਂ ਪੈਦਾ ਕਰ ਦਿੰਦਾ ਹੈ। ਪ੍ਰਿੰਸੀਪਲ ਸਾਹਿਬ ਸਿੰਘ ਜੋ ਕਿ ਗੁਰਬਾਣੀ ਦੇ ਅੱਛੇ ਟੀਕਾਕਾਰ ਮੰਨੇ ਜਾਂਦੇ ਹਨ, ਨੇ ਇਸ ਸ਼ਬਦ ਦੀ ਵਿਆਖਿਆ ਆਪਣੇ ਮੱਤ ਅਨੁਸਾਰ ਕੀਤੀ ਹੈ, ਜਿਹੜੀ ਕਿ ਗੁਰਬਾਣੀ ਦੇ ਇਸ ਸ਼ਬਦ ਨਾਲ ਮੇਲ ਨਹੀਂ ਖਾਂਦੀ। ਜਿਵੇਂ

"ਮਾੜਾ ਬੰਦਾ ਤਕੜੇ ਨੂੰ ਸਦਾ ਮਾਈ ਬਾਪ ਆਖ ਦਿਆ ਕਰਦਾ ਹੈ ਇਸ ਲਈ ਕੋਈ ਫਖਰ ਨਹੀਂ ਕੀਤਾ ਜਾ ਸਕਦਾ। ਸੋ ਮੁਗਲ ਅਤੇ ਉਸ ਦੀ ਵਛੇਰੀ ਵਾਲੀ ਕਹਾਣੀ ਇੱਥੇ ਬੇਲੋੜੀ ਤੇ ਕਾਹਲੀ ਵਿਚ ਜੋੜੀ ਗਈ।"

(ਸਾਹਿਬ ਸਿੰਘ ਭਗਤ ਬਾਣੀ ਸਟੀਕ, ਤੀਜਾ ਭਾਗ ਪੰਨਾ 113)

ਨਾਮਦੇਵ ਜੀ ਨੂੰ ਪਰਮਾਤਮਾ ਦੇ ਦਰਸ਼ਨ ਕਈ ਰੂਪਾਂ ਵਿਚ ਵਿਚ ਹੋਏ ਹਨ, ਜਿਹੜੀ ਕਿ ਨਾਮਦੇਵ ਜੀ ਦੀ ਉਚਾਰੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਗਵਾਹੀ ਭਰਦੀ ਹੈ। ਨਾਮਦੇਵ ਜੀ ਨੇ ਜਦੋਂ ਪਰਮਾਤਮਾ ਦੇ ਦਰਸ਼ਨ ਕਿਸੇ ਮਗੋਲ ਦੇ ਰੂਪ ਵਿਚ ਕੀਤੇ ਤਾਂ ਵੀ

ਨਾਮਦੇਵ ਜੀ ਦੀ ਦਿਬ ਦ੍ਰਿਸ਼ਟੀ ਨੇ ਆਪਣੇ ਮੁਕੰਦ ਨੂੰ ਪਛਾਨਣ ਵਿਚ ਕੋਈ ਦੇਰ ਨਹੀਂ ਕੀਤੀ ਅਤੇ ਨਾਮਦੇਵ ਜੀ ਨੇ ਉਸ ਮਗੋਲ ਨੂੰ "ਨਾਮੇ ਦੇ ਸਵਾਮੀ ਮੀਰ ਮੁਕੰਦ ਕਰਕੇ ਉਚਾਰਿਆ ਹੈ। ਮੀਰ ਲਫ਼ਜ਼ ਉਰਦੂ ਭਾਸ਼ਾ ਦਾ ਹੈ। ਮੀਰ ਦਾ ਅਰਥ ਬਾਦਸ਼ਾਹ ਜਾਂ ਅਮੀਰ ਬੰਦਾ ਹੁੰਦਾ ਹੈ।

ਪ੍ਰੰਤੂ ਨਾਮਦੇਵ ਜੀ ਨੇ ਆਪਣੇ ਪ੍ਰਭੂ ਨੂੰ ਜਿਸ ਨੂੰ ਉਹ ਮੁਕੰਦ ਕਰਕੇ ਪੁਕਾਰਦੇ ਹਨ ਦੇਖ ਕੇ ਬਹੁਤ ਹੀ ਭਾਵਕ ਹੋ ਜਾਂਦੇ ਹਨ ਅਤੇ ਐਸੀ ਖੁਸ਼ੀ ਅਨੁਭਵ ਕਰਦੇ ਹਨ ਕਿ ਉਸ ਨੂੰ ਬਿਆਨ ਕਰਨ ਵਿਚ ਉੱਚੀ-ਉੱਚੀ ਪੁਕਾਰਦੇ ਹਨ ਕਿ ਐ ਮੇਰੇ ਪਿਆਰੇ ਮਿੱਤਰ ਮੈਂ ਤੈਨੂੰ ਦੇਖ ਕੇ ਬਹੁਤ ਹੀ ਖੁਸ਼ ਹੋਇਆ ਹਾਂ। ਮੈਂ ਤੇਰੇ ਤੋਂ ਬਲਿਹਾਰੇ ਜਾਂਦਾ ਹਾਂ, ਮੈਂ ਤੇਰੇ ਤੋਂ ਵਾਰੇ ਵਾਰੇ ਜਾਂਦਾ ਹਾਂ। ਤੂੰ ਮੈਨੂੰ ਇੱਕ ਨਿੱਕੀ ਜਿਹੀ ਬਿਗਾਰ ਦੇ ਦਿੱਤੀ ਹੈ ਅਤੇ ਤੇਰਾ ਨਾਉਂ ਤਾਂ ਬਹੁਤ ਹੀ ਉੱਚੇ ਤੋਂ ਉੱਚਾ ਹੈ। ਬਿਗਾਰ ਉਸ ਨੂੰ ਕਿਹਾ ਜਾਂਦਾ ਹੈ ਕਿ ਜੋ ਕਿਸੇ ਕੋਲੋਂ ਜਬਰੀ ਕੰਮ ਲਿਆ ਜਾਵੇ ਅਤੇ ਉਸ ਨੂੰ ਇਵਜ਼ ਵਜੋਂ ਕੋਈ ਮਜ਼ਦੂਰੀ ਦਿੱਤੀ ਨਹੀਂ ਜਾਂਦੀ। ਨਾਮਦੇਵ ਜੀ ਨੇ ਆਪਣੇ ਆਪ ਨੂੰ ਸ਼ੂਦਰ ਲਿਖਿਆ ਹੈ। ਸ਼ੂਦਰਾਂ ਕੋਲੋਂ ਹਮੇਸ਼ਾਂ ਬਿਗਾਰ ਦਾ ਹੀ ਕੰਮ ਲਿਆ ਜਾਂਦਾ ਸੀ। ਜਦੋਂ ਭਾਰਤ ਵਿਚ ਮੁਸਲਮਾਨ ਜਾਂ ਮਗੋਲ ਆਏ ਤਾਂ ਉਹ ਵੀ ਇਸ ਪ੍ਰਥਾ ਨੂੰ ਕਾਇਮ ਰੱਖ ਰਹੇ ਸਨ। ਕਿਹਾ ਜਾਂਦਾ ਹੈ ਕਿ ਨਾਮਦੇਵ ਜੀ ਨੂੰ ਇੱਕ ਵਾਰੀ ਦਵਾਰਕਾ ਨਗਰੀ ਜਿਹੜੀ ਕਿ ਪੰਡਰ ਪੁਰ ਤੋਂ 600 ਮੀਲ ਹੈ ਤੱਕ ਲੰਬਾ ਸਫ਼ਰ ਪੈਦਲ ਹੀ ਕਰਨਾ ਪੈ ਰਿਹਾ ਸੀ। ਮਨ ਵਿਚ ਖਿਆਲ ਆਇਆ ਕਿ ਜੇਕਰ ਐਨਾ ਲੰਬਾ ਸਫਰ ਕਰਨ ਲਈ ਕੋਈ ਘੋੜੀ ਮਿਲ ਜਾਵੇ ਤਾਂ ਸਫਰ ਜਲਦੀ ਮੁਕ ਸਕਦਾ ਹੈ। ਕਹਿਦੇ ਹਨ ਕਿ ਜਦੋਂ ਨਾਮਦੇਵ ਜੀ ਦਵਾਰਕਾ ਨਗਰੀ ਨੂੰ ਜਾ ਰਹੇ ਸਨ ਅਤੇ ਮਨ ਵਿਚ ਇਹ ਸੋਚ ਰਹੇ ਸਨ ਤਾਂ ਪਰਮਾਤਮਾ ਨੇ ਉਸ ਦੀ ਪ੍ਰੀਖਿਆ ਲੈਣ ਲਈ ਇਕ ਮੁਗਲ ਹਾਕਮ, ਜਾਂ ਅਮੀਰ ਮਗੋਲ ਦਾ ਰੂਪ ਧਾਰਿਆ ਅਤੇ ਰਸਤੇ ਵਿਚ ਖੜ੍ਹ ਗਏ। ਉਸ ਮਗੋਲ ਦੀ ਘੋੜੀ ਸੂਈ ਹੋਈ ਸੀ ਅਤੇ ਬਛੇਰਾ ਵੀ ਕੋਲ ਸੀ। ਉਸ ਮਗੋਲ ਨੇ ਨਾਮਦੇਵ ਜੀ ਨੂੰ ਦੇਖ ਕੇ ਕਿਹਾ ਕਿ ਇਹ ਘੋੜੀ ਦਾ ਬਛੇਰਾ ਚੁੱਕ। ਨਾਮਦੇਵ ਜੀ ਉਸ ਮਗੋਲ ਦੀ ਘੋੜੀ ਦਾ ਬਛੇਰਾ ਟੋਕਰੇ ਵਿਚ ਪਾ ਕੇ ਸਿਰ ਤੇ ਚੁੱਕ ਕੇ ਤੁਰ ਪਏ। ਨਾਮਦੇਵ ਜੀ ਨੇ ਉਸ ਵੇਲੇ ਇਹ ਸ਼ਬਦ ਉਚਾਰਣ ਕੀਤਾ ਅਤੇ ਉਸ ਵਿਚ ਲਿਖਿਆ ਹੈ ਕਿ ਐਡਾ ਵੱਡਾ ਤੇਰਾ ਨਾਉਂ ਹੈ ਅਤੇ ਮੈਨੂੰ ਇਹ ਇੱਕ ਨਿਕੀ ਜਿਹੀ ਵਗਾਰ ਸੌਂਪੀ ਹੈ। ਨਾਮਦੇਵ ਜੀ ਨੇ ਉਸ ਮਗੋਲ ਨੂੰ ਭਾਵੇਂ ਪਛਾਣ ਲਿਆ ਸੀ ਅਤੇ ਉਸ ਨੂੰ ਅੱਗੋਂ ਸਵਾਲ ਕਰਦੇ ਹਨ ਕਿ ਤੂੰ ਕਿੱਥੋ ਆਇਆ, ਤੂੰ ਕਿੱਥੇ ਗਿਆ ਸੀ ਅਤੇ ਕਿੱਥੇ ਜਾ ਰਿਹਾ ਹੈਂ। ਨਾਮਦੇਵ ਜੀ ਦਾ ਫਿਰ ਫੁਰਮਾਨ ਹੈ ਕਿ ਦਵਾਰਕਾ ਨਗਰੀ ਵਿਚ ਤੂੰ ਹੀ ਰਾਸ ਪਾਉਂਦਾ ਹੈ। ਰਾਸ ਇੱਕ ਖਾਸ ਕਿਸਮ ਦਾ ਨਾਚ ਹੁੰਦਾ ਹੈ। ਇਸ ਨਾਚ ਵਿਚ ਸ਼੍ਰੀ ਕ੍ਰਿਸ਼ਨ ਜੀ ਗੋਪੀਆਂ ਦੇ ਨਾਲ ਐਸੇ ਮਦਮਗਨ ਹੋ ਜਾਂਦੇ ਸਨ ਕਿ ਕਿਸੇ ਨੂੰ ਆਪਣੇ ਆਪ ਦੀ ਕੋਈ ਸੋਝੀ ਨਹੀਂ ਰਹਿੰਦੀ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਖੇਲ ਨੂੰ ਇਖਲਾਕ ਵਿਰੁੱਧ ਜਾਣ ਕੇ ਇਸਦੀ ਨਿਖੇਧੀ ਕੀਤੀ ਸੀ॥੧॥

ਨਾਮਦੇਵ ਜੀ ਆਪਣੇ ਇਸ਼ਟ ਨੂੰ ਇੱਕ ਮਗੋਲ ਦੇ ਰੂਪ ਵਿਚ ਜਿਸ ਨੇ ਪਗੜੀ ਵੀ ਬੰਨ੍ਹੀ ਹੋਈ ਸੀ ਕਹਿੰਦੇ ਹਨ ਕਿ ਤੇਰੀ ਪਗੜੀ ਬਹੁਤ ਹੀ ਸੁੰਦਰ ਹੈ ਅਤੇ ਤੇਰੇ ਬੋਲ ਵੀ ਬਹੁਤ ਹੀ ਮਿੱਠੇ, ਪਿਆਰੇ ਅਤੇ ਮਨ ਨੂੰ ਮੋਹਣ ਵਾਲੇ ਹਨ। ਨਾਮਦੇਵ ਜੀ ਉਸ ਮਗੋਲ ਨੂੰ ਫਿਰ ਸਵਾਲ ਕਰਦੇ ਹਨ ਕਿ ਮੈਨੂੰ ਇਹ ਦੱਸ ਕਿ ਦਵਾਰਕਾ ਨਗਰੀ ਵਿਚ ਮਗੋਲਾਂ ਦਾ ਕੀ ਕੰਮ ਹੋ ਸਕਦਾ ਹੈ ?

ਨਾਮਦੇਵ ਜੀ ਫਿਰ ਆਪਣੇ ਪ੍ਰਭੂ ਜਾਂ ਇਸ਼ਟ ਦੀ ਇਸ ਪ੍ਰਕਾਰ ਸਿਫਤ ਕਰਦੇ ਹਨ ਕਿ

ਕਈ ਹਜ਼ਾਰ ਦੁਨੀਆਂ/ਬ੍ਰਹਿਮੰਡ ਦਾ ਤੂੰ ਇੱਕਲਾ ਹੀ ਮਾਲਕ ਹੈਂ। ਉਹ ਕੌਣ ਹੋ ਸਕਦਾ ਸੀ ਸਾਂਵਲੇ ਰੰਗ ਦਾ, ਸਾਂਵਲੇ ਵਰਨ ਦਾ ਸ਼੍ਰੀ ਕ੍ਰਿਸ਼ਨ, ਨਾਮਦੇਵ ਜੀ ਦਾ ਇਸ਼ਟ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰਾ ਜੋ ਸੁਆਮੀ ਹੈ, ਉਸ ਵਿਚ ਸੂਰਜ ਦੇਵਤੇ, ਇੰਦਰ ਦੇਵਤੇ ਦੇ ਅਤੇ ਬ੍ਰਹਮਾ ਦੇਵਤੇ ਦੇ ਗੁਣ ਹਨ, ਪ੍ਰੰਤੂ ਮੈਂ ਤੈਨੂੰ ਇਸ ਵੇਲੇ, ਮੇਰੇ ਪ੍ਰਭੂ, ਇੱਕ ਮਗੋਲ ਅਤੇ ਹਿੰਦੂ ਦੇ ਰੂਪ ਵਿਚ ਪਛਾਣ ਲਿਆ ਹੈ। ਜਿਵੇਂ ਨਾਮਦੇਵ ਜੀ ਲਿਖਦੇ ਹਨ ਨਾਮੇ ਦੇ ਸਵਾਮੀ "ਮੀਰ ਮੁਕੰਦ।" ਮੀਰ ਮੁਸਲਮਾਨ ਪੀਰ ਦਾ ਸੂਚਕ ਹੈ ਅਤੇ ਮੁਕੰਦ ਹਿੰਦੂ ਦੇਵਤੇ ਭਾਵ ਕ੍ਰਿਸ਼ਨ ਦਾ ਸੂਚਕ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਹੈ ਕਿ ਪਰਮਾਤਮਾ ਕਿਸੇ ਰੂਪ ਵਿਚ ਵੀ ਪ੍ਰਗਟ ਹੋ ਸਕਦਾ ਹੈ। ਉਸ ਨੂੰ ਪਹਿਚਾਨਣ ਵਾਲੀ ਅੰਤਰ ਦ੍ਰਿਸ਼ਟੀ ਵਾਲੀ ਅੱਖ ਹੋਣੀ ਚਾਹੀਦੀ ਹੈ।

# ੧ੳ ਸਤਿਗੁਰਪ੍ਰਸਾਦਿ
# ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ
# ਸਫਲ ਜਨਮੁ ਮੋ ਕਉ ਗੁਰ ਕੀਨਾ

**ਸ਼ਬਦ: -**

ਸਫਲ ਜਨਮੁ ਮੋ ਕਉ ਗੁਰ ਕੀਨਾ ॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ਰਹਾਉ ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥
ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 857)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਮੋ ਕਉ | = | ਮੈਨੂੰ |
| 2. | ਸਫਲ ਜਨਮੁ | = | ਉਹ ਮਨੁੱਖ ਜਿਸ ਦਾ ਜਨਮ ਸਫਲ ਹੋ ਗਿਆ ਹੋਵੇ। |
| 3. | ਸੁਖ ਅੰਤਰਿ | = | ਸੁਖ ਵਿੱਚ, ਆਰਾਮ ਵਿਚ। |
| 4. | ਬਿਸਾਰਿ | = | ਭੁਲਾ ਕੇ, ਪਰਮਾਤਮਾ ਨੂੰ ਭੁੱਲ ਕੇ। |
| 5. | ਅੰਜਨੁ | = | ਸੁਰਮਾ, ਕੱਜਲ। |
| 6. | ਹੀਨਾ | = | ਤੁੱਛ, ਨਿਕਾਰਾ, ਨਿਕੰਮਾ। |

**ਅਰਥ**

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਬਿਲਾਵਲੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੇਰੇ ਗੁਰੂ ਨੇ ਮੇਰਾ ਜੀਵਨ ਸਫਲ ਬਣਾ ਦਿੱਤਾ ਹੋਇਆ ਹੈ। ਮੈਂ ਇਸ ਸੰਸਾਰ ਦੇ ਸਾਰੇ ਸੁੱਖ ਵਿਸਾਰ ਕੇ ਭਾਵ ਭੁਲਾ ਕੇ ਅੰਤਰ ਮੁੱਖੀ ਭਾਵ ਆਤਮਿਕ ਸੁੱਖ ਲੈ ਰਿਹਾ ਹਾਂ ॥੧॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰੇ ਗੁਰੂ ਨੇ ਗਿਆਨ ਰੂਪੀ ਸੁਰਮਾ ਦਿੱਤਾ ਹੈ ਕਿ ਰਾਮ ਨਾਮ ਬਿਨਾਂ ਭਾਵ ਭਗਤੀ ਤੋਂ ਬਿਨਾਂ ਇਹ ਜੀਵਨ ਅਤੇ ਮਨ ਸਭ ਤੁੱਛ ਹਨ, ਸਭ ਵਿਅਰਥ ਹਨ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਂ ਪ੍ਰਭੂ ਦਾ ਸਿਮਰਨ ਕਰਕੇ ਉਸ ਨਾਲ ਸਾਂਝ ਪਾ ਲਈ ਹੋਈ ਹੈ ਅਤੇ ਜਗਤ ਦੇ ਆਸਰੇ ਪ੍ਰਭੂ ਵਿਚ ਮੇਰੀ ਜਿੰਦ ਲੀਨ ਹੋ ਗਈ ਹੋਈ ਹੈ। ਭਾਵ ਪ੍ਰਭੂ ਦਾ ਨਾਮ ਸਿਮਰਨ ਕਰਨ ਕਰਕੇ ਹੀ ਆਤਮਿਕ ਅਨੰਦ ਪ੍ਰਾਪਤ ਹੋ ਰਿਹਾ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਗੁਰੂ ਦੀ ਕ੍ਰਿਪਾ ਨਾਲ ਹੀ ਸਾਰੇ ਦੁੱਖ ਦੂਰ ਹੋ ਸਕਦੇ ਹਨ। ਉਸਦੀ ਕ੍ਰਿਪਾ ਨਾਲ ਹੀ ਪ੍ਰਭੂ ਪਰਮਾਤਮਾ ਦੀ ਭਗਤੀ ਵਿਚ ਲੀਨ ਹੋ ਕੇ ਕੋਈ ਬੰਦਾ ਬਾਹਰ ਮੁੱਖੀ ਵਿਕਾਰਾਂ ਤੋਂ ਬਚ ਸਕਦਾ ਹੈ ਅਤੇ ਆਤਮਿਕ ਅਨੰਦ ਦੀ ਪ੍ਰਾਪਤੀ ਰਾਮ ਨਾਮ ਤੋਂ ਬਿਨਾਂ ਨਹੀਂ ਹੋ ਸਕਦੀ।

# ੧ਓ ਸਤਿਗੁਰਪ੍ਰਸਾਦਿ
# ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ
# ਅਸੁਮੇਧ ਜਗਨੇ

**ਮੂਲ ਸ਼ਬਦ:-**

ਅਸੁਮੇਧ ਜਗਨੇ ॥
ਤੁਲਾ ਪੁਰਖ ਦਾਨੇ ॥
ਪ੍ਰਾਗ ਇਸਨਾਨੇ ॥੧ ॥
ਤਉ ਨਾ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧ ॥ ਰਹਾਉ ॥
ਗਇਆ ਪਿੰਡੁ ਭਰਤਾ ॥
ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥੨ ॥
ਸਗਲ ਧਰਮ ਅਛਿਤਾ ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥
ਖਟੁ ਕਰਮ ਸਹਿਤ ਰਹਤਾ ॥੩ ॥
ਸਿਵਾ ਸਕਤਿ ਸੰਬਾਦੰ ॥
ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥
ਭਜੁ ਨਾਮਾ ਤਰਸਿ ਭਵ ਸਿੰਧੰ ॥੪ ॥੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 873)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਅਸੁਮੇਧ | = | ਇੱਕ ਯੱਗ ਜਿਸ ਵਿਚ ਅਸ਼ਵ (ਘੋੜਾ) ਮੇਧ (ਮਾਰਿਆ) ਜਾਵੇ। ਪੁਰਾਣੇ ਜ਼ਮਾਨੇ ਵਿਚ ਇਹ ਯਗ ਦੋ ਸੰਕਲਪ ਧਾਰ ਕੇ ਕੀਤਾ ਜਾਂਦਾ ਸੀ। ਪਹਿਲਾ ਸਾਰੇ ਦੇਸ਼ ਵਿਚ ਆਪਣੀ ਹਕੂਮਤ ਸਿੱਧ ਕਰਨ ਲਈ ਅਤੇ ਦੂਸਰਾ ਔਲਾਦ ਦੀ ਪ੍ਰਾਪਤੀ ਲਈ। ਯੱਗ ਦੀ ਵਿਧੀ ਇਉਂ ਹੈ :- |

1. ਇੱਕ ਚਿੱਟੇ ਰੰਗ ਦਾ ਘੋੜਾ ਵੇਦ ਮੰਤਰਾਂ ਨਾਲ ਅਭਿਮੰਤ੍ਰਿਤ ਕਰਕੇ ਖੁਲ੍ਹਾ ਛੱਡ ਦਿੱਤਾ ਜਾਂਦਾ ਸੀ, ਜਿਸਦੇ ਮੱਥੇ ਉੱਪਰ ਯੱਗ ਕਰਨ ਵਾਲੇ ਰਾਜੇ ਦਾ ਨਾਉਂ ਅਤੇ ਪ੍ਰਤਾਪ ਲਿਖਿਆ ਹੁੰਦਾ ਸੀ। ਘੋੜੇ ਦੇ ਪਿੱਛੇ ਪਿੱਛੇ ਫੌਜ ਦੇ ਸਰਦਾਰ ਫੌਜ ਲੈ ਕੇ ਚਲਦੇ ਸਨ। ਘੋੜਾ ਆਪਣੀ ਇੱਛਾ ਅਨੁਸਾਰ ਇੱਕ ਸਾਲ ਦੇਸ਼ ਦੇਸ਼ਾਂਤਰਾਂ ਵਿਚ ਫਿਰਦਾ ਰਹਿੰਦਾ ਸੀ। ਜੋ ਰਾਜਾ ਘੋੜੇ ਦੇ ਸੁਆਮੀ ਦੀ ਹਕੂਮਤ ਮੰਨਣੀ ਪਸੰਦ ਨਹੀਂ ਕਰਦਾ ਸੀ ਉਹ ਆਪਣੇ ਇਲਾਕੇ ਵਿਚ ਆਏ ਘੋੜੇ ਨੂੰ ਬੰਨ੍ਹ ਲੈਂਦਾ ਸੀ। ਇਸ ਕਾਰਨ ਘੋਰ ਯੁੱਧ ਛਿੜ ਪੈਂਦਾ ਸੀ। ਜੇ ਘੋੜਾ ਛੁਡਾਇਆ ਨਾ ਜਾਂਦਾ ਤਦ ਜੰਗ ਨਹੀਂ ਹੋ ਸਕਦਾ ਸੀ ਅਤੇ ਜੇ ਘੋੜਾ ਲੈ ਲਿਆ ਜਾਂਦਾ, ਤਦ ਹਾਰੇ ਹੋਏ ਰਾਜੇ ਨੂੰ ਯੱਗ ਕਰਨ ਵਾਲੇ ਦੀ ਈਨ ਮੰਨਣੀ ਪੈਂਦੀ ਸੀ। ਇੱਕ ਸਾਲ ਦੇ ਸਫਰ ਪਿੱਛੋਂ ਘੋੜੇ ਨੂੰ ਰਾਜਧਾਨੀ ਵਿਚ ਵਾਪਿਸ ਲੈ ਆਉਂਦੇ ਸਨ ਅਤੇ ਜਿਨ੍ਹਾਂ ਰਾਜਿਆਂ ਦੇ ਦੇਸ਼ ਥਾਣੀ ਘੋੜਾ ਬੇਰੋਕ ਹੋ ਆਇਆ ਹੁੰਦਾ, ਉਨ੍ਹਾਂ ਸਭਨਾਂ ਨੂੰ ਯੱਗ ਵਿਚ ਹਾਜ਼ਿਰ ਹੋਣਾ ਪੈਂਦਾ ਸੀ। ਬ੍ਰਾਹਮਣਾਂ ਦੀ ਦੱਸੀ ਵਿਧੀ ਅਨੁਸਾਰ ਇੱਕ ਭਾਰੀ ਯੱਗ ਮੰਡਲ ਰਚਿਆ ਜਾਂਦਾ, ਜਿਸ ਦੇ ਵਿਚਕਾਰ ਇੱਕ ਵੇਦੀ ਸਵਾ-ਸਵਾ ਗਜ ਚੌੜੇ ਅਤੇ ਸੱਤ-ਸੱਤ ਗਜ ਲੰਮੇ 21 ਖੰਭਿਆਂ ਉੱਪਰ ਰਚੀ ਜਾਂਦੀ ਸੀ ਅਤੇ ਹਵਨ ਲਈ 18 ਕੁੰਡ ਬਣਾਏ ਜਾਂਦੇ ਸਨ ਜਿਨ੍ਹਾਂ ਵਿਚ ਅਨੇਕ ਪੰਛੀ ਅਤੇ ਚੌਪਾਏ ਕੱਟ ਕੇ ਹੋਮ ਕੀਤੇ ਜਾਂਦੇ ਸਨ, ਜਿਨ੍ਹਾਂ ਦੀ ਗੰਧ (ਬੂ) ਰਾਣੀ ਸਮੇਤ ਰਾਜਾ ਲੈਂਦਾ ਸੀ। ਅੰਤ ਨੂੰ ਵੇਦ ਮੰਤਰਾਂ ਦਾ ਪਾਠ ਕਰਦੇ ਹੋਏ ਘੋੜੇ ਨੂੰ ਇਸ਼ਨਾਨ ਕਰਾ ਕੇ ਬੈਂਤ ਦੀ ਚਟਾਈ ਉੱਪਰ ਖੜ੍ਹਾ ਕਰਕੇ ਰਾਜੇ ਅਤੇ ਰਾਣੀ ਦੇ ਹੱਥੋਂ ਝਟਕਾਇਆ ਜਾਂਦਾ ਸੀ। ਇਸ ਵੇਲੇ ਸਭ ਪਾਸਿਆਂ ਤੋਂ ਜੈ ਜੈਕਾਰ ਦੀ ਧੁਨੀ ਮਚ ਜਾਂਦੀ ਸੀ।

2. ਜੇਕਰ ਸੰਤਾਨ ਦੀ ਪ੍ਰਾਪਤੀ ਲਈ ਅਸ਼ਵਮੇਧ ਯਗ ਕੀਤਾ ਜਾਂਦਾ ਤਦ ਰਾਤ ਨੂੰ ਘੋੜੇ ਦੀ ਲੋਥ ਨਾਲ ਰਾਣੀ ਸੌਂਦੀ ਸੀ। ਹਿੰਦੂਆਂ ਦਾ ਨਿਸ਼ਚਾ ਸੀ ਕਿ 100 ਅਸ਼ਵਮੇਧ ਯੱਗ ਕਰਨ ਨਾਲ ਇੰਦਰ ਪਦਵੀ ਪ੍ਰਾਪਤ

ਹੋ ਜਾਂਦੀ ਹੈ। ਇਸ ਲਈ ਪੁਰਾਣਾਂ ਵਿਚ ਦੇਖੀਦਾ ਹੈ ਕਿ ਇੰਦਰ ਨੇ ਯੱਗਾਂ ਵਿਚ ਅਕਸਰ ਵਿਘਨ ਪਾਏ।

| | | | |
|---|---|---|---|
| 3. | | | ਬਾਲਮੀਕ ਰਾਮਾਇਣ ਬਾਲਕਾਂਡ ਦੇ 18ਵੇਂ ਅਧਿਆਏ ਵਿੱਚ ਜ਼ਿਕਰ ਆਉਂਦਾ ਹੈ ਕਿ ਦਸ਼ਰਥ ਦੇ ਅਸ਼ਵਮੇਧ ਯੱਗ ਵਿਚ ਤਿੰਨ ਸੌ ਪਸ਼ੂ ਬਲਿਦਾਨ ਲਈ ਖੂੰਟਿਆਂ ਨਾਲ ਬੰਨ੍ਹੇ ਗਏ ਸਨ ਅਤੇ ਘੋੜੇ ਨੂੰ ਕੁਸ਼ੱਲਿਆ ਆਦਿ ਰਾਣੀਆਂ ਨੇ ਖੜਗ ਨਾਲ ਝਟਕਾਇਆ ਸੀ ਅਤੇ ਰਾਤ ਨੂੰ ਇਸ ਨਾਲ ਸੁੱਤੀਆਂ ਸਨ। ਮਹਾਨ ਕੋਸ਼ ਪੰਨਾ 32 |
| 2. | ਜਗਨੇ | = | ਯੱਗ ਕਰਨੇ। |
| 3. | ਤੁਲਾ | = | ਬਰਾਬਰ, ਇੱਕ ਸਮਾਨ। |
| 4. | ਦਾਨੇ | = | ਦਾਨ ਕਰਨਾ। |
| 5. | ਪ੍ਰਾਗ | = | ਪ੍ਰਾਗ ਇੱਕ ਤੀਰਥ ਅਸਥਾਨ ਹੈ। ਇਸ ਸ਼ਹਿਰ ਦਾ ਨਾਮ ਅੱਜ ਕਲ ਇਲਾਹਾਬਾਦ ਹੈ। |
| 6. | ਗਇਆ | = | ਗਇਆ ਹਿੰਦੂਆਂ ਦਾ ਉਹ ਤੀਰਥ ਅਸਥਾਨ ਹੈ, ਜਿੱਥੇ ਜਾ ਕੇ ਹਿੰਦੂ ਆਪਣੇ ਮਰੇ ਹੋਏ ਵਿਅਕਤੀਆਂ ਦਾ ਕਿਰਿਆ ਕ੍ਰਮ ਕਰਦੇ ਹਨ ਅਤੇ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਇੱਥੇ ਕਿਰਿਆ ਕ੍ਰਮ ਕਰਨ ਨਾਲ ਉਸ ਵਿਅਕਤੀ ਦੀ ਰੂਹ ਸਵਰਗਾਂ ਵਿਚ ਵਾਸ ਕਰਦੀ ਹੈ। |
| 7. | ਅਸਿ | = | ਬਨਾਰਸ ਦੇ ਨਾਲ ਵਗਦੀ ਇੱਕ ਨਦੀ ਦਾ ਨਾਮ ਜਿਸ ਨੂੰ ਹਿੰਦੂ ਤੀਰਥ ਅਸਥਾਨ ਹੀ ਮੰਨਦੇ ਹਨ। |
| 8. | ਬਸਤਾ | = | ਵੱਸਦਾ, ਰਹਿੰਦਾ। |
| 9. | ਅਛਿਤਾਂ | = | ਅੱਖਰ ਵਿਚ ਬਿਆਨ ਕਰਨ ਵਾਲਾ। |
| 10. | ਦ੍ਰਿੜਤਾ | = | ਵੱਸ ਵਿਚ ਕਰਨਾ, ਅਧੀਨ ਕਰਨਾ। |
| 11. | ਸਿਵਾ ਸਕਤਿ | = | ਸ਼ਿਵਜੀ ਅਤੇ ਪਾਰਬਤੀ ਦੀ ਪਰਸਪਰ ਗੱਲਬਾਤ। |
| 12. | ਖਟੁ ਕਰਮ | = | ਛੇ ਕਰਮ (ਵਿੱਦਿਆ ਪੜ੍ਹਨਾ ਅਤੇ ਪੜ੍ਹਾਉਣਾ ਯੱਗ ਕਰਨਾ ਅਤੇ ਕਰਾਉਣਾ ਦਾਨ ਦੇਣਾ ਅਤੇ ਲੈਣਾ)। |
| 13. | ਤਰਸਿ | = | ਤਰੇਂਗਾ। |
| 14. | ਭਵਸਿੰਧੰ | = | ਭਵ ਸਾਗਰ, ਸੰਸਾਰ ਰੂਪੀ ਸਮੁੰਦਰ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਗੋਂਡ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੇ ਕੋਈ ਮਨੁੱਖ ਅਸ਼ਮਮੇਧ ਯੱਗ ਕਰੇ।(ਇਸ ਯੱਗ ਦੀ ਵਿਧੀ ਉੱਪਰ ਬਿਆਨ ਕੀਤੀ ਹੋਈ ਹੈ।) ਜੇਕਰ ਕੋਈ ਵਿਅਕਤੀ ਆਪਣੇ ਭਾਰ ਦੇ ਸਮਾਨ, ਆਪਣੇ ਭਾਰ ਦੇ ਬਰਾਬਰ ਸੋਨਾ ਚਾਂਦੀ ਤੋਲ ਕੇ ਦਾਨ ਕਰ ਦੇਵੇ। ਜੇਕਰ ਕੋਈ ਵਿਅਕਤੀ ਪ੍ਰਾਗ ਤੀਰਥ ਦੇ ਵੀ ਇਸ਼ਨਾਨ ਕਰਦਾ ਰਹੇ॥੧॥ ਪ੍ਰਾਗ ਤੀਰਥ ਨੂੰ ਤ੍ਰਿਵੈਣੀ ਵੀ ਕਿਹਾ ਜਾਂਦਾ ਹੈ। ਇਸ ਨੂੰ ਅੱਜ-ਕਲ੍ਹ ਇਲਾਹਾਬਾਦ ਵੀ ਕਿਹਾ ਜਾਂਦਾ ਹੈ। ਨਾਮਦੇਵ ਜੀ ਆਪਣੀ ਬਾਣੀ ਵਿੱਚ ਉਚਾਰਦੇ ਹਨ ਕਿ ਇਹ ਸਾਰੇ ਕਰਮ ਪ੍ਰਭੂ ਦੀ ਕੀਰਤੀ ਜਾਂ ਨਾਮ ਦੀ ਵਡਿਆਈ ਦੀ ਬਰਾਬਰੀ ਨਹੀਂ ਕਰ ਸਕਦੇ ਜਾਂ ਉਸਦੇ ਸਮਾਨ ਨਹੀਂ ਹੋ ਸਕਦੇ। ਇਸ ਲਈ ਨਾਮਦੇਵ ਜੀ ਆਪਣੇ ਆਪ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਐ ਮੇਰੇ ਮਨ ਆਲਸ ਛੱਡ ਕੇ ਆਪਣੇ ਰਾਮ ਦਾ ਨਾਮ ਜਪ। ਭਾਵ ਪ੍ਰਭੂ ਦੀ ਭਗਤੀ ਕਰ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਬੰਦ ਵਿਚ ਫਿਰ ਬਿਆਨ ਕਰਦੇ ਹਨ ਕਿ ਜੇਕਰ ਕੋਈ ਮਨੁੱਖ ਗਇਆ ਤੀਰਥ ਤੇ ਜਾ ਕੇ ਆਪਣੇ ਪਿੱਤਰਾਂ ਦੇ ਨਿਮਿੱਤ ਪਿੰਡ ਭਰਾਏ; ਜੇਕਰ ਬਨਾਰਸ ਲਾਗੇ ਅਸਿ ਨਦੀ ਦੇ ਨੇੜੇ ਰਹਿੰਦਾ ਹੋਵੇ, ਭਾਵ ਵਸਦਾ ਹੋਵੇ, ਜੇਕਰ ਕੋਈ ਵਿਅਕਤੀ ਆਪਣੇ ਮੁੱਖ ਵਿਚੋਂ ਚਾਰੇ ਵੇਦ ਪੜ੍ਹਦਾ ਹੋਵੇ, ਜੇਕਰ ਕੋਈ ਮਨੁੱਖ ਸਾਰੇ ਧਰਮ ਕਰਮ ਕਰਦਾ ਹੋਵੇ; ਜੇਕਰ ਕੋਈ ਵਿਅਕਤੀ ਆਪਣੇ ਗੁਰੂ ਦੇ ਦਰਸਾਏ ਮਾਰਗ ਉੱਤੇ ਚੱਲ ਕੇ ਆਪਣੀਆਂ ਸਾਰੀਆਂ ਇੰਦਰੀਆਂ ਉੱਤੇ ਦ੍ਰਿੜ੍ਹਤਾ ਨਾਲ ਕਾਬੂ ਰੱਖਦਾ ਹੋਵੇ, ਜੇਕਰ ਕੋਈ ਵਿਅਕਤੀ ਖਟੁ ਕਰਮ (ਭਾਵ ਛੇ ਕਰਮ), ਵਿੱਦਿਆ ਪੜ੍ਹਨੀ ਅਤੇ ਪੜ੍ਹਾਉਣੀ, ਯੱਗ ਕਰਨਾ ਅਤੇ ਕਰਾਉਣਾ, ਦਾਨ ਦੇਣਾ ਅਤੇ ਲੈਣਾ ਸਹਿਤ ਆਪਣੀ ਜ਼ਿੰਦਗੀ ਬਤੀਤ ਕਰਦਾ ਹੋਵੇ; ਜੇਕਰ ਕੋਈ ਵਿਅਕਤੀ ਸ਼ਿਵ ਜੀ ਅਤੇ ਪਾਰਬਤੀ ਦਾ ਸੰਵਾਦ ਜ਼ੁਬਾਨੀ ਸੁਣਾਉਂਦਾ ਹੋਵੇ। ਕਿਹਾ ਜਾਂਦਾ ਹੈ ਕਿ ਰਾਮਾਇਣ ਦੀ ਸਾਰੀ ਵਾਰਤਾ ਸ਼ਿਵ ਜੀ ਨੇ ਪਾਰਬਤੀ ਨੂੰ ਇਹ ਵਾਰਤਾ ਵਾਪਰਨ ਤੋਂ ਪਹਿਲਾਂ ਹੀ ਸੁਣਾਈ ਹੋਈ ਸੀ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਮੇਰੇ ਮਨ ਧਰਮ ਕਰਮ, ਇਹ ਸਾਰੇ ਛੱਡ ਦੇ ਕਿਉਂਕਿ ਇਹ ਸਾਰੇ ਵਿਥ ਪਾਉਣ ਵਾਲੇ ਹਨ। ਨਾਮਦੇਵ ਜੀ ਅੱਗੋਂ ਫਿਰ ਸਮਝਾਉਂਦੇ ਹਨ ਕਿ ਐ ਮਨਾਂ ਇੱਕ ਗੋਬਿੰਦ ਦਾ ਹੀ ਸਿਮਰਨ ਕਰਿਆ ਕਰ ਅਤੇ ਪਰਮਾਤਮਾ ਦਾ ਨਾਮ ਸਿਮਰਨ ਨਾਲ ਸੰਸਾਰ ਰੂਪੀ ਸਮੁੰਦਰ ਵਿਚੋਂ ਤੇਰਾ ਬੇੜਾ ਪਾਰ ਹੋ ਜਾਵੇਗਾ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦੇ ਭਾਵ ਅਰਥ ਇਹ ਹਨ ਕਿ ਅਸਵਮੇਧ ਯਗ ਕਰਨ ਨਾਲ, ਤੀਰਥਾਂ ਤੇ ਇਸ਼ਨਾਨ ਕਰਨ ਨਾਲ, ਚਾਰੇ ਵੇਦ ਜ਼ੁਬਾਨੀ ਉਚਾਰਨ ਨਾਲ, ਸਾਰੇ ਧਰਮਾਂ ਦੀ ਵਿਆਖਿਆ ਕਰਨ ਨਾਲ, ਇੰਦਰੀਆਂ ਨੂੰ ਕਾਬੂ ਕਰਨ ਨਾਲ, ਸ਼ਿਵਜੀ ਅਤੇ ਪਾਰਬਤੀ

ਦੀ ਆਪਸ ਵਿਚ ਹੋਈ ਵਾਰਤਾਲਾਪ ਨਾਲ, ਇਸ ਸੰਸਾਰ ਰੂਪੀ ਸਮੁੰਦਰ ਵਿੱਚ ਬੇੜਾ ਪਾਰ ਨਹੀਂ ਹੋ ਸਕਣਾ। ਜੇਕਰ ਇਸ ਭਵ ਸਾਗਰ ਵਿਚੋਂ ਤਰਨਾਂ ਹੈ ਤਾਂ ਗੋਬਿੰਦੁ ਦੇ ਨਾਮ ਸਿਮਰਨ ਨਾਲ ਹੀ ਬੇੜਾ ਪਾਰ ਹੋ ਸਕਦਾ ਹੈ, ਕਿਸੇ ਹੋਰ ਤਰੀਕੇ ਨਾਲ ਨਹੀਂ।

ਨੋਟ: -ਨਾਮਦੇਵ ਜੀ ਨੇ ਇੱਥੇ ਗੋਬਿੰਦੁ ਸ਼ਬਦ ਦੀ ਵਰਤੋਂ ਕੀਤੀ ਹੋਈ ਹੈ। ਗੋਬਿੰਦੁ ਨਾਮਦੇਵ ਜੀ ਦੇ ਬੇਟੇ ਦਾ ਨਾਮ ਵੀ ਸੀ। ਨਾਮਦੇਵ ਜੀ ਨੂੰ ਆਪਣੇ ਇਸ਼ਟ ਨੂੰ ਪੁਕਾਰਨ ਲਈ, ਘਰ ਵਿਚ ਘੜੀ-ਘੜੀ ਵਾਰ-ਵਾਰ ਅਵਾਜ਼ ਮਾਰਨ ਲਈ ਵੀ ਜੇਕਰ ਇਹ ਸ਼ਬਦ ਸੰਬੋਧਨ ਕਰਕੇ ਉਚਾਰਿਆ ਜਾਵੇ ਤਾਂ ਉਹ ਵੀ ਆਪਣੇ ਇਸ਼ਟ ਨੂੰ ਹੀ ਸੰਬੋਧਨ ਕਰਕੇ ਹੀ ਉਚਾਰਿਆ ਜਾਵੇ ਕਿਸੇ ਹੋਰ ਨੂੰ ਨਹੀਂ।

# ਰਾਗੁ ਗੋਂਡ
# ਨਾਦ ਭ੍ਰਮੇ ਜੈਸੇ ਮਿਰਗਾਏ

**ਮੂਲ ਸ਼ਬਦ:-**

ਨਾਦ ਭ੍ਰਮੇ ਜੈਸੇ ਮਿਰਗਾਏ ॥
ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧ ॥
ਐਸੇ ਰਾਮਾ ਐਸੇ ਹੇਰਉ ॥
ਰਾਮੁ ਛੋਡਿ ਚਿਤੁ ਅਨਤ ਨਾ ਫੇਰਉ ॥੧ ॥ਰਹਾਉ ॥
ਜਿਉ ਮੀਨਾ ਹੇਰੈ ਪਸੂਆਰਾ ॥
ਸੋਨਾ ਗਢਤੇ ਹਿਰੈ ਸੁਨਾਰਾ ॥੨ ॥
ਜਿਉ ਬਿਖਈ ਹੇਰੈ ਪਰ ਨਾਰੀ ॥
ਕਉਡਾ ਡਾਰਤ ਹਿਰੈ ਜੁਆਰੀ ॥੩ ॥
ਜਹ ਜਹ ਦੇਖਉ ਤਹ ਤਹ ਰਾਮਾ ॥
ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪ ॥੨ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 873)

**ਪਦ ਅਰਥ: -**

| | ਸ਼ਬਦ | | ਅਰਥ |
|---|---|---|---|
| 1. | ਨਾਦ | = | ਸੁਰੀਲੀ ਸੁਰ ਵਿਚ ਅਵਾਜ਼, ਹਿਰਨ ਨੂੰ ਫੜਨ ਲਈ ਘੜੇ ਉੱਤੇ ਖੱਲ ਮੜ੍ਹ ਕੇ ਬਣਾਇਆ ਹੋਇਆ ਸਾਜ਼, ਇਸਦੀ ਅਵਾਜ਼ ਹਿਰਨ ਨੂੰ ਮੋਹ ਲੈਂਦੀ ਹੈ। |
| 2. | ਭ੍ਰਮੇ | = | ਭਟਕਦਾ ਫਿਰਦਾ ਹੈ। |
| 3. | ਮਿਰਗਾਏ | = | ਮਿਰਗ, ਹਿਰਨ। |
| 4. | ਵਾ ਕੋ | = | ਉਸ ਸੁਰੀਲੀ ਅਵਾਜ਼ ਨੂੰ। |
| 5. | ਹੇਰਉ | = | ਮੈਂ ਦੇਖਦਾ ਹਾਂ। |
| 6. | ਅਨਤ | = | ਹੋਰ ਪਾਸੇ। |
| 7. | ਨਾ ਫੇਰਊ | = | ਮੈਂ ਨਹੀਂ ਫੇਰਦਾ, ਹੋਰ ਕਿਸੇ ਪਾਸੇ ਦੇਖਣਾ। |

| | | | |
|---|---|---|---|
| 8. | ਮੀਨਾ | = | ਮੱਛੀਆਂ। ਮੱਛੀ ਦਾ ਬਹੁ ਵਚਨ। |
| 9. | ਪਸੁਆਰਾ | = | ਮਾਹੀਗੀਰ, ਮੱਛੀਆਂ ਫੜ੍ਹਨ ਵਾਲਾ। |
| 10. | ਗਢਤੇ | = | ਘੜ੍ਹਨਾ, ਸੋਨੇ ਦੇ ਜ਼ੇਵਰ ਬਣਾਉਣਾ। |
| 11. | ਹਿਰੈ | = | ਧਿਆਨ ਜਾਂ ਗਹੁ ਨਾਲ ਤੱਕਣਾ। |
| 12. | ਬਿਖਈ | = | ਵਿਸ਼ਈ, ਕਾਮੀ ਪੁਰਸ਼। |
| 13. | ਡਾਰਤ | = | ਸੁੱਟਣਾ। |
| 14. | ਜਹ ਜਹ | = | ਜਿੱਧਰ-ਜਿੱਧਰ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਗੋਂਡ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਨਾਨਕ ਦੇਵ ਜੀ ਨੇ ਨਾਮਦੇਵ ਜੀ ਦੀ ਸਾਰੀ ਬਾਣੀ ਆਪਣੀ ਉਦਾਸੀ ਵੇਲੇ ਲਿਖ ਕੇ ਲਿਆਂਦੀ ਅਤੇ ਸੰਭਾਲ ਕੇ ਰੱਖੀ ਸੀ।

ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਮਿਰਗ/ਹਿਰਨ ਨੂੰ ਉਸਦੇ ਆਪਣੇ ਮਨ ਪਸੰਦ ਦਾ ਨਾਦ ਪਸੰਦ ਹੁੰਦਾ ਹੈ ਅਤੇ ਉਸ ਨਾਦ ਨੂੰ ਸੁਣਦਾ-ਸੁਣਦਾ ਆਪਣੀ ਜਾਨ ਵੀ ਗੁਆ ਦਿੰਦਾ ਹੈ, ਪ੍ਰੰਤੂ ਉਸਦਾ ਧਿਆਨ ਉਸ ਨਾਦ ਤੋਂ ਨਹੀਂ ਹਟਦਾ। ਮੈਂ ਵੀ ਆਪਣੇ ਪ੍ਰਭੂ ਨੂੰ ਇਸ ਪ੍ਰਕਾਰ ਹੀ ਆਪਣੇ ਧਿਆਨ ਵਿਚ ਰੱਖਦਾ ਹਾਂ, ਮੈਂ ਵੀ ਆਪਣੇ ਪ੍ਰਭੂ ਨੂੰ ਇਸ ਪ੍ਰਕਾਰ ਹੀ ਤੱਕਦਾ ਹਾਂ। ਮੈਂ ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਵੱਲ ਕਦੀ ਵੀ ਚਿੱਤ ਨਹੀਂ ਲਾਉਂਦਾ ਜਿਸ ਪ੍ਰਕਾਰ ਮੱਛੀਆਂ ਫੜਨ ਵਾਲਾ ਮਾਹੀਗੀਰ, ਮੱਛੀਆਂ ਫੜਨ ਵੇਲੇ ਮੱਛੀਆਂ ਵਿਚ ਹੀ ਧਿਆਨ ਰੱਖਦਾ ਹੈ। ਜਿਸ ਤਰ੍ਹਾਂ ਇੱਕ ਸੁਨਿਆਰਾ ਸੋਨੇ ਦੇ ਗਹਿਣੇ ਬਣਾਉਣ ਵੇਲੇ ਸੋਨੇ ਵਿਚ ਹੀ ਆਪਣਾ ਧਿਆਨ ਰੱਖਦਾ ਹੈ। ਜਿਸ ਪ੍ਰਕਾਰ ਇੱਕ ਵਿਸ਼ਈ ਪੁਰਖ, ਕਾਮੀ ਪੁਰਖ, ਪਰਾਈ ਔਰਤ ਵੱਲ ਲਾਲਸਾ ਭਰੀ ਨਜ਼ਰ ਰੱਖਦਾ ਹੈ। ਜਿਸ ਪ੍ਰਕਾਰ ਇੱਕ ਜੁਆਰੀਆ ਜੂਆ ਖੇਡਣ ਵੇਲੇ ਆਪਣਾ ਧਿਆਨ ਕਉਡਾਂ ਵਿਚ ਹੀ ਰੱਖਦਾ ਹੈ ਉਸਦਾ ਧਿਆਨ ਹੋਰ ਕਿਸੇ ਪਾਸੇ ਵੀ ਨਹੀਂ ਜਾਂਦਾ। ਅਖੀਰ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਜਿਉਂ-ਜਿਉਂ ਹੀ ਮੈਂ ਅਤੇ ਜਿੱਧਰ-ਜਿੱਧਰ ਵੀ ਦੇਖਦਾ ਹਾਂ ਤਾਂ ਮੈਨੂੰ ਤਿਉਂ-ਤਿਉਂ ਰਾਮ ਹੀ ਨਜ਼ਰ ਆਉਂਦਾ ਹੈ ਕਿਉਂਕਿ ਮੇਰੀ ਸੁਰਤ ਪ੍ਰਭੂ, ਹਰਿ ਦੇ ਚਰਨਾਂ ਵਿਚ ਹੀ ਰਹਿੰਦੀ ਹੈ ਅਤੇ ਮੈਂ ਉਸਦਾ ਨਾਮ ਜਪਦਾ ਹਾਂ।

## ਭਾਵ ਅਰਥ

ਇਸ ਸ਼ਬਦ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਪਰਮਾਤਮਾ ਨੂੰ ਸਿਮਰਨ ਲਈ ਅਤੇ ਉਸਦੀ ਭਗਤੀ ਕਰਨ ਲਈ ਐਸਾ ਧਿਆਨ ਕਰਨਾ ਚਾਹੀਦਾ ਹੈ, ਜਿਵੇਂ ਹਿਰਨ ਆਪਣੇ ਪਿਆਰੇ ਨਾਦ ਵਿਚ ਰੱਖਦਾ ਹੈ। ਜਿਸ ਪ੍ਰਕਾਰ ਇੱਕ ਮਾਹੀਗੀਰ ਦਾ ਧਿਆਨ ਮੱਛੀਆਂ ਵੱਲ ਹੀ ਰਹਿੰਦਾ ਹੈ। ਜਿਵੇਂ ਸੋਨੇ ਦੇ ਕੰਮ ਕਰਨ ਵਾਲੇ ਸੁਨਿਆਰੇ ਦਾ ਧਿਆਨ ਸੋਨੇ ਵਿਚ ਹੀ ਰਹਿੰਦਾ ਹੈ ਜਿਵੇਂ ਜੂਆ ਖੇਲ੍ਹਣ ਵਾਲੇ ਜੁਆਰੀਏ ਦਾ ਧਿਆਨ ਹਮੇਸ਼ਾਂ ਕਉਡਾਂ ਵਿਚ ਹੀ ਰਹਿੰਦਾ ਹੈ, ਇਸ ਪ੍ਰਕਾਰ ਹੀ ਭਗਤੀ ਕਰਨੀ ਚਾਹੀਦੀ ਹੈ ਅਤੇ ਨਾਮਦੇਵ ਆਪ ਵੀ ਇਸ ਪ੍ਰਕਾਰ ਹੀ ਭਗਤੀ ਕਰਦਾ ਹੈ।

# ਰਾਗੁ ਗੋਂਡ
# ਮੋ ਕਉ ਤਾਰਿ ਲੇ ਰਾਮਾ

**ਮੂਲ ਸ਼ਬਦ: -**

ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈਂ ਅਜਾਨੁ ਜਨੁ ਤਰਿਬੇ ਨਾ ਜਾਨਉ
ਬਾਪ ਬੀਠੁਲਾ ਬਾਹ ਦੇ ॥੧ ॥ਰਹਾਉ ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ
ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ
ਸੋ ਅਵਖਧ ਮੈ ਪਾਈ ॥੧ ॥
ਜਹਾ ਜਹਾ ਧੂਅ ਨਾਰਦੁ ਟੇਕੇ
ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ
ਨਾਮੇ ਕੀ ਨਿਜ ਮਤਿ ਏਹ ॥੨ ॥੩ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 873)

**ਪਦ ਅਰਥ: -**

| | ਸ਼ਬਦ | | ਅਰਥ |
|---|---|---|---|
| 1. | ਮੋ ਕਉ | = | ਮੈਨੂੰ। |
| 2. | ਰਾਮਾ | = | ਹੇ ਰਾਮ। |
| 3. | ਤਾਰਿਬੇ ਨਾ ਜਾਨਉ | = | ਤਰਨਾ ਨਹੀਂ ਜਾਣਦਾ। |
| 4. | ਅਜਾਨੁ | = | ਜਿਸ ਨੂੰ ਗਿਆਨ ਨਹੀਂ, ਅਗਿਆਨੀ। |
| 5. | ਨਰ | = | ਬੰਦਾ, ਨਰ, ਆਦਮੀ। |
| 6. | ਸੁਰ | = | ਦੇਵਤੇ। |
| 7. | ਨਿਮਖ ਮੈਂ | = | ਇੱਕ ਪਲ ਦੇ ਇਸ਼ਾਰੇ ਨਾਲ ਹੀ। |
| 8. | ਅਵਖਧ | = | ਦੁਆਈ। |

| | | | |
|---|---|---|---|
| 9. | ਟੇਕੇ | = | ਟਿਕਾਏ। |
| 10. | ਨੈਕੁ | = | ਬਾਰ-ਬਾਰ |
| 11. | ਅਵਿਲੰਬਿ | = | ਆਸਰਾ। |
| 12. | ਉਧਰੇ | = | ਸੰਸਾਰ ਸਮੁੰਦਰ ਤੋਂ ਪਾਰ ਹੋ ਗਏ। |
| 13. | ਨਿਜ ਮਤਿ | = | ਆਪਣੀ ਮੱਤ, ਪੱਕਾ ਨਿਸ਼ਚਾ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਗੋਂਡ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹੇ ਰਾਮ (ਪ੍ਰਭੂ) ਮੈਨੂੰ ਸੰਸਾਰ ਸਮੁੰਦਰ ਤੋਂ ਤਾਰ ਲੈ ਭਾਵ ਮੈਨੂੰ ਇਸ ਦੁੱਖਾਂ ਭਰੇ ਸੰਸਾਰ ਤੋਂ ਬਚਾ ਲੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਮੈਂ ਉਹ ਵਿਅਕਤੀ ਹਾਂ ਜਿਸ ਨੂੰ ਕੋਈ ਗਿਆਨ ਨਹੀਂ। ਮੈਂ ਇੱਕ ਅਗਿਆਨੀ ਪੁਰਖ ਹਾਂ। ਮੈਨੂੰ ਤਰਨਾ ਨਹੀਂ ਆਉਂਦਾ ਭਾਵ ਮੈਨੂੰ ਇਹ ਸੰਸਾਰ ਰੂਪੀ ਸਮੁੰਦਰ ਨੂੰ ਪਾਰ ਕਰਨ ਲਈ ਭਗਤੀ ਕਰਨੀ ਨਹੀਂ ਆਉਂਦੀ। ਐ ਮੇਰੇ ਬਾਪ ਬਿਠੱਲੁ ਮੈਨੂੰ ਆਪਣੀ ਬਾਂਹ ਫੜਾ ਭਾਵ ਮੈਨੂੰ ਭਗਤੀ ਕਰਨ ਦੀ ਜਾਚ ਦੱਸ।

ਨਾਮਦੇਵ ਜੀ ਅੱਗੋਂ ਫਿਰ ਫ਼ਰਮਾਉਂਦੇ ਹਨ ਕਿ ਬੰਦੇ ਤੋਂ ਦੇਵਤੇ ਇੱਕ ਅੱਖ ਦੇ ਫਰਕਣ ਨਾਲ ਹੀ ਬਣ ਗਏ ਸਨ। ਇਹ ਕਿਵੇਂ ਹੋਇਆ ਸੀ ? ਸਤਿਗੁਰ ਨੇ ਹੀ ਇਹ ਬੁਧਿ ਸਿਖਲਾਈ ਸੀ ਭਾਵ ਗੁਰੂ ਨੇ ਹੀ ਅਕਲ ਦਿੱਤੀ ਹੋਈ ਸੀ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਹਰ ਇੱਕ ਬੰਦਾ ਨਰ ਜਾਂ ਨਾਰੀ ਦੇ ਰੂਪ ਵਿਚ ਪੈਦਾ ਹੁੰਦਾ ਹੈ ਅਤੇ ਫਿਰ ਉਹ ਵਿਅਕਤੀ ਸਵਰਗ ਨੂੰ ਵੀ ਜਿੱਤ ਲੈਂਦਾ ਹੈ। ਉਹ ਦੁਆਈ ਮੈਂ ਵੀ ਪ੍ਰਾਪਤ ਕਰਨਾ ਚਾਹੁੰਦਾ ਹਾਂ॥੧॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਧ੍ਰੂ ਭਗਤ ਅਤੇ ਨਾਰਦ ਨੂੰ ਜਿਸ ਆਤਮਿਕ ਅਵਸਥਾ ਉੱਤੇ ਮੇਰੇ ਪ੍ਰਭੂ ਨੇ ਅਪੜਾਇਆ ਹੈ, ਮੈਨੂੰ ਵੀ ਮੇਰੇ ਪ੍ਰਭੂ ਉਸ ਉੱਚੀ ਆਤਮਿਕ ਅਵਸਥਾ ਤੇ ਪੁਚਾ ਦਿਓ।

ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਇਹ ਮੇਰਾ ਅਟੱਲ ਵਿਸ਼ਵਾਸ ਹੈ ਅਤੇ ਨਿਸ਼ਚਾ ਹੈ ਕਿ ਤੇਰੇ ਨਾਮ ਦੇ ਸਹਾਰੇ ਨਾਲ ਬੇਅੰਤ ਪ੍ਰਾਣੀ ਇਸ ਸੰਸਾਰ ਰੂਪੀ ਸਮੁੰਦਰ ਵਿਚੋਂ ਭਾਵ, ਭਵ-ਸਾਗਰ ਵਿਚੋਂ ਤਰ ਗਏ ਹਨ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦੇ ਭਾਵ ਅਰਥ ਇਹ ਹਨ ਕਿ ਜੇਕਰ ਇਸ ਸੰਸਾਰ ਰੂਪੀ ਸਮੁੰਦਰ ਜਾਂ ਭਵ-ਸਾਗਰ ਨੂੰ ਪਾਰ ਕਰਨਾ ਹੈ ਤਾਂ ਇਹ ਕੇਵਲ ਪ੍ਰਭੂ ਭਗਤੀ ਨਾਲ ਹੀ ਹੋ ਸਕਦਾ ਹੈ ਹੋਰ ਕਿਸੇ ਤਰੀਕੇ ਨਾਲ ਨਹੀਂ।

# ਰਾਗੁ ਗੋਂਡ
# ਮੋਹਿ ਲਾਗਤੀ ਤਾਲਾਬੇਲੀ

**ਮੂਲ ਸ਼ਬਦ:-**

ਮੋਹਿ ਲਾਗਤੀ ਤਾਲਾਬੇਲੀ ॥
ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥
ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥੧॥ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥
ਥਨ ਚੋਖਤਾ ਮਾਖਨੁ ਘੂਟਲਾ ॥੨॥
ਨਾਮਦੇਉ ਨਾਰਾਇਨੁ ਪਾਇਆ ॥
ਗੁਰੁ ਭੇਟਤ ਅਲਖੁ ਲਖਾਇਆ ॥੩॥
ਜੈਸੇ ਬਿਖੈ ਹੇਤ ਪਰ ਨਾਰੀ ॥
ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
ਜੈਸੇ ਤਾਪਤੇ ਨਿਰਮਲ ਘਾਮਾ ॥
ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 874)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਮੋਹਿ | = | ਮੈਨੂੰ। |
| 2. | ਤਾਲਾਬੇਲੀ | = | ਤੜਫਣ। |
| 3. | ਗਾਇ | = | ਗਾਂ, ਗਊ। |
| 4. | ਪਾਨੀਆ | = | ਪਾਣੀ। |
| 5. | ਮੀਨੁ | = | ਮੱਛੀ। |
| 6. | ਤਲਫੈ | = | ਤੜਫਦੀ। |
| 7. | ਬਾਪਰੋ | = | ਵਿਚਾਰਾ, ਘਬਰਾਇਆ ਹੋਇਆ, ਤੜਫਣਾ। |
| 8. | ਬਾਛਾ | = | ਵੱਛਾ। |

| | | | |
|---|---|---|---|
| 9. | ਛੂਟਲਾ | = | ਕਿੱਲੇ ਤੋਂ ਖੁੱਲ੍ਹਦਾ। |
| 10. | ਚੋਖਤਾ | = | ਚੁੰਘਦਾ। |
| 11. | ਘੂਟਲਾ | = | ਘੁੱਟ ਭਰਦਾ। |
| 12. | ਭੇਟਤ | = | ਮਿਲਦਿਆਂ ਹੀ। |
| 13. | ਅਲਖੁ | = | ਜਿਸਦੀ ਵਿਆਖਿਆ ਨਾ ਕੀਤੀ ਜਾ ਸਕੇ। |
| 14. | ਬਿਖੈ | = | ਵਿਸ਼ੇ ਦੀ ਖਾਤਰ, ਕਾਮ ਦੀ ਖਾਤਰ। |
| 15. | ਤਾਪਤੇ | = | ਤਪਦੇ। |
| 16. | ਨਿਰਮਲ | = | ਸਾਫ। |
| 17. | ਘਾਮਾਂ | = | ਗਰਮੀ, ਧੁੱਪ। |

## ਅਰਥ

ਨਾਮਦੇਵ ਜੀ ਨੇ ਇਹ ਸ਼ਬਦ ਗੋਂਡ ਰਾਗੁ ਵਿਚ ਉਚਾਰਿਆ ਹੋਇਆ ਹੈ ਅਤੇ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਇੱਕ ਗਊ ਆਪਣੇ ਬਛੜੇ ਦੇ ਬਿਨਾਂ ਤੜਫਦੀ ਹੈ, ਜਿਵੇਂ ਪਾਣੀ ਤੋਂ ਬਿਨਾਂ ਮਛਲੀ ਤੜਫਦੀ ਰਹਿੰਦੀ ਹੈ ਇਸ ਤਰ੍ਹਾਂ ਰਾਮ ਨਾਮ ਤੋਂ ਬਿਨਾਂ ਮੇਰੇ ਮਨ ਵਿਚ ਇੱਕ ਤੜਫਣ ਲੱਗਣ ਲੱਗ ਪੈਂਦੀ ਹੈ।

ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਗਊ ਦਾ ਵੱਛਾ ਕੀਲੇ ਨਾਲੋਂ ਖੁੱਲ੍ਹ ਕੇ ਗਊ ਦੇ ਥਣ ਚੁੰਘਦਾ ਹੈ ਅਤੇ ਮੱਖਣ ਦੇ ਘੁੱਟ ਭਰਦਾ ਹੈ, ਇਸ ਤਰ੍ਹਾਂ ਹੀ ਮੈਨੂੰ (ਨਾਮਦੇਵ ਨੂੰ) ਨਰਾਇਣ ਮਿਲਿਆ ਹੋਇਆ ਹੈ ਅਤੇ ਉਹ ਵੀ ਆਪਣੇ ਗੁਰੂ ਦੀ ਕ੍ਰਿਪਾ ਕਰਕੇ ਹੈ। ਗੁਰੂ ਦੀ ਮੇਹਰ ਸਦਕਾ ਮੈਨੂੰ ਅਲੱਖ ਪ੍ਰਭੂ ਦੀ ਸੂਝ ਪੈ ਗਈ ਹੈ। ਮੈਨੂੰ ਪਰਮਾਤਮਾ ਦੇ ਭਾਵ ਨਾਰਾਇਣ ਦੇ ਦਰਸ਼ਨ ਹੋ ਗਏ ਹੋਏ ਹਨ। ਨਾਮਦੇਵ ਜੀ ਅੱਗੋਂ ਫਿਰ ਆਪਣੇ ਪ੍ਰੀਤਮ ਦੀ ਪ੍ਰੀਤ ਬਾਰੇ ਬਿਆਨ ਕਰਦੇ ਹਨ ਕਿ ਮੇਰੀ ਪ੍ਰੀਤ, ਮੁਰਾਰੀ ਦੇ ਨਾਲ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਇੱਕ ਕਾਮੀ ਪੁਰਖ ਨੂੰ ਜਾਂ ਵਿਸ਼ਈ ਮਰਦ ਨੂੰ ਵਿਸ਼ੇ ਵਾਸਤੇ ਪਰਾਈ ਔਰਤ ਨਾਲ ਹੁੰਦੀ ਹੈ। ਨਾਮਦੇਵ ਜੀ ਅਖੀਰ ਵਿਚ ਫਿਰ ਫਰਮਾਉਂਦੇ ਹਨ ਕਿ ਮੈਂ ਪ੍ਰਭੂ ਦੇ ਨਾਮ ਤੋਂ ਬਿਨਾਂ ਇਸ ਤਰ੍ਹਾਂ ਘਬਰਾਉਂਦਾ ਹਾਂ ਜਿਸ ਤਰ੍ਹਾਂ ਚਮਕਦੀ ਧੁੱਪ ਵਿਚ ਸਾਰੇ ਜੀਆ ਜੰਤ ਤੜਫਦੇ ਅਤੇ ਧੁੱਪ ਨਾਲ ਲੁੱਛ-ਲੁੱਛ ਕਰਦੇ ਹੋਣ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਜੋ ਬਿਆਨ ਕਰ ਗਏ ਹਨ, ਉਹਨਾਂ ਦਾ ਭਾਵ ਅਰਥ ਇਹ ਹੈ ਕਿ ਪ੍ਰਭੂ ਦੇ ਪਿਆਰ ਵਿਚ ਹਰ ਪ੍ਰਾਣੀ, ਹਰ ਜੀਵ ਜਿਸ ਤਰ੍ਹਾਂ ਵਿਆਕੁਲ ਹੁੰਦਾ ਹੈ ਨਾਮਦੇਵ ਜੀ ਵੀ ਆਪਣੇ ਪ੍ਰਭੂ ਪਿਆਰ ਤੋਂ ਬਿਨਾਂ ਨਹੀਂ ਰਹਿ ਸਕਦੇ। ਨਾਮਦੇਵ ਜੀ ਨੇ ਜੋ ਪਿਆਰ ਸੰਕਲਪ ਬਾਰੇ ਆਪਣੇ ਵਿਚਾਰ ਪੇਸ਼ ਕੀਤੇ ਹਨ, ਬਹੁਤ ਹੀ ਅਦਭੁੱਤ ਹਨ ਅਤੇ ਨਵੀਨ ਹਨ।

## ੧ੴ ਸਤਿਗੁਰਪ੍ਰਸਾਦਿ
## ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੨
## ਹਰਿ ਹਰਿ ਕਰਤ ਮਿਟੇ ਸਭਿ ਭਰਮਾ

**ਮੂਲ ਸ਼ਬਦ:-**

ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥
ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ਰਹਾਉ ॥
ਹਰਿ ਹਰਨਾਖਸ ਹਰੇ ਪਰਾਨ ॥
ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥
ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥
ਗਊਤਮ ਸਤੀ ਸਿਲਾ ਨਿਸਤਰੀ ॥੩॥
ਕੇਸੀ ਕੰਸ ਮਥਨੁ ਜਿਨਿ ਕੀਆ ॥
ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥
ਜਾਸੁ ਜਪਤ ਭੈ ਅਪਦਾ ਟਰੀ ॥੪॥੧ ॥੫ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 874)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਹਰਿ ਹਰਿ ਕਰਤ | = | ਪ੍ਰਭੂ ਦਾ ਨਾਮ ਸਿਮਰਨ ਕਰਦਿਆਂ। |
| 2. | ਭਰਮਾ | = | ਭਟਕਣਾ, ਮਨ ਦੋ-ਚਿੱਤੀ ਵਿਚ। |

| | | | |
|---|---|---|---|
| 3. | ਨਾਮੁ ਲੈ | = | ਨਾਮ ਸਿਮਰਨ। ਨਾਮ ਜਪਣਾ, ਭਗਤੀ ਕਰਨੀ। |
| 4. | ਊਤਮ | = | ਸਭ ਤੋਂ ਉੱਤਮ, ਸਭ ਤੋਂ ਸ੍ਰੇਸ਼ਟ। |
| 5. | ਹਰੀ | = | ਨਾਸ਼, ਜਾਂ ਨਸ਼ਟ ਹੋ ਜਾਂਦੀ ਹੈ। |
| 6. | ਲਾਕਰੀ | = | ਲੱਕੜੀ, ਸੋਟੀ, ਛੜੀ, ਡੰਗੋਰੀ, ਆਸਰਾ। |
| 7. | ਹਰਏ | = | ਹਰੀ ਨੂੰ। |
| 8. | ਦੂਖੁ ਜਮਹ | = | ਜਮਾ, ਜਾਂ ਦੂਤਾਂ ਦਾ ਦੁਖ। |
| 9. | ਹਰੇ ਪਰਾਨ | = | ਜਾਨ ਲੈ ਲਈ, ਮਾਰਿਆ। |
| 10. | ਥਾਨ | = | ਥਾਂ, ਜਗ੍ਹਾ, ਰੁਤਬਾ। |
| 11. | ਅਜੈਮਲ | = | 1. ਪੁਰਾਣਾਂ ਅਨੁਸਾਰ ਕਨੌਜ ਸ਼ਹਿਰ ਦਾ ਇੱਕ ਦੁਰਾਚਾਰੀ ਬ੍ਰਾਹਮਣ ਜਿਸ ਨੇ ਇੱਕ ਵੇਸ਼ਵਾ ਨਾਲ ਵਿਆਹ ਕੀਤਾ ਸੀ। ਇਹ ਸ਼ਰਾਬੀ ਵੀ ਅਤਿ ਦਰਜੇ ਦਾ ਸੀ। ਸ਼ਰਾਬੀ ਹੋਣ ਦੇ ਨਾਲ–ਨਾਲ ਉਹ ਨਾਸਤਿਕ ਵੀ ਸੀ। ਉਸ ਦੀ ਪਤਨੀ ਜੋ ਇੱਕ ਵੇਸ਼ਵਾ ਸੀ ਦੇ ਉਦਰ ਤੋਂ ਦਸ ਪੁੱਤਰ ਪੈਦਾ ਹੋਏ ਸਨ ।<br>2. ਭਗਤਮਾਲ ਅਤੇ ਭਗਵਤ ਵਿਚ ਕਥਾ ਹੈ ਕਿ ਅਜਾਮਲ ਨੇ ਆਪਣੇ ਛੋਟੇ ਪੁੱਤਰ ਦਾ ਨਾਉਂ ਨਾਰਾਇਣ ਰੱਖਿਆ ਸੀ। ਅੰਤਿਮ ਸਮੇਂ ਉਹ ਆਪਣੇ ਸਭ ਤੋਂ ਛੋਟੇ ਪੁੱਤਰ ਨੂੰ ਨਾਰਾਇਣ–ਨਾਰਾਇਣ ਕਹਿ ਕੇ ਪੁਕਾਰ ਰਿਹਾ ਸੀ ਅਤੇ ਮੁਕਤੀ ਦਾ ਅਧਿਕਾਰੀ ਬਣਿਆ ਸੀ। |
| 12. | ਬੈਕੁੰਠਹਿ | = | ਸਵਰਗ ਵਿਚ ਵਾਸਾ ਕਰਨਾ। |
| 13. | ਸੂਆ | = | ਤੋਤਾ। |
| 14. | ਗਨਿਕਾ | = | ਗਨਿਕਾ ਤੋਂ ਭਾਵ ਵੇਸ਼ਵਾ। ਜੀਵੰਤੀ ਨਾਮ ਦੀ ਇੱਕ ਵੇਸ਼ਵਾ (ਗਨਿਕਾ) ਸੀ। ਜਿਸ ਨੂੰ ਇੱਕ ਮਹਾਤਮਾ ਸਾਧੂ ਆਪਣਾ ਤੋਤਾ ਦੇ ਗਿਆ ਸੀ। ਇਹ ਤੋਤਾ ਵੇਸ਼ਵਾ ਨੂੰ ਰਾਮ ਨਾਮ ਦਾ ਜਾਪ ਕਰਾਉਂਦਾ ਸੀ। ਇਸ ਤੋਤੇ ਨੇ ਵੇਸ਼ਵਾ ਨੂੰ ਭਗਵਾਨ ਦੇ ਨਾਮ ਦੀ ਐਸੀ ਚੇਟਕ ਲਾਈ ਜੋ ਅਖੀਰ ਵਿਚ ਸੰਸਾਰ ਰੂਪੀ ਭਵ—ਸਾਗਰ ਤੋਂ ਪਾਰ ਹੋ ਗਈ ਅਤੇ ਬੈਕੁੰਠ ਧਾਮ ਨੂੰ ਗਈ ਸੀ। |
| 15. | ਹਰਿ | = | ਪ੍ਰਭੂ, ਭਗਵਾਨ। |
| 16. | ਨੈਨਹੁ | = | ਅੱਖਾਂ ਦਾ, ਨੈਣਾਂ ਦਾ। |
| 17. | ਪੂਤਰੀ | = | ਪੁਤਲੀ। |

| | | | |
|---|---|---|---|
| 18. | ਪੂਤਨਾ | = | ਪੂਤਨਾ ਬਲਿ ਦੀ ਪੁੱਤਰੀ, ਵਕਾਸੁਰ ਅਤੇ ਅਘਾਸੁਰ ਦੀ ਭੈਣ ਜੋ ਕੰਸ ਦੀ ਪ੍ਰੇਰੀ ਹੋਈ ਦਾਈ ਬਣ ਕੇ ਨੰਦ ਦੇ ਘਰ ਕ੍ਰਿਸ਼ਨ ਜੀ ਨੂੰ ਮਾਰਨ ਲਈ ਗਈ ਸੀ। ਇਸ ਨੇ ਆਪਣੀ ਛਾਤੀ ਉੱਤੇ ਜ਼ਹਿਰ ਲਾ ਕੇ ਕ੍ਰਿਸ਼ਨ ਜੀ ਨੂੰ ਦੁੱਧ ਚੁੰਘਾ ਕੇ ਮਾਰਨ ਦੀ ਵਿਉਂਤ ਬਣਾਈ ਸੀ। ਸ੍ਰੀ ਕ੍ਰਿਸ਼ਨ ਨੇ ਇਸ ਦਾ ਲਹੂ ਚੂਸ ਕੇ ਜਾਨੋਂ ਹੀ ਮਾਰ ਦਿੱਤੀ ਸੀ।[1] |
| 19. | ਬਾਲ ਘਾਤਨੀ | = | ਬੱਚਿਆਂ ਨੂੰ ਮਾਰਨ ਵਾਲੀ। |
| 20. | ਕਪਟਹਿ ਭਰੀ | = | ਧੋਖੇ ਫਰੇਬ ਨਾਲ ਭਰਪੂਰ। |
| 21. | ਦ੍ਰੋਪਦ ਸੁਤ | = | ਰਾਜਾ ਦ੍ਰੋਪਦ ਦੀ ਸੁਤਾ ਭਾਵ ਦ੍ਰੋਪਦੀ ਜੋ ਪਾਂਡਵਾਂ ਦੀ ਪਤਨੀ ਸੀ ਅਤੇ ਇਸ ਦੇ ਚੀਰ-ਹਰਨ ਵੇਲੇ ਰੱਖਿਆ ਹੋਈ ਸੀ। |
| 22. | ਗਉਤਮ | =1. | ਪੰਜਾਬੀ ਵਿਚ ਇਸ ਨੂੰ ਗੌਤਮ ਲਿਖਿਆ ਜਾਂਦਾ ਹੈ। ਪ੍ਰੰਤੂ ਮਰਾਠੀ ਵਿਚ ਗਉਤਮ ਲਿਖਿਆ ਅਤੇ ਬੋਲਿਆ ਜਾਂਦਾ ਹੈ। ਪੁਰਾਣੇ ਸਮੇਂ ਵਿਚ ਸਪਤ ਰਿਸ਼ੀਆਂ ਵਿਚੋਂ ਇੱਕ ਪ੍ਰਮੁੱਖ ਰਿਸ਼ੀ ਸੀ। ਸਤਾਨੰਦ ਇਸ ਦਾ ਪੁੱਤਰ ਸੀ। ਇਸ ਦੇ ਚਰਿੱਤਰ ਤੋਂ ਪ੍ਰਸੰਨ ਹੋ ਕੇ ਬ੍ਰਹਮਾ ਨੇ ਆਪਣੀ ਅਤਿ ਸੁੰਦਰ ਬੇਟੀ, ਅਹਿੱਲਿਆ ਦਾ ਵਿਆਹ ਗੌਤਮ ਰਿਸ਼ੀ ਨਾਲ ਕੀਤਾ ਸੀ। ਇਹ ਜਨਕ ਦਾ ਪਰੋਹਿਤ ਵੀ ਸੀ। ਗੌਤਮ ਦੀ ਪਤਨੀ ਮਹਾਂ ਸੁੰਦਰੀ ਸੀ ਜਿਸ ਉੱਤੇ ਇੰਦਰ ਮੋਹਿਤ ਹੋ ਗਿਆ ਸੀ। ਇਕ ਦਿਨ ਇੰਦਰ ਨੇ ਸ਼ੜਿਯੰਤਰ ਰਚਿਆ। ਉਸ ਨੇ ਚੰਦ੍ਰਮਾ ਨੂੰ ਮੁਰਗਾ ਬਣਾ ਕੇ ਅੰਮ੍ਰਿਤ ਵੇਲੇ ਸਮੇਂ ਤੋਂ ਪਹਿਲਾਂ ਬਾਂਗ ਦਿਵਾਈ, ਜਿਸ ਤੋਂ ਗੌਤਮ ਅਗੇਤਾ ਹੀ ਨਦੀ ਉੱਤੇ ਨਹਾਉਣ ਚਲਾ ਗਿਆ। ਇੰਦਰ ਨੇ ਅਹਿੱਲਿਆ ਨਾਲ ਸੰਭੋਗ ਕੀਤਾ। ਜਦੋਂ ਗੌਤਮ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੀ ਪਤਨੀ ਅਹਿੱਲਿਆ ਨੂੰ ਸ਼ਿਲਾ ਰੂਪ ਕਰ ਦਿੱਤਾ। ਇੰਦਰ ਦੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋਣ ਦਾ ਸਰਾਪ ਦਿੱਤਾ ਅਤੇ ਚੰਦਰਮਾਂ ਨੂੰ ਖਈ ਰੋਗ ਲਾ ਦਿੱਤਾ। |
| | | 2. | ਬਾਲਮੀਕ ਕਾਂਡ ੧ ਅ 47, 48 ਵਿਚ ਲਿਖਿਆ ਹੈ ਕਿ ਅਹਿੱਲਿਆ ਖੁਦ ਇੰਦਰ ਨੂੰ ਚਾਹੁੰਦੀ ਸੀ। ਇੰਦਰ |

1. ਭਗਵਤ ਸਕੰਦ 10 ਅਧਿਆਏ 6
2. ਬਾਲਮੀਕ ਰਮਾਇਣ ਕਾਂਡ ੧ ਅਧਿਆਏ 48

ਗੌਤਮ ਦਾ ਰੂਪ ਧਾਰਕੇ ਰਿਸ਼ੀ ਦੇ ਆਸ਼ਰਮ ਵਿਚ ਉਸਦੀ ਗੈਰ ਹਾਜ਼ਰੀ ਵਿਚ ਅਹਿੱਲਿਆ ਨੂੰ ਮਿਲਿਆ ਅਤੇ ਸੰਭੋਗ ਕੀਤਾ। ਜਦੋਂ ਇੰਦਰ ਗੌਤਮ ਦੇ ਘਰੋਂ ਨਿਕਲਦਾ ਸੀ ਤਦ ਗੌਤਮ ਮਿਲ ਗਿਆ। ਰਿਸ਼ੀ ਗੌਤਮ ਨੇ ਇੰਦਰ ਨੂੰ ਆਖਿਆ 'ਹੇ ਪਾਪੀ ਤੂੰ ਨਪੁੰਸਕ ਹੋ ਜਾ' ਰਿਸ਼ੀ ਦਾ ਸਰਾਪ, ਸਰਾਪ ਹੀ ਹੁੰਦਾ ਹੈ। ਇਤਨਾ ਕਹਿਣ ਤੇ ਇੰਦਰ ਦੇ ਫੋਤੇ ਝੜ ਗਏ। ਦੇਵਤਿਆਂ ਨੇ ਪਿੱਤਰਾਂ ਦੇ ਦੇਵਤਾ ਕਵਯਵਾਹਨ ਵਾਸਤੇ ਜੋ ਮੀਢਾ ਬਲਿਦਾਨ ਲਈ ਰੱਖਿਆ ਸੀ ਉਸ ਦੇ ਫੋਤੇ ਤੋੜ ਕੇ ਇੰਦਰ ਦੇ ਜੜੇ। ਇਸ ਨਾਲ ਇੰਦਰ ਦਾ ਨਪੁੰਸਕਪੁਣਾ ਦੂਰ ਹੋ ਗਿਆ ਤੇ ਉਸ ਦਿਨ ਤੋਂ ਖੱਸੀ ਮੀਢੇ ਦਾ ਬਲਿਦਾਨ ਦੇਣ ਦਾ ਵਿਧਾਨ ਹੋਇਆ।

3. ਇਸ ਦੇ ਪਿੱਛੋਂ ਆਸ਼ਰਮ ਵਿਚ ਆ ਕੇ ਰਿਸ਼ੀ ਨੇ ਅਹਿੱਲਿਆ ਨੂੰ ਸਰਾਪ ਦਿੱਤਾ ਕਿ ਤੂੰ ਅਦ੍ਰਿਸ਼ਯ (ਗਾਇਬ) ਹੋ ਕੇ ਇਸ ਆਸ਼ਰਮ ਵਿਚ ਪਈ ਰਹੁ ਅਤੇ ਕੇਵਲ ਪਵਨ ਅਹਾਰ ਕਰ ਜਦ ਤਕ ਰਾਮ ਨਹੀਂ ਆਉਂਦੇ ਤੇਰੀ ਇਹੀ ਦਸ਼ਾ ਰਹੇਗੀ। ਰਾਮ ਚੰਦਰ ਜੀ ਜਦੋਂ ਬਨਵਾਸ ਨੂੰ ਗਏ ਸਨ ਤਾਂ ਉਨ੍ਹਾਂ ਦੇ ਚਰਨਾਂ ਦੇ ਛੂਹਣ ਤੋਂ ਉਹ ਪੱਥਰ ਤੋਂ ਅਸਲੀ ਰੂਪ ਵਿਚ ਆਈ ਸੀ ਅਤੇ ਗੌਤਮ ਰਿਸ਼ੀ ਨੂੰ ਮਿਲੀ ਸੀ।(1)

| | | | |
|---|---|---|---|
| 23. | ਸਿਲਾ | = | ਗੌਤਮਨਾਰ ਆਪਣੇ ਪਤੀ ਦੇ ਸਰਾਪ ਨਾਲ ਸ਼ਿਲਾ ਰੂਪ ਵਿਚ ਰਹੀ ਸੀ। |
| 24. | ਨਿਸਤਰੀ | = | ਪਰਮਾਤਮਾ ਨੂੰ ਸਿਮਰਦੇ ਹੋਏ ਸੰਸਾਰ ਰੂਪੀ ਭਵਸਾਗਰ ਵਿਚੋਂ ਪਾਰ ਹੋਣਾ। |
| 25. | ਕੇਸੀ | = | ਕੇਸੀ ਇੱਕ ਰਾਕਸ਼ ਜਾਂ ਦੈਂਤ ਮੰਨਿਆ ਗਿਆ ਹੈ, ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਮਾਰਣ ਲਈ ਆਇਆ ਸੀ। ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿਚ ਆਪਣੀ ਬਾਂਹ ਪਾ ਕੇ ਉਸ ਨੂੰ ਮਾਰ ਦਿੱਤਾ ਸੀ। |

---

ਫੁੱਟ ਨੋਟ: ਮਹਾਂਭਾਰਤ ਦੀ ਇਸ ਕਥਾ ਵਿਚੋਂ ਬਹੁਤ ਹੀ ਜ਼ਿਆਦਾ ਸੱਚਾਈ ਜ਼ਾਹਿਰ ਹੁੰਦੀ ਹੈ ਕਿ ਉਸ ਵੇਲੇ ਸਮਾਜ ਵਿਚ ਇਹ ਇਸਤਰੀ ਪ੍ਰਥਾ ਸੀ ਕਿ ਉਹ ਦੇਵਤਿਆਂ ਨੂੰ ਆਪਣੇ ਨਾਜਾਇਜ਼ ਪਤੀ ਬਣਾਉਣਾ ਆਪਣੀ ਸ਼ਾਨ ਸਮਝਦੀਆਂ ਸਨ। ਉਸ ਵੇਲੇ ਨਿਯੋਗ ਧਾਰਨ ਕਰਨ ਦੀ ਵੀ ਪ੍ਰਥਾ ਪ੍ਰਚਲਿਤ ਸੀ। ਜੇਕਰ ਅਹਿੱਲਿਆ ਨਿਰਦੋਸ਼ ਹੁੰਦੀ ਤਾਂ ਗੌਤਮ ਆਪਣੀ ਪਤਨੀ ਨੂੰ ਐਡਾ ਵੱਡਾ ਸਰਾਪ ਨਾ ਦਿੰਦਾ।

| | | | |
|---|---|---|---|
| 26. | ਮਥਨੁ | = | ਕੁਚਲਣਾ, ਰਿੜਕਣਾ। |
| 27. | ਕੰਸ | = | ਰਾਜਾ ਉਗ੍ਰਸੈਨ ਦੀ ਪਤਨੀ ਦੇ ਗਰਭ ਤੋਂ ਦਮੂੰਲਾ ਦੈਂਤ ਦੇ ਵੀਰਜ ਤੋਂ ਪੈਦਾ ਹੋਇਆ ਮਥਰਾ ਦਾ ਇਕ ਰਾਜਾ ਜੋ ਕ੍ਰਿਸ਼ਨ ਦਾ ਮਾਮਾ ਕਿਹਾ ਗਿਆ ਹੈ। ਕੰਸ ਨੂੰ ਕ੍ਰਿਸ਼ਨ ਦਾ ਵੱਡਾ ਦੁਸ਼ਮਣ ਮੰਨਿਆ ਗਿਆ ਹੈ। ਕੰਸ, ਜਰਾਸੰਧ, ਮਗਧਪਤਿ ਦਾ ਜੁਆਈ ਸੀ। ਇਹ ਆਪਣੇ ਸਹੁਰੇ ਦੀ ਸਹਾਇਤਾ ਨਾਲ ਉਗ੍ਰਸੈਨ ਨੂੰ ਗੱਦੀ ਤੋਂ ਲਾਹ ਕੇ ਆਪ ਰਾਜਾ ਬਣਿਆ ਸੀ। ਅੰਤ ਨੂੰ ਕ੍ਰਿਸ਼ਨ ਨੇ ਧਨੁਸ਼ ਯੱਗ ਵਿਚ ਪਹੁੰਚ ਕੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਮਾਰਿਆ ਸੀ ਅਤੇ ਉਗ੍ਰਸੈਨ ਨੂੰ ਰਾਜਗੱਦੀ ਤੇ ਬਿਠਾਇਆ ਸੀ। |
| 28. | ਕਾਲੀ | = | ਕਾਲੀ ਇੱਕ ਐਸਾ ਦੈਂਤ ਮੰਨਿਆ ਜਾਂਦਾ ਹੈ ਜੋ ਯਮੁਨਾ ਨਦੀ ਅੰਦਰ ਰਹਿ ਕੇ ਕ੍ਰਿਸ਼ਨ ਦੀਆਂ ਗਊਆਂ ਨੂੰ ਮਾਰ ਦਿੰਦਾ ਸੀ। ਇਸਦਾ ਨਾਮ ਕਾਲੀਆ ਸੀ। ਕ੍ਰਿਸ਼ਨ ਜੀ ਨੇ ਇਸ ਨੂੰ ਮਾਰਨ ਲਈ ਯਮੁਨਾ ਵਿਚ ਛਾਲ ਮਾਰ ਕੇ ਇਸ ਨੂੰ ਨੱਥ ਲਿਆ ਸੀ। |
| 29. | ਪ੍ਰਣਵੈ | = | ਬੇਨਤੀ ਕਰਨੀ। |
| 30. | ਜਾਸੁ | = | ਜਿਸ ਨੂੰ। |
| 31. | ਅਪਦਾ | = | ਮੁਸੀਬਤ। |
| 32. | ਟਰੀ | = | ਟਲ ਗਈ। |

**ਅਰਥ**

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਗੋਂਡ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫੁਰਮਾਉਂਦੇ ਹਨ ਕਿ ਹਰਿ ਹਰਿ ਕਰਤ ਭਾਵ ਪਰਮਾਤਮਾ ਦਾ ਸਿਮਰਨ ਕਰਨ ਨਾਲ ਹਰ ਕਿਸਮ ਦੇ ਭਰਮਾਂ ਦਾ ਨਾਸ਼ ਹੋ ਜਾਂਦਾ ਹੈ। ਐ ਮਨਾਂ ਹਰਿ ਦਾ ਨਾਮ ਜਪ ਭਾਵ ਪਰਮਾਤਮਾ ਦੀ ਭਗਤੀ ਕਰ। ਇਹ ਹੀ ਸਭ ਤੋਂ ਉੱਤਮ ਕਰਮ ਹੈ। ਇਹੀ ਸਭ ਤੋਂ ਉੱਤਮ ਧਰਮ ਹੈ। ਇਸ ਦੇ ਸਮਾਨ ਹੋਰ ਕੋਈ ਧਰਮ ਨਹੀਂ। ਹਰਿ ਹਰਿ ਕਰਤ ਭਾਵ ਪਰਮਾਤਮਾ ਦੀ ਭਗਤੀ ਕਰਨ ਨਾਲ ਜਾਤ ਅਤੇ ਕੁਲ ਹਰੀ ਭਾਵ ਵਿਨਾਸ਼ ਹੋ ਜਾਂਦੇ ਹਨ। ਇਸ ਲਈ ਹਰਿ ਦਾ ਨਾਮ ਹੀ ਅੰਧੇ ਵਿਅਕਤੀ ਲਈ ਇੱਕ ਲਾਠੀ ਦਾ ਹੀ ਸਹਾਰਾ ਹੈ। ਬਿਰਧ ਅਵਸਥਾ ਵਿਚ ਡੰਗੋਰੀ ਜਾਂ ਸੋਟੀ ਜਾਂ ਛੜੀ ਹੀ ਕੰਮ ਆਉਂਦੀ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰਾ ਉਸ ਹਰਏ ਭਾਵ ਪਰਮਾਤਮਾ ਨੂੰ ਨਮਸਤੇ ਜਾਂ ਨਮਸਕਾਰ ਕਿਉਂਕਿ ਹਰਿ ਹਰਿ ਕਹਿਣ ਨਾਲ ਭਾਵ ਪਰਮਾਤਮਾ ਦੀ ਭਗਤੀ ਕਰਨ ਨਾਲ ਆਖਰੀ ਵੇਲੇ ਜਮਾਂ ਅਤੇ ਦੂਤਾਂ ਦੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ।

ਪਰਮਾਤਮਾ ਰੂਪੀ ਹਰਿ ਨੇ ਹਰਨਾਖਸ਼ ਦੀ ਜਾਨ ਲਈ ਸੀ। ਇੱਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਹਰਨਾਖਸ਼ ਕੌਣ ਸੀ ? ਹਰਨਾਖਸ਼ ਕਸ਼ਯਪ ਰਿਸ਼ੀ ਦੀ ਪਤਨੀ ਦਿਤੀ ਦੇ ਗਰਭ ਤੋਂ ਪੈਦਾ ਹੋਇਆ ਇੱਕ ਦੈਂਤਰਾਜ ਸੀ। ਉਹ ਪਿਛਲੇ ਜਨਮ ਵਿਚ ਵਿਸ਼ਨੂੰ ਦਾ ਦੁਆਰਪਾਲ ਸੀ ਪ੍ਰੰਤੂ ਸਨਕਾਦਿਕ ਦੇ ਸਰਾਪ ਨਾਲ ਇੱਕ ਰਾਕਸ਼ ਬਣਿਆ ਸੀ। ਬ੍ਰਹਮਾ ਤੋਂ ਇਸ ਨੂੰ ਇਹ ਵਰ ਮਿਲਿਆ ਹੋਇਆ ਸੀ ਕਿ ਉਹ ਕਿਸੇ ਵੀ ਪ੍ਰਾਣੀ ਤੋਂ ਮਾਰਿਆ ਨਹੀਂ ਜਾ ਸਕੇਗਾ। ਅਖੀਰ ਵਿਚ ਵਿਸ਼ਨੂੰ ਨੇ ਨਰਸਿੰਹ ਦਾ ਰੂਪ ਧਾਰ ਕੇ ਇਸ ਨੂੰ ਮਾਰਿਆ ਸੀ। ਦੂਸਰੇ ਜਨਮ ਵਿਚ ਉਹੀ ਫਿਰ ਰਾਵਣ ਬਣਕੇ ਪੈਦਾ ਹੋਇਆ ਸੀ। ਅਜੈਮਲ ਭਾਵ ਅਜਾਮਲ ਜੋ ਇੱਕ ਦੁਰਾਚਾਰੀ ਬ੍ਰਾਹਮਣ ਸੀ ਉਹ ਵੀ ਅੰਤ ਸਮੇਂ ਬੈਕੁੰਠ ਧਾਮ ਦਾ ਵਾਸੀ ਹੋਇਆ ਸੀ ਕਿਉਂਕਿ ਉਸ ਨੇ ਅੰਤਿਮ ਸਮੇਂ "ਨਾਰਾਇਣ ਨਾਰਾਇਣ" ਦਾ ਸ਼ਬਦ ਉਚਾਰਿਆ ਸੀ। ਭਾਵੇਂ ਨਾਰਾਇਣ ਅਜਾਮਲ ਦੇ ਬੇਟੇ ਦਾ ਹੀ ਨਾਮ ਸੀ।

ਗਨਿਕਾ (ਵੇਸ਼ਵਾ) ਜੀਵੰਤੀ ਨਾਮ ਦੀ ਇੱਕ ਔਰਤ ਸੀ। ਉਸ ਦਾ ਸਮੁੱਚਾ ਜੀਵਨ ਵੇਸ਼ਵਾ ਪੁਣੇ ਵਿਚ ਹੀ ਬੀਤਿਆ ਸੀ। ਇੱਕ ਸਾਧੂ ਨੇ ਉਸ ਨੂੰ ਤੋਤਾ ਦਿੱਤਾ ਸੀ ਜਿਹੜਾ ਰਾਮ ਨਾਮ ਦਾ ਜਾਪ ਕਰਦਾ ਸੀ। ਗਨਿਕਾ (ਵੇਸ਼ਵਾ) ਨੂੰ ਰਾਮ ਨਾਮ ਦੀ ਐਸੀ ਰਟ ਲੱਗੀ ਕਿ ਉਹ ਵੇਸ਼ਵਾ ਪੁਣਾ ਤਿਆਗ ਗਈ ਅਤੇ ਰਾਮ ਦਾ ਨਾਮ ਹੀ ਜਪਦੀ-ਜਪਦੀ ਅੰਤ ਸਮੇਂ ਬੈਕੁੰਠ ਧਾਮ ਦੀ ਵਾਸੀ ਬਣੀ ਸੀ। ਨਾਮਦੇਵ ਜੀ ਫਰਮਾਉਂਦੇ ਹਨ ਕਿ ਇਸ ਤਰ੍ਹਾਂ ਦੇ ਦੁਰਮਤਿ ਬੁੱਧੀ ਵਾਲੇ ਵਿਅਕਤੀ ਅੰਤਿਮ ਸਮੇਂ ਬੈਕੁੰਠ ਧਾਮ ਦੇ ਵਾਸੀ ਹੋਏ। ਉਹ ਕਿਉਂ ? ਉਹ ਇਸ ਕਰਕੇ ਕਿ ਉਨ੍ਹਾਂ ਨੇ ਹਰੀ ਦਾ ਨਾਮ ਸ਼ੁੱਧ ਹਿਰਦੇ ਨਾਲ ਧਿਆਇਆ ਸੀ ਇਸ ਲਈ ਉਹ ਪਰਮ ਗਤਿ ਦੇ ਭਾਗੀ ਬਣੇ ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਹੋਰ ਉਦਾਹਰਣ ਪੇਸ਼ ਕਰਦੇ ਹਨ ਕਿ ਹਰਿ ਹਰਿ ਕਰਤ ਪੂਤਨਾ ਵੀ ਬਿਕੁੰਠ ਧਾਮ ਨੂੰ ਗਈ ਸੀ, ਪੂਤਨਾ ਇੱਕ ਦਾਈ ਸੀ, ਜਿਸਦਾ ਕੰਮ ਬਾਲਘਾਤਨੀ ਭਾਵ ਬੱਚਿਆਂ ਨੂੰ ਮਾਰਨ ਦਾ ਸੀ। ਪੂਤਨਾ ਦਾਈ ਕੇਵਲ ਬਾਲ ਘਾਤਨੀ ਹੀ ਨਹੀਂ ਸੀ ਸਗੋਂ ਕਪਟਾਂ ਨਾਲ ਭਰੀ ਹੋਈ ਵੀ ਸੀ। ਪੂਤਨਾ ਦਾਈ ਨੇ ਕ੍ਰਿਸ਼ਨ ਜੀ ਨੂੰ ਮਾਰਨ ਦੀ ਜ਼ਿੰਮੇਵਾਰੀ ਆਪਣੇ ਜ਼ੁੰਮੇ ਲਈ ਸੀ। ਉਹ ਆਪਣੀਆਂ ਦੁੱਧੀਆਂ ਨੂੰ ਜ਼ਹਿਰ ਲਾ ਕੇ ਕ੍ਰਿਸ਼ਨ ਜੀ ਨੂੰ ਦੁੱਧ ਦੇਣ ਦੇ ਬਹਾਨੇ ਮਾਰਨ ਗਈ ਸੀ। ਸ਼੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਦੋਧੀਆਂ ਤੋਂ ਫੜ ਕੇ ਜਾਨੋਂ ਮਾਰ ਦਿੱਤਾ ਸੀ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਹੋਰ ਉਦਾਹਰਣ ਪੇਸ਼ ਕਰਦੇ ਹਨ ਕਿ ਦ੍ਰੋਪਦ ਸੁਤ (ਸੁਤੀ) ਕ੍ਰਿਸ਼ਨ ਨੂੰ ਧਿਆਉਣ ਕਰਕੇ ਹੀ ਉਧਰੀ ਸੀ ਅਤੇ ਜਦੋਂ ਉਸ ਨੂੰ ਭਰੇ ਦਰਬਾਰ ਵਿਚ ਨਗਨ ਕੀਤਾ ਜਾ ਰਿਹਾ ਸੀ ਤਾਂ ਉਸ ਵੇਲੇ ਸ਼੍ਰੀ ਕਿਸ਼ਨ ਜੀ ਨੇ ਉਸ ਨੂੰ ਨਗਨ ਹੋਣ ਤੋਂ ਬਚਾਇਆ ਸੀ ਅਤੇ ਉਸ ਦੀ ਰੱਖਿਆ ਲਈ ਸਾੜ੍ਹੀਆਂ ਬੇਸ਼ੁਮਾਰ ਅਕਾਸ਼ੋਂ ਉਤਰ ਰਹੀਆਂ ਸਨ।

ਅੱਗੋਂ ਫਿਰ ਨਾਮਦੇਵ ਜੀ ਫਰਮਾਉਂਦੇ ਹਨ ਕਿ ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ ਨੂੰ ਵੀ ਤਾਰਿਆ ਗਿਆ ਸੀ। ਅਹਿੱਲਿਆ ਨੂੰ ਸਰਾਪ ਉਸ ਦੇ ਪਤੀ ਨੇ ਦਿੱਤਾ ਸੀ। ਜਦੋਂ ਉਹ ਆਪਣੇ ਪਤੀ ਦੇ ਸਰਾਪ ਕਰਕੇ ਪੱਥਰ ਬਣੀ ਰਹੀ ਤਾਂ ਰਾਮ ਚੰਦਰ ਜੀ ਦੇ ਪੈਰ ਛੂਹਣ ਨਾਲ ਉਹ ਪੱਥਰ ਵਿੱਚੋਂ ਮੁੜ ਇਸਤਰੀ ਰੂਪ ਵਿਚ ਪ੍ਰਗਟ ਹੋਈ ਸੀ ॥੩॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਕੇਸੀ ਇੱਕ ਦੈਂਤ ਜਾਂ ਰਾਕਸ਼ ਸੀ। ਉਸਦਾ ਵੀ ਕਲਿਆਣ ਕੀਤਾ ਗਿਆ ਸੀ। ਇਸ ਨੇ ਘੋੜੇ ਦਾ ਰੂਪ ਧਾਰਕੇ, ਕੰਸ ਦੇ ਕਹੇ ਅਨੁਸਾਰ ਕ੍ਰਿਸ਼ਨ ਨੂੰ ਮਾਰਨ ਦੀ ਜ਼ਿੰਮੇਵਾਰੀ ਲਈ ਸੀ। ਸ਼੍ਰੀ ਕ੍ਰਿਸ਼ਨ ਨੇ ਕੇਸੀ ਘੋੜੇ ਦੇ ਮੂੰਹ ਵਿਚ ਬਾਂਹ ਦੇ ਕੇ ਉਸ ਨੂੰ ਜਾਨੋ ਮਾਰ ਮੁਕਾਇਆ ਸੀ ਅਤੇ ਉਹ ਪਰਮਗਤਿ ਨੂੰ ਪ੍ਰਾਪਤ ਹੋਇਆ ਸੀ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਕੰਸ ਨੂੰ ਵੀ ਮਾਰ ਕੇ ਉਸ ਦਾ ਉਧਾਰ ਕੀਤਾ ਸੀ। ਇੱਕ ਹੋਰ ਉਦਾਹਰਣ ਪੇਸ਼ ਕਰਕੇ ਨਾਮਦੇਵ ਜੀ ਫਰਮਾਉਂਦੇ ਹਨ ਕਿ ਕਾਲੀਆ ਨਾਗ ਸੀ ਅਤੇ ਉਸ ਨੂੰ ਜੀਵਨ ਦਾਨ ਬਖਸ਼ਿਆ ਸੀ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐਸੇ ਹਰੀ ਨੂੰ ਨਾਮਦੇਵ ਸਦਾ ਸਿਮਰਦਾ ਹੈ ਅਤੇ ਪ੍ਰਣਾਮ ਵੀ ਕਰਦਾ ਹੈ, ਜਿਸ ਨੂੰ ਜਪਿਆਂ ਹਮੇਸ਼ਾਂ ਲਈ ਭੈ, ਡਰ, ਮੁਸੀਬਤਾਂ ਦੂਰ ਹੋ ਜਾਂਦੀਆਂ ਹਨ।

**ਭਾਵ ਅਰਥ**

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਇਹ ਫਰਮਾਉਂਦੇ ਹਨ ਕਿ ਪ੍ਰਭੂ ਦਾ ਸਿਮਰਨ ਕਰਨ ਨਾਲ ਸਾਰੇ ਦੁਸ਼ਟ ਪਾਪੀ ਵੀ ਤਰ ਗਏ ਹਨ ਅਤੇ ਸਿਮਰਨ ਦੀ ਬਰਕਤ ਨਾਲ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ ਅਤੇ ਨਾਮਦੇਵ ਇਸ ਪ੍ਰਭੂ ਨੂੰ ਸਦਾ ਨਮਸਕਾਰ ਕਰਦਾ ਹੈ।

---

ਨੋਟ: ਵੈਦਿਕ ਕਾਲ ਤੋਂ ਪਹਿਲਾਂ ਅਤੇ ਆਰੀਅਨ ਦੇ ਆਉਣ ਤੋਂ ਪਹਿਲਾਂ ਭਾਰਤ ਵਿਚ ਨਾਗ ਇਕ ਬਹਾਦਰ ਕੌਮ ਸੀ ਅਤੇ ਨਾਗ ਕੌਮ ਦਾ ਭਾਰਤ ਵਰਸ਼ ਵਿਚ ਰਾਜ ਵੀ ਰਿਹਾ ਸੀ।

## ਰਾਗੁ ਗੋਂਡ
## ਭੈਰਉ ਭੂਤ ਸੀਤਲਾ ਧਾਵੈ

**ਮੂਲ ਸ਼ਬਦ:-**

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧ ॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥੧ ॥ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥੨ ॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩ ॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪ ॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫ ॥੨ ॥੬ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 874)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਭੈਰਉ | =1. | ਪੁਰਾਣਾਂ ਅਨੁਸਾਰ ਅੰਧਕ ਰਾਖਸ਼ ਦੀ ਗਧਾ ਤੋਂ ਸ਼ਿਵ ਦਾ ਸਿਰ ਚਾਰ ਹਿੱਸਿਆਂ ਵਿਚ (ਖੰਡ) ਹੋ ਗਿਆ ਸੀ ਅਤੇ ਉਸ ਦੇ ਵਿਚੋਂ ਖ਼ੂਨ ਵਗਣ ਲੱਗਾ ਸੀ। ਇਸ ਖ਼ੂਨ ਦੀ ਧਾਰਾ ਵਿਚੋਂ ਭੈਰਉ ਦੀ ਉਤਪਤੀ ਹੋਈ ਸੀ। |
| | | 2. | ਤੰਤਰ ਅਨੁਸਾਰ ਅਤੇ ਪੁਰਾਣਾਂ ਅਨੁਸਾਰ ਇਸਦੀ ਸੰਖਿਆ ਅੱਠ ਦੱਸੀ ਜਾਂਦੀ ਹੈ। ਇਹ ਅੱਠ ਭੈਰਵ ਇਹ ਹਨ: – 1. ਅਸਤਾਂਗ, ਰੁਰੁ, ਚੰਡ, ਕਰੋਧ, ਉੱਨਮਤ, ਕਾਪਾਲ, ਭੀਸ਼ਣ ਅਤੇ ਸੰਹਾਰ। |
| | | 3. | ਪ੍ਰੰਤੂ ਪੁਰਾਣਾਂ ਅਨੁਸਾਰ ਇਹ ਅੱਠ ਭੈਰਵ ਇਸ ਪ੍ਰਕਾਰ |

ਹਨ। ਅਤਿਸਾਗ, ਸੰਹਾਰ, ਰੁਰੁ, ਕਾਲ, ਕਰੋਧ, ਤਾਮਰਚੂੜ, ਚੰਦ੍ਰਚੂੜ ਅਤੇ ਮਹਾਨ ਭੈਰਵ। ਰੁਦਰ ਮੂਰਤੀ, ਕਾਲ ਮੂਰਤੀ ਅਤੇ ਭੂਤਨਾਥ ਵੀ ਮੰਨੇ ਜਾਂਦੇ ਹਨ ਇਸ ਦਾ ਰੂਪ ਭਿਅੰਕਰ ਅਤੇ ਵਿਕਰਾਲ ਦਿਖਾਇਆ ਜਾਂਦਾ ਹੈ। ਇਸ ਦੀ ਸਵਾਰੀ ਕਾਲਾ ਕੁੱਤਾ ਕਹੀ ਜਾਂਦੀ ਹੈ। ਭੈਰੋ ਦਾ ਇੱਕ ਮੰਦਰ ਜੰਮੂ ਤੋਂ ਪਰ੍ਹੇ ਵੈਸ਼ਨੋ ਦੇਵੀ ਦੇ ਮੰਦਰ ਤੋਂ ਉਰੇ ਦੋ ਮੀਲ ਤੇ ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਭੈਰੋ ਦੀ ਅਤੇ ਦੁਰਗਾ ਦੀ ਲੜਾਈ ਵਿਚ ਭੈਰੋ ਮਾਰਿਆ ਗਿਆ ਸੀ। ਭੈਰੋ ਨੂੰ ਜਤੀ ਕਹਿ ਕੇ ਪੁਕਾਰਿਆ ਜਾਂਦਾ ਹੈ। ਜਿਹੜਾ ਕਿ ਤਥ-ਵਿਹੀਨ ਹੈ।

| | | | |
|---|---|---|---|
| 2. | ਸੀਤਲਾ | = | ਚੇਚਕ ਦੀ ਦੇਵੀ, ਇਸਦੀ ਸਵਾਰੀ ਖੋਤੇ ਦੀ ਮੰਨੀ ਗਈ ਹੈ। |
| 3. | ਖਰ ਵਾਹਨ | = | ਖੋਤੇ ਦੀ ਸਵਾਰੀ ਕਰਨ ਵਾਲਾ। |
| 4. | ਛਾਰੁ | = | ਖੇਹੁ, ਸੁਆਹ। |
| 5. | ਤਉ | = | ਤਾ। |
| 6. | ਰਮਈਆ | = | ਪਰਮਾਤਮਾ, ਪ੍ਰਭੂ, ਸ਼ਾਮ ਸੁੰਦਰ ਅਤੇ ਰਾਮ। |
| 7. | ਬਦਲਾਵਨਿ | = | ਬਦਲੇ ਵਿਚ, ਇਵਜ਼ ਵਿਚ, ਵੱਟੇ ਵਿੱਚ। |
| 8. | ਦੈ ਹਉ | = | ਦੇ ਦਿਆਂਗਾ । |
| 9. | ਸਿਵ ਸਿਵ | = | ਸ਼ਿਵਜੀ। |
| 10. | ਬਰਦ | = | ਬਲਦ, ਬੈਲ। |
| 11. | ਡਉਰੈ | = | ਡਮਰੂ। |
| 12. | ਮਹਾ ਮਾਈ | = | ਵੱਡੀ ਮਾਈ, ਪਾਰਬਤੀ। |
| 13. | ਸੈ | = | ਤੋਂ। |
| 14. | ਅਉਤਰੈ | = | ਜੰਮਦਾ, ਦੁਬਾਰਾ ਜਨਮ ਲੈਣਾ। |
| 15. | ਕਹੀਅਤ | = | ਕਹੀ ਜਾਂਦੀ। |
| 16. | ਆਦਿ ਭਵਾਨੀ | = | ਮੁੱਢ ਕਦੀਮ ਦੀ ਦੁਰਗਾ, ਸ਼ਿਵ ਪਤਨੀ ਪਾਰਬਤੀ। ਸਭ ਤੋਂ ਪਹਿਲਾਂ ਦਕਸ਼ ਪ੍ਰਜਾਪਤੀ ਦੇ ਘਰ ਵਿਚ ਸਤੀ ਦੇ ਰੂਪ ਵਿਚ ਇਸ ਦਾ ਜਨਮ ਹੋਇਆ ਅਤੇ ਇਸਨੇ ਤਪੱਸਿਆ ਕਰਕੇ ਸ਼ਿਵ ਜੀ ਨੂੰ ਵਰ ਦੇ ਰੂਪ ਵਿਚ ਪ੍ਰਾਪਤ ਕੀਤਾ ਸੀ। ਪਾਰਬਤੀ ਦੇ ਅਨੇਕਾਂ ਹੀ ਨਾਮ ਹਨ ਜਿਵੇਂ ਅੰਬਾ, ਅੰਬਿਕਾ, ਅਪਰਣਾਂ, ਆਰਿਆ, |

ਇਲਾ, ਉਮਾ, ਈਸ਼ਵਰੀ, ਕਤਯਾਨੀ, ਗੌਰੀ, ਗਿਰੀ ਜਾਂ ਚੰਡਿਕਾ, ਦਕਸ਼ਯਣੀ, ਦਸਯਸੁਤਾ, ਦੁਰਗਾ, ਭਵਾਨੀ, ਮੈਨਾਸੁਤਾ, ਮੁਡਾਨੀ, ਰੁਦਾਣੀ, ਸ਼ਰਵਣੀ, ਸ਼ੰਕਰਪ੍ਰਿਆ, ਸੈਲਨੰਦਿਨੀ, ਸਰਪਮੰਗਲਾ, ਸ਼ਿਹਵਾਹਨੀ, ਸ਼ਿਵਾ ਅਤੇ ਹਿਮਗਿਰੀ ਸੁਤਾ।

| | | | |
|---|---|---|---|
| 17. | ਚੜੇ | = | ਚੜ੍ਹ ਕੇ। |
| 18. | ਬਰੀਆ | = | ਵਾਰੀ। |
| 19. | ਛਪਾਨੀ | = | ਲੁਕ ਜਾਂਦੀ, ਛੁਪ ਜਾਂਦੀ ਹੈ। |
| 20. | ਗਹੁ | = | ਫੜ ਕੇ, ਪਕੜ ਕੇ, ਆਸਰਾ ਲੈ ਕੇ। |
| 21. | ਮੀਤਾ | = | ਹੇ ਮਿੱਤਰ। |
| 22. | ਇਉ | = | ਇਸੇ ਤਰ੍ਹਾਂ ਹੀ। |

**ਅਰਥ**

ਨਾਮਦੇਵ ਜੀ ਦਾ ਇਹ ਸ਼ਬਦ ਗੋਂਡ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੋ ਵਿਅਕਤੀ ਭੈਰੋ ਭੂਤ ਵਲ ਨੂੰ ਜਾਂਦਾ ਹੈ ਭਾਵ ਜੋ ਵਿਅਕਤੀ ਭੈਰੋ ਭੂਤ ਦੀ ਪੂਜਾ ਕਰਦਾ ਹੈ ਉਹ ਵਿਅਕਤੀ ਭੈਰੋ ਵਰਗਾ ਭੂਤ ਹੀ ਬਣ ਜਾਂਦਾ ਹੈ। ਜੋ ਵਿਅਕਤੀ ਚੇਚਕ ਦੀ ਦੇਵੀ ਮਾਤਾ ਦੀ ਪੂਜਾ ਕਰਦਾ ਹੈ ਉਹ ਵਿਅਕਤੀ ਸੀਤਲਾ ਦੇਵੀ ਵਾਂਗੂ ਖੋਤੇ ਦੀ ਸਵਾਰੀ ਕਰਦਾ ਰਹੇਗਾ ਅਤੇ ਉਹ ਵਿਅਕਤੀ ਖੋਤੇ ਵਾਂਗ ਹੀ ਖੇਹ ਉਡਾਂਉਂਦਾ ਨਜ਼ਰ ਆਵੇਗਾ।

ਨਾਮਦੇਵ ਜੀ ਇਸ ਸ਼ਬਦ ਵਿੱਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਂ ਤਾਂ ਕੇਵਲ ਇੱਕ ਰਾਮਈਆ ਦਾ ਹੀ ਨਾਮ ਜਪਦਾ ਹਾਂ ਜੋ ਬਹੁਤ ਹੀ ਸੁੰਦਰ ਹੈ। ਮੈਂ ਹੋਰ ਦੇਵਤਿਆਂ ਨੂੰ ਇਸ ਬਦਲੇ ਵਿਚ ਵਾਪਸ ਕਰ ਸਕਦਾ ਹਾਂ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਉਚਾਰਦੇ ਹਨ ਕਿ ਜੋ ਵਿਅਕਤੀ ਸ਼ਿਵਜੀ ਦੀ ਭਗਤੀ ਕਰਦਾ ਹੈ ਅਤੇ ਸ਼ਿਵ-ਸ਼ਿਵ ਹੀ ਪੁਕਾਰੀ ਜਾਂਦਾ ਹੈ ਉਹ ਵਿਅਕਤੀ ਸ਼ਿਵ ਵਾਂਗ ਹੀ ਬਲਦ ਉੱਤੇ ਚੜ੍ਹਿਆ ਰਹੇਗਾ ਅਤੇ ਡਮਰੂ ਹੀ ਵਜਾਉਂਦਾ ਰਹੇਗਾ ॥੧॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫੁਰਮਾਉਂਦੇ ਹਨ ਕਿ ਜੋ ਵਿਅਕਤੀ ਪਾਰਬਤੀ ਦੀ ਪੂਜਾ ਕਰਦਾ ਹੈ ਉਹ ਵਿਅਕਤੀ, ਮਨੁੱਖ ਤੋਂ ਜਨਾਨੀ ਬਣ ਕੇ ਜਨਮ ਲਵੇਗਾ ਕਿਉਂਕਿ ਮਨੁੱਖ ਜਿਸ ਵੀ ਇਸ਼ਟ ਦੀ ਪੂਜਾ ਕਰਦਾ ਹੈ ਉਹ ਉਸਦਾ ਹੀ ਰੂਪ ਬਣ ਜਾਂਦਾ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਅਗਲੇ ਅੰਗ ਵਿੱਚ ਫਰਮਾਉਂਦੇ ਹਨ ਕਿ ਪਾਰਬਤੀ ਨੂੰ ਆਦਿ ਭਵਾਨੀ ਕਿਹਾ ਜਾਂਦਾ ਹੈ। ਤੂੰ ਸਭ ਦੀ ਮੁੱਢ ਅਖਵਾਉਂਦੀ ਹੈ। ਤੂੰ ਵੀ ਆਪਣੇ ਭਗਤਾਂ ਨੂੰ ਮੁਕਤੀ ਦੇਣ ਵੇਲੇ ਪਤਾ ਨਹੀਂ ਕਿੱਥੇ ਲੁਕੀ ਰਹਿੰਦੀ ਹੈਂ। ਭਾਵ ਉਸ ਵੇਲੇ

ਤੂੰ ਵੀ ਲੁਕ ਛਿੱਪ ਜਾਂਦੀ ਹੈਂ। ਇਸਤੋਂ ਸਾਬਿਤ ਹੁੰਦਾ ਹੈ ਕਿ ਮੁਕਤੀ ਆਦਿ ਭਵਾਨੀ ਕੋਲ ਵੀ ਨਹੀਂ ਹੈ।

ਅੰਤ ਵਿਚ ਨਾਮਦੇਵ ਜੀ ਇਹ ਫਰਮਾਉਂਦੇ ਹਨ ਕਿ ਐ ਮਨੁੱਖ, ਗੁਰਮਤਿ ਵਾਲਾ ਰਸਤਾ ਜੋ ਸਤਿਗਿਰ ਨੇ ਸਿੱਖਿਆ ਲਈ ਦਿੱਤਾ ਹੈ ਉਹ ਹੀ ਪਰਮਾਤਮਾ ਦਾ ਨਾਮ ਓੜਕ ਤਕ ਓਟ ਰਹਿੰਦਾ ਹੈ ਅਤੇ ਇਹੋ ਹੀ ਧਾਰਮਿਕ ਪੁਸਤਕ ਗੀਤਾ ਦਾ ਵੀ ਸਾਰ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਭਗਤੀ ਕਰਨ ਲਈ ਦੇਵੀ ਦੇਵਤਿਆਂ ਨੂੰ ਕੋਈ ਵੀ ਮਹੱਤਤਾ ਨਹੀਂ ਦੇਣੀ ਚਾਹੀਦੀ। ਜੇਕਰ ਕੋਈ ਵਿਅਕਤੀ ਭੈਰਉ ਭੂਤ, ਜਾਂ ਸੀਤਲਾ ਦੇਵੀ, ਸ਼ਿਵਜੀ ਜਾਂ ਉਸ ਦੀ ਪਤਨੀ ਪਾਰਬਤੀ ਦੀ ਅਰਾਧਨਾ ਕਰਦਾ ਹੈ ਤਾਂ ਉਹ ਵਿਅਕਤੀ ਉਨ੍ਹਾਂ ਕੋਲੋਂ ਕੁਝ ਵੀ ਹਾਸਿਲ ਨਹੀਂ ਕਰ ਸਕਦਾ। ਅਸਲ ਭਗਤੀ ਗੁਰੂ ਦੁਆਰਾ ਬਤਾਇਆ ਰਸਤਾ ਹੀ ਹੈ ਜਿਸ ਰਾਹੀਂ ਗੁਰਮਤਿ ਦਾ ਸਹੀ ਰਸਤਾ ਹੀ ਮੰਜ਼ਿਲ ਉੱਤੇ ਲਿਜਾ ਸਕਦਾ ਹੈ। ਪਰਮਾਤਮਾ ਦਾ ਸਿਮਰਨ ਹੀ ਅਸਲੀ ਭਗਤੀ ਅਤੇ ਮੋਕਸ਼ ਦੀ ਪ੍ਰਾਪਤੀ ਹੈ।

# ਰਾਗੁ ਗੋਂਡ
# ਆਜੁ ਨਾਮੇ ਬੀਠਲੁ ਦੇਖਿਆ

**ਮੂਲ ਸ਼ਬਦ:-**

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧ ॥
ਪਾਂਡੇ ਤੁਮਰਾ ਮਹਾਦੇਉ
ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨ ॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩ ॥
ਹਿੰਦੂ ਅੰਨਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ ॥੪ ॥੩ ॥੭ ॥
(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 874)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਆਜੁ | = | ਅੱਜ, ਇਸ ਜਨਮ ਵਿੱਚ। |
| 2. | ਬੀਠਲੁ | = | ਨਾਮਦੇਵ ਜੀ ਦਾ ਇਸ਼ਟ, ਜਿਸ ਨੂੰ ਕਈ ਰੂਪਾਂ ਵਿਚ ਦੇਖੀਦਾ ਹੈ। ਕਦੀ ਕ੍ਰਿਸ਼ਨ ਮੁਰਾਰੀ, ਕਦੀ ਨਾਰਾਇਣ, ਕਦੀ ਮਹਾਂਦੇਵ ਅਤੇ ਕਦੀ ਗੋਬਿੰਦ ਦੇ ਰੂਪ ਵਿਚ ਦੇਖੀਦਾ ਹੈ। |
| 3. | ਰੇ | = | ਹੇ ਪਾਂਡੇ, ਹੇ ਪੰਡਤ, ਐ ਬ੍ਰਾਹਮਣ। |
| 4. | ਤੁਮਰੀ ਗਾਇਤ੍ਰੀ | = | ਗਾਇਤ੍ਰੀ ਇੱਕ ਬਹੁਤ ਹੀ ਪਵਿੱਤਰ ਮੰਤਰ ਮੰਨਿਆ ਜਾਂਦਾ ਹੈ। ਇਸ ਮੰਤਰ ਦਾ ਪਾਠ, ਬ੍ਰਾਹਮਣ, ਖੱਤਰੀ |

ਅਤੇ ਵੈਸ਼ ਜਾਤੀਆਂ ਲਈ ਲਾਜ਼ਮੀ ਮੰਨਿਆ ਜਾਂਦਾ ਹੈ ਪ੍ਰੰਤੂ ਸ਼ੂਦਰਾਂ ਲਈ ਇਸ ਸ਼ਬਦ ਦਾ ਉਚਾਰਣ ਮਨ੍ਹਾਂ ਹੈ। ਇਸ ਮੰਤਰ ਦਾ ਰਚੈਤਾ ਸਵਿਤਾ ਅਤੇ ਵਿਸ਼ਵਾ ਮਿੱਤਰ ਮੰਨੇ ਜਾਂਦੇ ਹਨ। ਗਾਇਤ੍ਰੀ ਮੰਤਰ ਦਾ ਅਰਥ ਹੈ ਕਿ ਸੂਰਜ ਦੇਵਤਾ ਸਭ ਨੂੰ ਜਿਵਾਉਂਦਾ ਹੈ, ਦੁਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਬੇਨਤੀ ਕਰਨ ਯੋਗ ਹੈ, ਪਾਪ ਨਾਸ਼ਕ ਹੈ ਜੋ ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧਿਆਨ ਕਰਦੇ ਹਾਂ।

2. ਪਦਮ ਪੁਰਾਣ ਵਿੱਚ ਇੱਕ ਕਥਾ ਹੈ ਕਿ ਇੱਕ ਵੇਰ ਬ੍ਰਹਮਾ ਯੱਗ ਕਰਨ ਲੱਗਾ ਸੀ ਅਤੇ ਆਪਣੀ ਇਸਤਰੀ ਸਾਵਿਤਰੀ ਨੂੰ ਬੁਲਾਉਣ ਲਈ ਇੰਦਰ ਨੂੰ ਭੇਜਿਆ ਕਿਉਂਕਿ ਅਰਧਾਂਗਨੀ ਤੋਂ ਬਿਨਾਂ ਯੱਗ ਹੋ ਹੀ ਨਹੀਂ ਸਕਦਾ ਸੀ। ਸਾਵਿਤਰੀ ਨੇ ਆਖਿਆ ਕਿ ਮੈਂ ਆਪਣੀਆਂ ਸਹੇਲੀਆਂ (ਲਕਸ਼ਮੀ ਆਦਿ) ਬਿਨਾਂ ਨਹੀਂ ਜਾ ਸਕਦੀ। ਜਦੋਂ ਇੰਦਰ ਖਾਲੀ ਆਇਆ, ਤਦ ਬ੍ਰਹਮਾ ਨੇ ਆਖਿਆ ਕਿ ਮੇਰੇ ਵਾਸਤੇ ਕੋਈ ਹੋਰ ਇਸਤਰੀ ਲਿਆਉ। ਇੰਦਰ ਨੇ ਮਾਤ ਲੋਕ ਤੋਂ ਇੱਕ ਗਵਾਲਣ (ਗੋਪੀ) ਲੈ ਆਂਦੀ, ਜਿਸ ਦਾ ਨਾਉਂ ਗਾਯਤ੍ਰੀ ਸੀ। ਬ੍ਰਹਮਾ ਨੇ ਉਸ ਨਾਲ ਗੰਧਰਵ ਵਿਆਹ ਕਰਕੇ ਯੱਗ ਪੂਰਾ ਕੀਤਾ।

ਗਾਇਤ੍ਰੀ ਜਾਂ ਗਾਯਤ੍ਰੀ ਦਾ ਰੂਪ ਇਉਂ ਦੱਸਿਆ ਹੈ ਕਿ ਇੱਕ ਹੱਥ ਵਿਚ ਮ੍ਰਿਗ ਦਾ ਸਿੰਗ ਅਤੇ ਦੂਜੇ ਵਿੱਚ ਕਮਲ ਹੈ। ਲਾਲ ਵਸਤਰ, ਗਲੇ ਮੋਤੀਆਂ ਦਾ ਹਾਰ, ਕੰਨਾਂ ਵਿਚ ਕੁੰਡਲ ਅਤੇ ਮੱਥੇ ਉੱਪਰ ਮੁਕਟ ਹੈ।

3. ਵੇਦ ਬ੍ਰਾਹਮਣ ਵਿਚ ਜ਼ਿਕਰ ਆਇਆ ਹੈ ਕਿ ਇੱਕ ਵਾਰ ਬ੍ਰਿਹਸਪਤਿ ਨੇ ਲੱਤ ਮਾਰ ਕੇ ਗਾਯਤ੍ਰੀ ਦਾ ਮੱਥਾ ਭੰਨ ਦਿੱਤਾ ਅਤੇ ਉਸ ਜਪਸ ਵਿੱਚੋਂ ਵਖਟਕਾਰ ਦੇਵਤਾ ਪੈਦਾ ਹੋ ਗਏ। ਗਾਯਤ੍ਰੀ ਨੂੰ ਵੇਦਾਂ ਦੀ ਮਾਤਾ ਲਿਖਿਆ ਹੈ। ਅਸਲ ਵਿਚ ਇਹ ਰਿਗਵੇਦ ਦਾ ਮੰਤਰ ਵਿਸ਼ਵਾਮਿਤ੍ਰ ਰਿਸ਼ੀ ਦੀ ਰਚਨਾ ਹੈ।

| | | | |
|---|---|---|---|
| 5. | ਲੋਧੇ | = | [1]ਇੱਕ ਕਾਸ਼ਤਕਾਰ ਜਾਤੀ ਜੋ ਪੰਜਾਬ ਵਿਚ ਅਤੇ ਖਾਸ ਕਰਕੇ ਯੁਮਨਾ ਦੇ ਕਿਨਾਰੇ ਦੀਆਂ ਬਸਤੀਆਂ ਵਿਚ ਪਾਈ ਜਾਂਦੀ ਹੈ। ਇਹ ਜਾਤੀ ਖੇਤੀ ਬਾੜੀ ਦੇ ਕੰਮ ਵਿੱਚ ਬਹੁਤ ਨਿਪੁੰਨ ਹੁੰਦੀ ਹੈ। ਕਈ ਵਿਦਵਾਨਾਂ ਨੇ ਇਸ ਦੇ ਦੋ ਭਾਵ ਦਸੇ ਹਨ ਜਿਵੇਂ: – |
| | | | ਲੋਧਾ (ਪਾਪ) ਦਾ ਖੇਤ ਗਾਇਤ੍ਰੀ ਖਾਂਦੀ ਸੀ। ਵਸ਼ਿਸ਼ਟ ਰਿਸ਼ੀ ਨੇ ਸਰਾਪ ਰੂਪੀ ਸੋਟਾ ਮਾਰਕੇ ਉਸਨੂੰ ਲੰਗੜੀ ਭਾਵ ਅਸਮਰਥ ਕਰ ਦਿੱਤਾ। ਵਿਸ਼ਵਾ ਮਿਤ੍ਰ, ਵਸ਼ਿਸ਼ਟ ਦੇ ਪੁੱਤਰਾਂ ਨੂੰ ਮਾਰ ਕੇ ਗਾਇਤ੍ਰੀ ਦੇ ਜਪ ਨਾਲ ਪਾਪ ਤੋਂ ਛੁਟਕਾਰਾ ਪਾਉਂਣਾ ਚਾਹੁੰਦਾ ਸੀ। ਵਸ਼ਿਸ਼ਟ ਨੇ ਗਾਯਤ੍ਰੀ ਦਾ ਪਾਪ ਦੂਰ ਕਰਨ ਵਾਲੀ ਸ਼ਕਤੀ ਨਸ਼ਟ ਕਰ ਦਿੱਤੀ ਸੀ। ਗਾਇਤ੍ਰੀ ਨੂੰ ਇੱਕ ਵੇਰ ਬਹੁਤ ਹੀ ਹੰਕਾਰ ਹੋ ਗਿਆ ਸੀ, ਜਿਸ ਤੇ ਬ੍ਰਹਮਾ ਨੇ ਸਰਾਪ ਦੇ ਕੇ ਉਸ ਨੂੰ ਗਊ ਦੀ ਜੂਨਿ ਵਿਚ ਪਾ ਦਿੱਤਾ। ਗਊ ਹੋਈ ਗਾਯਤ੍ਰੀ ਲੋਧੇ ਦਾ ਖੇਤ ਖਾ ਰਹੀ ਸੀ ਕਿ ਉਸ ਨੂੰ ਸੋਟਾ ਮਾਰਕੇ ਉਸ ਦੀ ਲੱਤ ਭੰਨ ਦਿੱਤੀ ਸੀ। |
| | | 2 | ਗਾਇਤ੍ਰੀ ਦੀ ਹੋਰ ਕਥਾ ਇਸ ਤਰ੍ਹਾਂ ਵੀ ਕਹੀ ਜਾਂਦੀ ਹੈ। ਗਿਆਨੀ ਲੋਕ ਲੋਧਾ ਦਾ ਅਰਥ ਜੁਲਾਹਾ ਭੀ ਕਰਦੇ ਹਨ। ਵਰਖਾ ਵਿਚ ਜੁਲਾਹੇ ਦੀ ਤਾਣੀ ਦੀ ਪਾਣ ਢਿੱਲੀ ਪੈ ਜਾਂਦੀ ਹੈ। ਵਾਸਤਵ ਵਿਚ ਇੱਥੇ ਲੋਧਾ ਕਾਸ਼ਤਕਾਰ ਜਾਤੀ ਦਾ ਬੋਧਕ ਹੈ। ਲੋਧੇ ਲੋਕ ਯਮੁਨਾ ਆਦਿ ਨਦੀਆਂ ਦੀ ਬਰੇਤੀ ਵਿਚ ਜ਼ਿਆਦਾ ਖੇਤੀ ਕਰਦੇ ਹਨ। ਵਰਖਾ ਵਿਚ ਬਰੇਤੀ ਰੁੜ੍ਹ ਜਾਣ ਤੇ ਲੋਧਾ ਵਿਰਲਾਪ ਕਰਦਾ ਹੈ ਕਿਉਂਕਿ ਉਸਦੀ ਖੇਤੀ ਰੁੜ੍ਹ ਜਾਂਦੀ ਹੈ।[1] |
| 6. | ਠੇਗਾ | = | ਸੋਟਾ। |
| 7. | ਲਾਂਗਤ | = | ਲੰਗੜੀ ਹੋ ਕੇ ਚੱਲਣਾ। |
| 8. | ਮਹਾਦੇਉ | = | ਸ਼ਿਵਜੀ। |
| 9. | ਧਉਲੇ | = | ਚਿੱਟੇ। |
| 10. | ਮੋਦੀ | = | ਭੰਡਾਰੀ। |
| 11. | ਵਾ ਕਾ | = | ਉਸਦਾ। |

ਫੁਟ ਨੋਟ:– ਮਹਾਨ ਕੋਸ਼, ਕਾਨ੍ਹ ਸਿੰਘ ਨਾਭਾ ਪੰਨਾ ੪੦੩ ਅਤੇ ਪ੍ਰਾਚੀਨ ਭਾਰਤੀਆ ਸੰਸਕ੍ਰਿਤ ਕੋਸ਼ ਪੰਨਾ ੧੦੧, ਮਹਾਨ ਕੋਸ਼ ਪੰਨਾ ੧੦੭੪

| | | | |
|---|---|---|---|
| 12. | ਸਰਬਰ | = | ਲੜਾਈ, ਜੰਗ। |
| 13. | ਜੋਇ | = | ਇਸਤਰੀ, ਪਤਨੀ। |

## ਅਰਥ

ਨਾਮਦੇਵ ਜੀ ਦਾ ਉਚਾਰਿਆ ਹੋਇਆ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਉਚਾਰਦੇ ਹਨ ਕਿ ਮੈਂ ਆਪਣਾ ਬਿਠੁੱਲ ਭਾਵ ਪ੍ਰਭੂ ਪਰਮਾਤਮਾ ਦੇਖ ਲਿਆ ਹੈ ਭਾਵ ਮੈਂ ਆਪਣੇ ਪ੍ਰਭੂ ਦੇ ਦਰਸ਼ਨ ਕਰ ਲਏ ਹਨ। ਪ੍ਰੰਤੂ ਹੇ ਪਾਂਡੇ, ਪੰਡਤ, ਬ੍ਰਾਹਮਣ ਤੂੰ ਮੂਰਖ ਹੀ ਰਿਹਾ। ਆ ਮੈਂ ਤੈਨੂੰ ਸਮਝਾਵਾਂ। ਹੇ, ਪਾਂਡੇ ਜਿਸ ਗਾਇਤ੍ਰੀ ਦਾ ਤੂੰ ਪਾਠ ਕਰਦਾ ਹੈਂ, ਜਿਸ ਮੰਤਰ ਵਿਚ ਤੇਰਾ ਵਿਸ਼ਵਾਸ ਹੈ ਜਿਸ ਨੂੰ ਤੂੰ ਪਵਿੱਤਰ ਮੰਨਦਾ ਹੈ ਉਹ ਤਾਂ ਇੱਕ ਲੋਧੇ ਭਾਵ ਕਾਸ਼ਤਕਾਰ ਦੇ ਖੇਤ ਵਿੱਚ ਚਰਦੀ ਸੀ। ਵਸ਼ਿਸ਼ਟ ਰਿਸ਼ੀ ਨੇ ਸੋਟਾ ਮਾਰ ਕੇ ਗਾਇਤ੍ਰੀ ਭਾਵ ਗਊ ਦੀ ਟੰਗ ਤੋੜ ਦਿੱਤੀ ਸੀ ਕਿਉਂਕਿ ਉਹ ਪਾਪ ਦਾ ਖੇਤ ਚਰਦੀ ਸੀ। ਵਸ਼ਿਸ਼ਟ ਰਿਸ਼ੀ ਨੇ ਜਦੋਂ ਸੋਟਾ ਮਾਰ ਕੇ ਉਸ ਦੀ ਟੰਗ ਹੀ ਤੋੜ ਦਿੱਤੀ ਸੀ ਤਾਂ ਉਹ ਲੰਗੜੀ ਹੋ ਕੇ ਚਲਦੀ ਸੀ। ਇਸ ਦਾ ਭਾਵ ਇਹ ਹੈ ਕਿ ਗਾਇਤ੍ਰੀ ਮੰਤਰ ਦਾ ਵੀ ਕੋਈ ਮਹੱਤਵ ਨਹੀਂ ਕਿਉਂਕਿ ਉਹ ਵੀ ਕੋਈ ਵਿਸ਼ੇਸ਼ ਗੁਣਾਂ ਦੀ ਧਾਰਨੀ ਨਹੀਂ ਹੈ ॥੧॥

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਹੇ ਪੰਡਤ, ਪਾਂਡੇ, ਬ੍ਰਾਹਮਣ, ਮੈਂ ਤੇਰਾ ਮਹਾਂਦੇਵ ਵੀ ਚੰਗੀ ਤਰ੍ਹਾਂ ਦੇਖਿਆ ਹੋਇਆ ਹੈ। ਮੈਂ ਉਸ ਨੂੰ ਵੀ ਚੰਗੀ ਤਰ੍ਹਾਂ ਪਰਖਿਆ ਹੋਇਆ ਹੈ। ਮੈਂ ਉਸ ਨੂੰ ਚਿੱਟੇ ਬਲਦ ਉੱਤੇ ਆਉਂਦਾ ਦੇਖਿਆ ਸੀ। ਤੇਰਾ ਮਹਾਂਦੇਵ ਜਿਸ ਨੂੰ ਤੂੰ ਆਪਣਾ ਇਸ਼ਟ ਮੰਨਦਾ ਹੈਂ, ਇੱਕ ਵਾਰੀ ਇੱਕ ਭੰਡਾਰੀ ਨੇ ਘਰ ਭੋਜਨ ਖਾਣ ਲਈ ਬੁਲਾਇਆ ਸੀ। ਮਹਾਂਦੇਵ ਸ਼ਿਵ ਨੂੰ ਉਹ ਭੋਜਨ ਪਸੰਦ ਨਹੀਂ ਆਇਆ ਤਾਂ ਉਸੇ ਸ਼ਿਵ ਨੇ ਉਸਦਾ ਲੜਕਾ ਮਾਰ ਦਿੱਤਾ ਸੀ। ਸ਼ਿਵ ਇੱਕ ਗੁਸੈਖੋਰ ਹੈ ਇਸ ਲਈ ਤੈਨੂੰ ਉਸ ਆਪਣੇ ਇਸ਼ਟ ਤੋਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਣਾ। ਹੇ ਪਾਂਡੇ ਇਸ ਲਈ ਤੈਨੂੰ ਤੇਰੇ ਬਿੱਠੁਲ ਦੇ ਦਰਸ਼ਨ ਨਹੀਂ ਹੁੰਦੇ। ਮੈਂ ਆਪਣੇ ਬਿਠੁਲ ਦੇ ਦਰਸ਼ਨ ਕਰ ਲਏ ਹੋਏ ਹਨ। ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਹੇ ਪੰਡਿਤ/ ਬ੍ਰਾਹਮਣ ਜਾਂ ਪਾਂਡੇ ਮੈਂ ਤੇਰਾ ਰਾਮਚੰਦਰ ਵੀ ਆਉਂਦਾ ਦੇਖ ਲਿਆ ਹੈ, ਜਿਸ ਵਿਚ ਤੇਰਾ ਅਟੱਲ ਵਿਸ਼ਵਾਸ ਹੈ, ਜਿਸ ਨੂੰ ਤੂੰ ਆਪਣਾ ਇਸ਼ਟ ਮੰਨ ਕੇ ਪੂਜਾ ਕਰਦਾ ਹੈਂ। ਹੇ ਪੰਡਿਤ ਉਸ ਬਾਰੇ ਵੀ ਮੈਥੋਂ ਸੁਣ। ਰਾਮਚੰਦਰ ਜੀ ਦੀ ਰਾਵਣ ਦੇ ਨਾਲ ਇਸ ਲਈ ਲੜਾਈ ਹੋਈ ਸੀ ਕਿ ਰਾਮਚੰਦਰ ਜੀ ਨੇ ਆਪਣੀ ਪਤਨੀ ਗੁਆ ਲਈ ਸੀ ਭਾਵ ਰਾਵਣ ਚੁੱਕ ਕੇ ਲੈ ਗਿਆ ਸੀ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਹਿੰਦੂ ਅੰਨ੍ਹਾਂ ਹੈ ਕਿਉਂਕਿ ਉਹ ਆਪਣੀਆਂ ਦੋਵੇਂ ਅੱਖਾਂ ਹੀ ਗੁਆ ਬੈਠਾ ਹੈ। ਪਹਿਲੀ ਅੱਖ ਅਧਿਆਤਮਿਕ ਰੂਪੀ ਅੱਖ ਹੈ। ਹਿੰਦੂ ਅਧਿਆਤਮਿਕ ਪੱਖੋਂ ਅੰਨ੍ਹਾਂ ਹੈ। ਉਹ ਆਪਣੀ ਅਧਿਆਤਮਿਕਤਾ ਵਿਚ ਵੀ ਸੰਪੂਰਣ ਨਹੀਂ ਜੇਕਰ ਉਹ ਅਧਿਆਤਮਿਕ ਪੱਖੋਂ ਊਣਾ ਹੈ ਤਾਂ ਸਮਝੋ ਕਿ ਉਹ ਆਪਣੀ ਇੱਕ ਅੱਖ ਗੁਆ ਬੈਠਾ ਹੈ। ਦੂਸਰੀ ਅੱਖ ਜੋ ਮੰਨੀ ਜਾਂਦੀ ਹੈ ਕਿ ਉਹ ਸਾਮਾਜਿਕ ਪੱਖੋਂ ਹੈ। ਸਾਮਾਜਿਕ ਪੱਖੋਂ ਉਹ ਊਚ-ਨੀਚ, ਵਿੱਚ ਵਿਸ਼ਵਾਸ ਰੱਖਦਾ ਹੈ। ਦੂਸਰਿਆਂ ਵਿਅਕਤੀਆਂ ਨੂੰ ਉਹ ਤਿੰਨ ਸਿਧਾਂਤ ਦੇਣ ਲਈ ਕਦੀ ਵੀ ਤਿਆਰ ਨਹੀਂ। ਇਹ ਸਿਧਾਂਤ

ਹਨ, ਸਮਾਨਤਾ, ਭਾਈਚਾਰਾ ਅਤੇ ਬਰਾਬਰੀ। ਨਾਮਦੇਵ ਜੀ ਉਸ ਵੇਲੇ ਊਚ-ਨੀਚ ਅਤੇ ਅਸਮਾਨਤਾ ਦੇ ਸ਼ਿਕਾਰ ਹੋ ਚੁੱਕੇ ਹੋਏ ਸਨ। ਜਦੋਂ ਉਹ ਭਗਤੀ ਕਰਨ ਲਈ ਜਾਂ ਮੰਦਰ ਵਿਚ ਪੂਜਾ ਕਰਨ ਗਏ ਸਨ ਤਾਂ ਉਸ ਵੇਲੇ ਉਨ੍ਹਾਂ ਦੇ ਮਨ ਉੱਤੇ ਕਿੰਨੀ ਸੱਟ ਵੱਜੀ ਹੋਈ ਹੋਵੇਗੀ। ਇਸ ਲਈ ਨਾਮਦੇਵ ਜੀ ਨੇ ਹਿੰਦੂ ਨੂੰ ਅੰਨ੍ਹਾਂ ਕਿਹਾ ਹੈ ਕਿਉਂਕਿ ਉਹ ਅਧਿਆਤਮਿਕ ਪੱਖੋਂ ਵੀ ਖਾਲੀ ਅਤੇ ਸਾਮਾਜਿਕ ਪੱਖੋਂ ਬਿਲਕੁਲ ਹੀ ਖਾਲੀ ਹੈ।

ਨਾਮਦੇਵ ਜੀ ਨੇ ਤੁਰਕੂ ਭਾਵ ਮੁਸਲਮਾਨ ਨੂੰ ਕਾਣਾ ਕਿਹਾ ਹੈ। ਇੱਕ ਤੁਰਕੂ ਭਾਵ ਮੁਸਲਮਾਨ ਆਪਣੇ ਧਰਮ ਪ੍ਰਤੀ ਸੁਚੇਤ ਤਾਂ ਹੈ ਪ੍ਰੰਤੂ ਉਹ ਵੀ ਮਸੀਤਾਂ ਵਿਚ ਹੀ ਆਪਣੇ ਅੱਲ੍ਹਾ ਨੂੰ ਵੱਸਦਾ ਸਮਝ ਬੈਠਾ ਹੈ। ਮੁਸਲਮਾਨ, ਆਪਣੇ ਸਮਾਜ ਵਿਚ ਊਚ-ਨੀਚ ਵਿਚ ਵਿਸ਼ਵਾਸ ਨਹੀਂ ਰੱਖਦਾ। ਇੱਕ ਮੁਸਲਮਾਨ ਸਾਮਾਜਿਕ ਤਿੰਨ ਸਿਧਾਂਤਾਂ ਪ੍ਰਤੀ ਸੁਚੇਤ ਹੁੰਦਾ ਹੋਇਆ, ਅੰਸ਼ਿਕ ਤੌਰ ਤੇ ਪ੍ਰਵਾਨ ਕਰਨ ਨੂੰ ਸਹਿਮਤ ਹੁੰਦਾ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਹਿੰਦੂ ਦੇਹੁਰਾ ਭਾਵ ਮੰਦਰਾਂ ਨੂੰ ਪੂਜਦੇ ਹਨ ਅਤੇ ਮੰਦਰਾਂ ਵਿਚੋਂ ਹੀ ਪਰਮਾਤਮਾ ਨੂੰ ਲੱਭਦੇ ਫਿਰਦੇ ਹਨ। ਮੁਸਲਮਾਨ ਵੀ ਮਸੀਤਾਂ ਵਿਚ ਅੱਲਾ ਨੂੰ ਕੈਦ ਕਰੀ ਬੈਠੇ ਹਨ ਜਦੋਂ ਕਿ ਪਰਮਾਤਮਾ, ਅੱਲਾ ਨਾ ਮੰਦਰ ਵਿਚ ਅਤੇ ਨਾ ਹੀ ਮਸੀਤ ਵਿਚ ਕੈਦ ਹੈ।

ਨਾਮਦੇਵ ਅੰਤ ਵਿੱਚ ਫਰਮਾਉਂਦੇ ਹਨ ਕਿ ਮੈਂ ਉਸ ਪਰਮਾਤਮਾ ਜਾਂ ਅੱਲ੍ਹਾ ਨੂੰ ਸੇਵਿਆ ਹੈ ਜਾਂ ਉਸਦੀ ਭਗਤੀ ਕੀਤੀ ਹੈ ਜਿਹੜਾ ਨਾ ਤਾਂ ਦੇਹੁਰਾ ਵਿਚ ਕੈਦ ਹੈ ਅਤੇ ਨਾ ਹੀ ਮਸੀਤ ਵਿਚ ਕੈਦ ਹੈ। ਨਾਮਦੇਵ ਜੀ ਦਾ ਪ੍ਰਭੂ, ਨਾਮਦੇਵ ਜੀ ਦਾ ਬਿਠੁੱਲ ਸਭ ਜਗ੍ਹਾ ਵਿਆਪਕ ਹੈ ਉਹ ਘਟ-ਘਟ ਵਿਚ ਨਿਵਾਸ ਕਰਦਾ ਹੈ, ਉਹ ਬੇਅੰਤ ਹੈ, ਬੇਪ੍ਰਵਾਹ ਹੈ, ਇਸ ਲਈ ਨਾਮਦੇਵ ਦਾ ਇਸ਼ਟ ਮੰਦਰਾਂ ਮਸੀਤਾਂ ਵਿਚ ਕੈਦ ਨਾ ਹੋ ਕੇ ਇੱਕ ਸਰਬ ਵਿਆਪਕ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਪਰਮਾਤਮਾ ਜਾਂ ਅੱਲ੍ਹਾ ਨਾ ਤਾਂ ਮੰਦਰਾਂ ਵਿਚ ਅਤੇ ਨਾ ਹੀ ਮਸੀਤਾਂ ਵਿਚ ਕੈਦ ਹੁੰਦਾ ਹੈ। ਗਾਇਤ੍ਰੀ ਦਾ ਪਾਠ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸ਼ਿਵ ਜੀ ਜਾਂ ਰਾਮਚੰਦਰ ਜੀ ਦੀ ਪੂਜਾ ਵੀ ਪਰਮਾਤਮਾ ਦੀ ਪ੍ਰਾਪਤੀ ਦੇ ਮਾਰਗ ਨਹੀਂ ਮੰਨੇ ਜਾ ਸਕਦੇ। ਨਾਮਦੇਵ ਜੀ ਨੇ ਹਿੰਦੂ ਨੂੰ ਅੰਨ੍ਹਾਂ ਅਤੇ ਮੁਸਲਮਾਨ ਨੂੰ ਕਾਣਾ ਕਿਹਾ ਹੈ। ਨਾਮਦੇਵ ਜੀ ਦਾ ਪ੍ਰਭੂ ਹਰ ਜਗ੍ਹਾ ਵਿਆਪਕ ਹੈ ਉਸਦੀ ਹੀ ਪੂਜਾ ਸਾਰਥਕ ਮੰਨੀ ਜਾ ਸਕਦੀ ਹੈ।

## ੴ ਸਤਿਗੁਰਪ੍ਰਸਾਦਿ
## ਬਾਣੀ ਨਾਮਦੇਉ ਜੀ ਕੀ ਰਾਮਕਲੀ ਘਰੁ ੧
## ਆਨੀਲੇ ਕਾਗਦੁ ਕਾਟੀਲੇ ਗੂਡੀ

### ਮੂਲ ਸ਼ਬਦ

ਆਨੀਲੇ ਕਾਗਦੁ ਕਾਟੀਲੇ ਗੂਡੀ
ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ
ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਲੇ ਊਦਕ
ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ
ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ
ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ
ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ
ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ
ਚੀਤੁ ਸੁ ਬਾਰਿਕ ਰਾਖੀਅਲੇ ॥੪॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 972)

### ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਆਨੀਲੇ | = | ਲਿਆਂਦਾ। |
| 2. | ਕਾਗਦੁ | = | ਕਾਗਜ਼। |
| 3. | ਕਾਟੀਲੇ | = | ਕੱਟ ਕੇ। |

| | | | |
|---|---|---|---|
| 4. | ਮਧੇ | = | ਵਿਚ, ਮੱਧ-ਵਿਚਕਾਰ। |
| 5. | ਭਰਮੀਅਲੇ | = | ਉਡਾਈ। |
| 6. | ਬਾਤ ਬਤਊਆ | = | ਗੱਲਬਾਤ, ਗੱਪਾਂ। |
| 7. | ਬੇਧੀਅਲੇ | = | ਰੁੱਝ ਗਿਆ, ਵਿਝ ਗਿਆ, ਵਿਅੱਸਤ ਹੋਣਾ। |
| 8. | ਕਨਿਕ | = | ਸੋਨਾ। |
| 9. | ਕਲਾ | = | ਹੁਨਰ, ਕਨਿਕ ਕਲਾ, ਸੋਨੇ ਦਾ ਕਾਰੀਗਰ, ਸੁਨਿਆਰਾ। |
| 10. | ਮਾਂਡੀਅਲੇ | = | ਜੁੜਿਆ ਹੋਇਆ, ਇਕਾਗਰਤਾ। |
| 11. | ਕੁੰਭੁ | = | ਘੜਾ। |
| 12. | ਊਦਕ | = | ਪਾਣੀ। |
| 13. | ਭਰਾਈਲੇ | = | ਭਰਨਾ। |
| 14. | ਰਾਜ ਕੁਆਰਿ | = | ਜੁਆਨ ਕੁੜੀਆਂ। |
| 15. | ਪੁਰੰਦਰੀਏ | = | ਪਿੰਡ ਜਾਂ ਸ਼ਹਿਰ ਦੀਆਂ ਕੁੜੀਆਂ। |
| 16. | ਹਸਤ | = | ਹਸਦੀਆਂ। |
| 17. | ਬਿਨੋਦ | = | ਹਾਸਾ- ਠੱਠਾ ਕਰਨਾ, ਮਜ਼ਾਕ ਕਰਨੇ। |
| 18. | ਮੰਦਰ | = | ਘਰ, ਮਕਾਨ। |
| 19. | ਦੁਆਰ ਦਸ | = | ਦਸ ਬੂਹਿਆਂ ਵਾਲਾ। |
| 20. | ਗਊ ਚਰਾਵਨੇ ਛਾਡੀਅਲ | = | ਇਸ ਘਰ ਵਿਚੋਂ ਗਊਆਂ ਬਾਹਰ ਘਾਹ-ਪੱਠਾ ਚਰਨ ਜਾਂਦੀਆਂ ਹਨ। |
| 21. | ਪਾਲਨ | = | ਪੰਘੂੜਾ। |
| 22. | ਪਾਉਢੀਅਲੇ | = | ਪਾਉਂਦੀ ਹੈ। |
| 23. | ਕਾਜ ਬਿਰੂਧੀ | = | ਕੰਮ ਕਾਜ ਵਿਚ ਰੁਝੀ ਹੋਈ, ਕੰਮ ਵਿੱਚ ਵਿਅੱਸਤ। |
| 24. | ਤ੍ਰਿਲੋਚਨ | = | ਇੱਕ ਭਗਤ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਮਹਾਤਮਾ ਵੈਸ਼ਯ ਜਾਤੀ ਦਾ ਬਾਰਮੀ (ਜ਼ਿਲਾ ਸ਼ੋਲਾਪੁਰ) ਦਾ ਵਸਨੀਕ ਸੀ। ਇਸ ਦਾ ਜਨਮ ਸੰਮਤ 1325 ਭਾਵ ਸੰਨ 1268 ਵਿਚ ਹੋਇਆ ਸੀ। ਇਸ ਦਾ ਨਾਮ ਤ੍ਰਿਲੋਚਨ ਵੀ ਲਿਖਿਆ ਮਿਲਦਾ ਹੈ। ਗੁਰੂ ਰਵਿਦਾਸ ਜੀ ਦਾ ਇੱਕ ਸ਼ਬਦ ਜੋ ਮਾਰੂ ਰਾਗ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਵਿੱਚ "ਤਿਲੋਚਨ" ਸ਼ਬਦ ਦਾ ਪ੍ਰਯੋਗ ਕੀਤਾ ਹੈ। ਪ੍ਰੰਤੂ ਨਾਮਦੇਵ ਜੀ ਨੇ ਇਸ ਤਰ੍ਹਾਂ |

ਲਿਖਿਆ ਹੋਇਆ ਹੈ- ਤ੍ਰਿਲੋਚਨ। ਤਿਲੋਚਨ ਜਾਂ ਤ੍ਰਿਲੋਚਨ ਦਾ ਅਰਥ ਤਿੰਨ ਨੇਤਰਾਂ ਵਾਲਾ ਜਿਸ ਨੂੰ ਸ਼ਿਵ ਜੀ ਵੀ ਕਿਹਾ ਜਾਂਦਾ ਹੈ। ਇਹ ਦੋਨੋਂ ਸ਼ਬਦ ਇੱਕ ਵਿਅਕਤੀ ਦੇ ਨਾਮ ਦੇ ਹੀ ਸੂਚਕ ਹਨ।

25. ਬਾਰਿਕ = ਬਾਲਕ।

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਰਾਮ ਕਲੀ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਸ਼ਬਦ ਨਾਮਦੇਵ ਜੀ ਨੇ ਆਪਣੇ ਸਮਕਾਲੀ ਭਗਤ ਤ੍ਰਿਲੋਚਨ ਜੀ ਨੂੰ ਸੰਬੋਧਨ ਕਰਕੇ ਉਚਾਰਿਆ ਹੋਇਆ ਹੈ। ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਦੋਨੋਂ ਹੀ ਸਮਕਾਲੀ ਅਤੇ ਮਹਾਰਾਸ਼ਟਰ ਦੇ ਨਿਵਾਸੀ ਸਨ। ਨਾਮਦੇਵ ਜੀ ਦਾ ਬੰਬਈ ਦੇ ਇਲਾਕੇ ਜ਼ਿਲਾ ਸਿਤਾਰਾ ਵਿਚ ਨਰਸੀ ਬਾਮਨੀ ਪਿੰਡ ਵਿਚ ਦਾਮਸ਼ੇਟੀ ਛੀਂਬੇ ਦੇ ਘਰ ਗੋਨਾਬਾਈ ਦੇ ਉਦਰ ਤੋਂ ਸੰਮਤ 1328 ਭਾਵ ਸੰਨ 1270 ਨੂੰ ਜਨਮ ਹੋਇਆ ਸੀ ਜਦੋਂ ਕਿ ਤ੍ਰਿਲੋਚਨ ਜੀ ਦਾ ਜਨਮ ਸੰਨ 1268 ਨੂੰ ਬਾਰਸੀ ਜ਼ਿਲਾ ਸ਼ੋਲਾਪੁਰ ਵਿਚ ਹੋਇਆ ਸੀ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹੇ ਭਾਈ ਤ੍ਰਿਲੋਚਨ ਵੇਖ ਜਿਵੇਂ ਇੱਕ ਲੜਕਾ ਪਹਿਲੋਂ ਕਾਗਦੁ ਭਾਵ ਕਾਗਜ਼ ਬਾਜ਼ਾਰੋਂ ਲਿਆਉਂਦਾ ਹੈ, ਉਸ ਨੂੰ ਕੱਟ ਕੇ ਗੁੱਡੀ ਤਿਆਰ ਕਰਦਾ ਹੈ ਭਾਵ ਪਤੰਗ ਬਣਾਉਂਦਾ ਹੈ ਅਤੇ ਅਕਾਸ਼ ਵਿਚ ਉਸ ਗੁੱਡੀ ਜਾਂ ਪਤੰਗ ਨੂੰ ਚੜ੍ਹਾਉਂਦਾ ਹੈ। ਉਹ ਲੜਕਾ ਆਪਣੇ ਪੰਜਾਂ ਕੁ ਸਾਥੀਆਂ ਨਾਲ ਗੱਲਾਂ ਬਾਤਾਂ ਵੀ ਕਰੀ ਜਾਂਦਾ ਹੈ, ਪ੍ਰੰਤੂ ਉਸ ਲੜਕੇ ਦੀ ਨਿਗ੍ਹਾ ਗੁੱਡੀ ਦੀ ਡੋਰੀ ਵਿੱਚ ਹੀ ਟਿਕੀ ਰਹਿੰਦੀ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਨਾਮੇ ਨੇ ਭਾਵ ਮੈਂ ਆਪਣਾ ਮਨ ਰਾਮ ਦੇ ਨਾਮ ਨਾਲ ਇਸ ਤਰ੍ਹਾਂ ਬੰਨ੍ਹਿਆ ਹੋਇਆ ਹੈ, ਜਾਂ ਜੋੜਿਆ ਹੋਇਆ ਹੈ, ਜਿਵੇਂ ਇੱਕ ਸੋਨੇ ਦੇ ਕਾਰੀਗਰ ਨੇ ਆਪਣੀ ਮਨ ਕੁਠਾਲੀ ਵਿਚ ਪਏ ਹੋਏ ਸੋਨੇ ਵਿਚ ਜੜਿਆ ਹੋਇਆ ਹੋਵੇ, ਭਾਵੇਂ ਉਹ ਹੋਰਨਾਂ ਵਿਅਕਤੀਆਂ ਨਾਲ ਗੱਲਾਂ ਵੀ ਕਿਉਂ ਨਾ ਕਰਦਾ ਹੋਵੇ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੇਰਾ ਮਨ ਪਰਮਾਤਮਾ ਨਾਲ ਇਸ ਤਰ੍ਹਾਂ ਜੁੜਿਆ ਹੋਇਆ ਹੈ, ਜਿਵੇਂ ਜੁਆਨ ਲੜਕੀਆਂ (ਪਿੰਡ ਦੀਆਂ ਜਾਂ ਸ਼ਹਿਰ ਦੀਆਂ) ਸਿਰ ਉੱਤੇ ਪਾਣੀ ਨਾਲ ਭਰੇ ਹੋਏ ਘੜੇ ਰੱਖ ਕੇ ਹਸਦੀਆਂ ਖੇਲ੍ਹਦੀਆਂ ਅਤੇ ਮਖੌਲ ਕਰਦੀਆਂ ਆਉਂਦੀਆਂ ਜਾਂਦੀਆਂ ਹਨ, ਪ੍ਰੰਤੂ ਉਹਨਾਂ ਦਾ ਆਪਣਾ ਚਿੱਤ ਹਮੇਸ਼ਾਂ ਆਪਣੇ ਘੜੇ ਵਿਚ ਹੀ ਰਹਿੰਦਾ ਹੈ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿੱਚ ਅੱਗੋਂ ਰਹੱਸਮਈ ਤਰੀਕੇ ਨਾਲ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਇੱਕ ਘਰ ਹੈ ਅਤੇ ਉਸਦੇ ਦਸ ਬੂਹੇ ਹੋਣ ਅਤੇ ਉਸ ਘਰ ਦਾ ਵਿਅਕਤੀ ਆਪਣੀਆਂ ਗਊਆਂ ਪੰਜਾਂ ਕੋਹਾਂ ਤੇ ਜਾ ਕੇ ਚਾਰਦਾ ਹੋਵੇ ਅਤੇ ਗਊਆਂ ਵੀ ਚਰਦੀਆਂ ਹੋਣ ਪ੍ਰੰਤੂ ਉਨ੍ਹਾਂ ਗਊਆਂ ਦਾ ਧਿਆਨ ਹਮੇਸ਼ਾਂ ਆਪਣੇ ਬੱਚਿਆਂ ਵਿਚ ਹੀ ਰਹਿੰਦਾ ਹੈ। ਨਾਮਦੇਵ ਜੀ ਇਸ ਸ਼ਬਦ ਨੂੰ ਰਹੱਸਮਈ ਤਰੀਕੇ ਨਾਲ ਤਸ਼ਬੀਹ ਦੇ ਕੇ ਬਿਆਨ ਕਰਦੇ ਹਨ ਕਿ ਮੇਰੇ ਸਰੀਰ ਦੇ ਹੀ ਦਸ ਇੰਦਰੀਆਂ ਵਾਲੇ ਇਸ ਸਰੀਰ ਵਿਚੋਂ ਮੇਰੇ

ਗਿਆਨ ਇੰਦਰੇ ਸਰੀਰ ਦੇ ਨਿਰਬਾਹ ਲਈ ਕੰਮ ਕਾਰ ਕਰਦੇ ਹਨ ਪ੍ਰੰਤੂ ਮੇਰੀ ਸੁਰਤਿ ਆਪਣੇ ਪ੍ਰਭੂ ਚਰਨਾਂ ਵਿਚ ਹੀ ਲੱਗੀ ਰਹਿੰਦੀ ਹੈ।

ਕਈ ਵਿਦਵਾਨਾਂ ਨੇ ਇੰਦਰੀਆਂ ਨੂੰ ਦੋ ਭਾਗਾਂ ਵਿਚ ਵੰਡਿਆ ਹੈ। ਪੰਜ ਗਿਆਨ ਇੰਦਰੇ ਅਤੇ ਪੰਜ ਕਰਮ ਇੰਦਰੇ।

ਪ੍ਰੰਤੂ ਕਈ ਵਿਦਵਾਨਾਂ ਨੇ ਅੰਤਹਕਰਣ ਮਿਲਾਕੇ ਗਿਆਰਾਂ ਇੰਦਰੀਆਂ ਵੀ ਲਿਖੀਆਂ ਹਨ।

ਨਾਮਦੇਵ ਜੀ ਅਖੀਰ ਵਿਚ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਤ੍ਰਿਲੋਚਨ ਸੁਣ, ਜਿਸ ਤਰ੍ਹਾਂ ਇੱਕ ਮਾਂ ਆਪਣੇ ਬਾਲਕ ਨੂੰ ਪੰਘੂੜੇ ਵਿਚ ਪਾ ਕੇ ਆਪ ਅੰਦਰ ਬਾਹਰ ਕੰਮ ਕਾਜ ਵਿਚ ਰੁੱਝੀ ਹੋਈ ਵੀ ਆਪਣਾ ਚਿੱਤ ਹਮੇਸ਼ਾਂ ਆਪਣੇ ਬਾਲਕ ਦੇ ਵਿਚ ਹੀ ਰੱਖਦੀ ਹੈ। ਨਾਮਦੇਵ ਜੀ ਦਾ ਪ੍ਰਭੂ ਪ੍ਰਤੀ ਇਸ ਤਰ੍ਹਾਂ ਹੀ ਪਿਆਰ ਸੰਕਲਪ ਹੈ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਸੱਚੀ ਪ੍ਰੀਤ ਦੀ ਵਿਆਖਿਆ ਕਰਦੇ ਹੋਏ ਦ੍ਰਿਸ਼ਟਾਂਤਾਂ ਰਾਹੀਂ ਬਿਆਨ ਕਰਦੇ ਹਨ ਕਿ ਗੁੱਡੀ ਚੜ੍ਹਾਉਣ ਵਾਲੇ ਬੱਚਿਆਂ ਦਾ ਧਿਆਨ ਹਮੇਸ਼ਾਂ ਡੋਰ ਵਿਚ ਰਹਿੰਦਾ ਹੈ, ਸੋਨੇ ਦੇ ਕੰਮ ਕਰਨ ਵਾਲੇ ਸੁਨਿਆਰੇ ਦਾ ਧਿਆਨ ਹਮੇਸ਼ਾਂ ਸੋਨੇ ਵਿਚ ਹੀ ਰਹਿੰਦਾ ਹੈ, ਪਾਣੀ ਭਰਦੀਆਂ ਜੁਆਨ ਕੁੜੀਆਂ ਦਾ ਧਿਆਨ ਹਮੇਸ਼ਾਂ ਆਪਣੇ ਆਪਣੇ ਘੜੇ ਜਾਂ ਗਾਗਰ ਵਿਚ ਹੀ ਰਹਿੰਦਾ ਹੈ, ਖੇਤਾਂ ਵਿਚ ਚਰਨ ਗਈਆਂ ਗਊਆਂ ਦਾ ਧਿਆਨ ਹਮੇਸ਼ਾਂ ਆਪਣੇ-ਆਪਣੇ ਵੱਛੇ ਵਿੱਚ ਰਹਿੰਦਾ ਹੈ। ਨਾਮਦੇਵ ਜੀ ਨੇ ਸੱਚੀ ਪ੍ਰੀਤ ਦਾ ਸੰਕਲਪ ਇਸ ਤਰ੍ਹਾਂ ਦਾ ਬਿਆਨ ਕੀਤਾ ਹੈ।

## ਰਾਗੁ ਰਾਮਕਲੀ
## ਬੇਦ ਪੁਰਾਨ ਸਾਸਤ੍ਰ ਆਨੰਤਾ

**ਮੂਲ ਸ਼ਬਦ: -**

ਬੇਦ ਪੁਰਾਨ ਸਾਸਤ੍ਰ ਆਨੰਤਾ
ਗੀਤ ਕਬਿਤ ਨਾ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ
ਅਨਹਦ ਬੇਨੁ ਬਜਾਵਉਗੋ ॥੧ ॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ
ਆਕੁਲ ਕੈ ਘਰਿ ਜਾਉਗੋ ॥੧ ॥ ਰਹਾਉ
ਇੜਾ ਪਿੰਗੁਲਾ ਅਉਰੁ ਸੁਖਮਨਾ
ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ
ਬ੍ਰਹਮ ਜੋਤਿ ਮਿਲਿ ਜਾਉਗੋ ॥2 ॥
ਤੀਰਥ ਦੇਖਿ ਨ ਜਲ ਮਹਿ ਪੈਸਉ
ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ
ਘਟ ਹੀ ਭੀਤਰਿ ਨਾਉਗੋ ॥੩ ॥
ਪੰਚ ਸਹਾਈ ਜਨ ਕੀ ਸੋਭਾ
ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ
ਸੁੰਨ ਸਮਾਧਿ ਸਮਾਉਗੋ ॥੪ ॥੨ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 972)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਬੇਦ | = | ਵੇਦ ਚਾਰ ਹਨ ਜਿਵੇਂ ਰਿਗਵੇਦ, ਸਾਮਵੇਦ, ਯਜੁਰ ਵੇਦ ਅਤੇ ਅਥਰਵਵੇਦ। ਵੇਦਾਂ ਦਾ ਰਚਨਕਾਲ ਨਿਸ਼ਚਿਤ ਰੂਪ ਵਿਚ ਪਤਾ ਨਹੀਂ ਹੈ, ਪ੍ਰੰਤੂ ਐਸਾ |

ਵਿਸ਼ਵਾਸ ਹੈ ਕਿ ਇਹ ਸਭ ਤੋਂ ਪੁਰਾਣੇ ਅਤੇ ਅਨਾਦਿ ਗ੍ਰੰਥ ਹਨ। ਵੇਦ ਕਿਸੇ ਇੱਕ ਦੇ ਰਚੇ ਹੋਏ ਨਹੀਂ ਹਨ। ਇਨ੍ਹਾਂ ਵਿੱਚ ਵਸ਼ਿਸ਼ਟ, ਵਿਸ਼ਵਾਮਿੱਤ੍ਰ, ਭਾਰਦਵਾਜ ਆਦਿ ਅਨੇਕ ਰਿਸ਼ੀਆਂ ਦੇ ਬਣਾਏ ਹੋਏ ਮੰਤਰ ਹਨ, ਜਿਨ੍ਹਾਂ ਵਿਚ ਸੂਰਜ, ਅਗਨਿ, ਵਾਯੂ, ਇੰਦਰ ਆਦਿ ਦੇਵਤਿਆਂ ਦੀ ਮਹਿਮਾ ਹੈ।

2. ਪੁਰਾਨ = ਪੁਰਾਣ, ਰਿਸ਼ੀ ਵਿਆਸ ਅਥਵਾ ਉਸਦੇ ਨਾਉਂ ਤੋਂ ਹੋਰ ਵਿਦਵਾਨਾਂ ਦੇ ਰਚੇ ਹੋਏ ਇਤਿਹਾਸ ਨਾਲ ਮਿਲੇ ਧਰਮ ਗ੍ਰੰਥ ਜਿਨ੍ਹਾਂ ਦੀ ਗਿਣਤੀ ਅਠਾਰਾਂ ਹੈ ਅਤੇ ਸਲੋਕਾਂ ਦੀ ਗਿਣਤੀ ਚਾਰ ਲੱਖ ਹੈ।

ਵਿਸ਼ਨੂੰ ਅਤੇ ਬ੍ਰਹਮਾਂਡਪੁਰਾਣ ਵਿਚ ਪੁਰਾਣ ਦੇ ਇਹ ਲੱਛਣ ਹਨ, ਜਗਤ ਦੀ ਉਤਪਤੀ, ਪ੍ਰਲੈ, ਦੇਵਤਾ ਅਤੇ ਪਿੱਤਰਾਂ ਦੀ ਵੰਸ਼ਾਵਲੀ ਮਨੂ ਦੇ ਰਾਜ ਦਾ ਸਮਾਂ ਅਤੇ ਉਸਦਾ ਹਾਲ, ਸੂਰਜ ਅਤੇ ਚੰਦਰ ਵੰਸ਼ ਦੀ ਕਥਾ ਜਿਸ ਵਿਚ ਇਹ ਪੰਜ ਪ੍ਰਸੰਗ ਹੋਣ ਉਹ ਪੁਰਾਣ ਹਨ। ਪੁਰਾਣਾਂ ਦੀ ਗਿਣਤੀ ਅਠਾਰਾਂ ਹੈ ਜਿਵੇਂ

1. ਵਿਸ਼ਨੂੰ ਪੁਰਾਣ, ਪਦਮ ਪੁਰਾਣ, ਬ੍ਰਹਮ ਪੁਰਾਣ, ਸ਼ਿਵ ਪੁਰਾਣ, ਭਗਵਤ ਪੁਰਾਣ, ਨਾਰਦ ਪੁਰਾਣ, ਮਾਰਕੰਡੇਯ ਪੁਰਾਣ, ਅਗਨੀ ਪੁਰਾਣ, ਬ੍ਰਹਮ ਪੁਰਾਣ, ਲਿੰਗ ਪੁਰਾਣ, ਵਾਰਾਹ ਪੁਰਾਣ, ਸਕੰਦ ਪੁਰਾਣ, ਵਾਮਨ ਪੁਰਾਣ, ਕੂਰਮ ਪੁਰਾਣ, ਮਸਤਯ ਪੁਰਾਣ, ਗਰੁੜ ਪੁਰਾਣ, ਬ੍ਰਹਮੰਡ ਪੁਰਾਣ ਅਤੇ ਭਵਿਸ਼ਯ ਪੁਰਾਣ। ਇਨ੍ਹਾਂ ਅਠਾਰਾਂ ਪੁਰਾਣਾਂ ਤੋਂ ਇਲਾਵਾ, ਹੋਰ ਅਠਾਰਾਂ ਉੱਪ ਪੁਰਾਣ ਵੀ ਹਨ ਜੋ ਇਸ ਪ੍ਰਕਾਰ ਹਨ: -

2 ਸਨਤ ਕੁਮਾਰ ਪੁਰਾਣ, ਨਰਸਿੰਹ ਪੁਰਾਣ, ਨਾਰਦੀਯ ਪੁਰਾਣ, ਦੇਵੀ ਭਗਵਤ ਪੁਰਾਣ, ਦੁਰਵਾਸਾ ਪੁਰਾਣ, ਕਪਿਲ ਪੁਰਾਣ, ਮਾਨਵ ਪੁਰਾਣ, ਔਸਕਸ ਪੁਰਾਣ, ਵਰੁਣ ਪੁਰਾਣ, ਕਾਲਿਕਾ ਪੁਰਾਣ, ਸਾਂਬ ਪੁਰਾਣ, ਨੰਦਾ ਪੁਰਾਣ, ਸੌਰ ਪੁਰਾਣ, ਪਾਰਾਸ਼ਰ ਪੁਰਾਣ ਆਦਿਤਯ ਪੁਰਾਣ, ਮਾਹੇਸ਼ਵਰ ਪੁਰਾਣ, ਭਾਰਗਵ ਪੁਰਾਣ ਅਤੇ ਵਸ਼ਿਸ਼ਟ ਪੁਰਾਣ।

3. ਸਾਸਤ੍ਰ = ਹਿੰਦੂ ਮੱਤ ਅਨੁਸਾਰ ਛੇ ਸ਼ਾਸਤਰ ਹਨ ਜੋ ਕਿ ਹਿੰਦੂਆਂ ਦੇ ਧਾਰਮਿਕ ਗ੍ਰੰਥਾਂ ਦਾ ਅੰਗ ਸਮਝੇ ਜਾਂਦੇ ਹਨ।

| | | | |
|---|---|---|---|
| 4. | ਆਨੰਤਾ | = | ਅਨੇਕ, ਬੇਅੰਤ, ਬੇਸ਼ੁਮਾਰ। |
| 5. | ਨਾ ਗਾਵਉਗੋ | = | ਨਾ ਗਾਉਣਾ। |
| 6. | ਅਖੰਡ ਮੰਡਲ | = | ਅਵਿਨਾਸੀ, ਟਿਕਾਣੇ ਵਾਲਾ ਪਰਮਾਤਮਾ। |
| 7. | ਅਨਹਦ ਬੇਨੁ | = | ਇੱਕ ਰਸ ਵਜਦੀ ਰਹਿਣ ਵਾਲੀ ਬੰਸਰੀ। |
| 8. | ਬਜਾਵਉਗੋ | = | ਵਜਾਉਣੀ। |
| 9. | ਬੈਰਾਗੀ | = | ਵੈਰਾਗਵਾਨ ਹੋ ਕੇ, ਮਾਇਆ ਜਾਂ ਦੁਨੀਆਂ ਤੋਂ ਮੋਹ ਤੋੜਨਾ। |
| 10. | ਸਬਦਿ | = | ਗੁਰੂ ਦਾ ਦੱਸਿਆ ਸ਼ਬਦ। |
| 11. | ਅਤੀਤ | = | ਵਿਰੱਕਤ, ਉਦਾਸ, ਨਿਰਮੋਹ। |
| 12. | ਅਨਾਹਦਿ | = | ਅਨਾਹਦਿ ਵਿਚ, ਇੱਕ ਰਸ ਟਿਕੇ ਰਹਿਣ ਵਾਲੇ ਹਰੀ ਵਿਚ, ਪ੍ਰਭੂ ਵਿਚ ਲੀਨ ਰਹਿਣਾ। |
| 13. | ਆਕੁਲ ਕੈ ਘਰ | = | ਸਰਬ ਵਿਆਪਕ ਪ੍ਰਭੂ ਦੇ ਚਰਨਾਂ ਵਿਚ। |
| 14. | ਜਾਉਗੋ | = | ਜਾਉ, ਮੈਂ ਜਾਂਦਾ ਹਾਂ। |
| 15. | ਇੜਾ | = | ਯੋਗੀਆਂ ਦੀ ਮੰਨੀ ਹੋਈ ਇੱਕ ਨਾੜੀ ਜੋ ਖੱਬੀ ਨਾਸਿਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ ਵਿਚ ਪਹੁੰਚ ਜਾਂਦੀ ਹੈ। ਇਸ ਨਾੜੀ ਦੁਆਰਾ ਯੋਗੀ ਪ੍ਰਾਣਾਯਾਮ ਦਾ ਅਭਿਆਸ ਕਰਦੇ ਹਨ। ਇਸ ਦਾ ਨਾਂਉ ਚੰਦਰ ਨਾੜੀ ਵੀ ਹੈ ਕਿਉਂਕਿ ਇਸ ਦਾ ਦੇਵਤਾ ਚੰਦ੍ਰਮਾ ਮੰਨਿਆ ਜਾਂਦਾ ਹੈ। |
| 16. | ਪਿੰਗਲਾ | = | ਹਠਯੋਗ ਦੇ ਮੱਤ ਅਨੁਸਾਰ ਤਿੰਨ ਪ੍ਰਧਾਨ ਨਾੜੀਆਂ ਵਿਚੋਂ ਇੱਕ ਜੋ ਸਰੀਰ ਦੇ ਸੱਜੇ ਪਾਸੇ ਹੈ ਇਸ ਦਾ ਨਾਉਂ ਸੂਰਯ ਨਾੜੀ ਵੀ ਹੈ। |
| 17. | ਸੁਖਮਨਾ | = | ਯੋਗੀਆਂ ਦੀ ਕਲਪੀ ਹੋਈ ਇੱਕ ਨਾੜੀ ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੀਕ ਪਹੁੰਚਦੀ ਹੈ। ਇਸਦੇ ਸੱਜੇ ਪਾਸੇ ਪਿੰਗਲਾਂ ਅਤੇ ਖੱਬੇ ਪਾਸੇ ਇੜਾ ਹੈ। ਇਹ ਨਾੜੀ ਚੰਦ੍ਰਮਾ, ਸੂਰਜ ਅਤੇ ਅਗਨੀ ਰੂਪਾ ਹੈ। ਜਦ ਅਭਿਆਸ ਨਾਲ ਇਸ ਵਿਚ ਪ੍ਰਾਣ ਚਲਾਈਦੇ ਹਨ ਤਦ ਅਨਹਦ ਸ਼ਬਦ ਸੁਣੀਦਾ ਹੈ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਦਾ ਨਾਉਂ ਬ੍ਰਹਮ ਮਾਰਗ ਅਤੇ ਮਹਾਪਥ ਵੀ ਹੈ। |
| 18. | ਪਾਉਨੈ ਬੰਧਿ | = | ਪੌਣ ਨੂੰ ਬੰਨ੍ਹਣਾ, ਪਵਨ ਵਰਗੇ ਚੰਚਲ ਮਨ ਨੂੰ ਕਾਬੂ ਕਰਨਾ। |
| 19. | ਚੰਦੁ | = | ਇੜਾ, ਖੱਬੀ ਨਾੜ ਜਾਂ ਸੁਰ। |

| | | | |
|---|---|---|---|
| 20. | ਸੂਰਜ | = | ਪਿੰਗਲਾ (ਸੱਜੀ ਸੁਰ।) |
| 21. | ਸਮ | = | ਬਰਾਬਰ, ਇੱਕੋ ਜਿਹੀ। |
| 22. | ਬ੍ਰਹਮ ਜੋਤਿ | = | ਪਰਮਾਤਮਾ ਰੂਪੀ ਜੋਤਿ। |
| 23. | ਤੀਰਥ | = | ਪਵਿੱਤਰ ਧਾਮ ਜਿੱਥੇ ਜਾ ਕੇ ਸ਼ਰਧਾਲੂ ਇਸ਼ਨਾਨ ਕਰਦੇ ਹਨ ਅਤੇ ਆਪਣੇ ਪਾਪ ਧੋਣ ਜਾਂਦੇ ਹਨ। |
| 24. | ਭੀਤਰਿ | = | ਅੰਦਰ। |
| 25. | ਸੁੰਨ ਸਮਾਧ | = | ਨਿਰਵਿੱਕਲਪ, ਸਮਾਧੀ, ਉਹ ਸਮਾਧੀ ਜਿਸ ਵਿਚ ਸੰਕਲਪ ਨਾ ਫੁਰਨ, ਅਸੰਪ੍ਰਗਯਾਤ ਸਮਾਧੀ, ਬ੍ਰਹਮ ਦੀ ਉਹ ਅਵਸਥਾ ਜਦ ਪ੍ਰਕ੍ਰਿਤਿ ਲੈ ਕਰਕੇ ਆਪਣੇ ਸਰੂਪ ਵਿਚ ਵਿਰਾਜਦਾ ਹੈ |

(ਮਹਾਨ ਕੋਸ਼)

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਮਕਲੀ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਵੇਦ, ਪੁਰਾਣ, ਸ਼ਾਸ਼ਤ੍ਰ ਅਨੇਕਾਂ ਹੀ ਹਨ, ਬੇਅੰਤ ਹੀ ਹਨ। ਇਨ੍ਹਾਂ ਵੇਦਾਂ, ਪੁਰਾਣਾਂ ਸਾਸ਼ਤਰਾਂ ਨੂੰ ਛੱਡ ਕੇ ਪਰਮਾਤਮਾ ਦੇ ਸੰਬੰਧ ਵਿਚ ਹੀ ਗੀਤ ਕਬਿੱਤ ਗਾਉਣੇ ਚਾਹੀਦੇ ਹਨ। ਉਹ ਲੋਕ, ਉਹ ਮਨੁੱਖ, ਅਖੰਡ ਮੰਡਲ ਵਾਲੇ ਨਿਰੰਕਾਰ ਦੇ ਹੀ ਅਨਹਦ, ਪਿਆਰ ਦੀ ਬੰਸਰੀ ਵਜਾ ਰਹੇ ਹੁੰਦੇ ਹਨ ॥੧॥ ਜੇਕਰ ਕੋਈ ਵਿਅਕਤੀ ਬੈਰਾਗ ਦੀ ਅਵਸਥਾ ਵਿਚ ਹੋ ਕੇ ਰਾਮ ਨਾਮ ਦੇ ਗੁਣ ਗਾਵੇਗਾ, ਜੇਕਰ ਵਿਅਕਤੀ ਵਿਰੱਕਤ ਵਾਲੇ, ਉਦਾਸੀ ਵਾਲੇ ਜਾਂ ਨਿਰਮੋਹ ਵਾਲੇ ਗੀਤ ਗਾਉਂਦਾ ਅਤੇ ਅਨਹਦਿ ਵਿਚ ਲੀਨ ਹੋ ਜਾਂਦਾ ਹੈ ਭਾਵ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਤਾਂ ਫਿਰ ਉਹ ਵਿਅਕਤੀ ਪ੍ਰਭੂ ਦੇ ਚਰਨਾਂ ਵਿਚ ਜਾ ਕੇ ਵਿਰਾਜ ਜਾਂਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਇੜਾ ਪਿੰਗਲਾਂ ਅਤੇ ਸੁਖਮਨਾ, ਸੁਆਸਾਂ ਨੂੰ ਬੰਨ੍ਹ ਕੇ ਰੱਖਣਾ, ਇਹ ਸਾਰੇ ਬੇਲੋੜੇ ਹਨ। ਚੰਦ, ਸੂਰਜ ਨੂੰ ਇੱਕ ਸਮਾਨ ਸਮਝਣਾ ਭਾਵ ਇੜਾ ਅਤੇ ਪਿੰਗਲਾਂ ਜਿਨ੍ਹਾਂ ਰਾਹੀਂ ਯੋਗੀ ਪ੍ਰਾਣਾਯਾਮ ਕਰਦੇ ਹਨ। ਇੜਾ ਅਤੇ ਪਿੰਗਲਾ ਰਾਹੀਂ ਯੋਗੀ ਲੋਕ ਸੁਆਸਾਂ ਰਾਹੀਂ ਪ੍ਰਾਣਾਯਾਮ ਕਰਕੇ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦੇ ਹਨ, ਇਨ੍ਹਾਂ ਨੂੰ ਮੈਂ ਬੇਲੋੜੇ ਹੀ ਸਮਝਦਾ ਹਾਂ ਅਤੇ ਇਨ੍ਹਾਂ ਨੂੰ ਲਾਂਭੇ ਹੀ ਰੱਖਣਾ ਚਾਹੀਦਾ ਹੈ। ਇਸ ਤਰ੍ਹਾਂ ਤੁਸੀਂ ਆਪਣੀ ਜ਼ਿੰਦਗੀ ਦੀ ਪ੍ਰਕਿਰਿਆ ਕਰੋਗੇ ਤਾਂ ਫਿਰ ਤੁਸੀਂ ਬ੍ਰਹਮ ਜੋਤਿ ਵਿਚ ਲੀਨ ਹੋ ਜਾਵੋਗੇ ॥੨॥

ਨਾਮਦੇਵ ਜੀ ਫਿਰ ਅੱਗੋਂ ਫਰਮਾਉਂਦੇ ਹਨ ਕਿ ਮੈਂ ਤੀਰਥਾਂ ਤੇ ਨਹੀਂ ਜਾਂਦਾ ਅਤੇ ਨਾ ਹੀ ਤੀਰਥਾਂ ਦੇ ਜਲ ਵਿਚ ਇਸ਼ਨਾਨ ਕਰਦਾ ਹਾਂ ਅਤੇ ਨਾ ਹੀ ਮੈਂ ਉਸ ਤੀਰਥ ਦੇ ਜਲ ਵਿਚ ਰਹਿਣ ਵਾਲੇ ਜੀਵਾਂ ਨੂੰ ਸਤਾਉਂਦਾ ਹਾਂ। ਨਾਮਦੇਵ ਜੀ ਦਾ ਅੱਗੋਂ ਫਿਰ ਫੁਰਮਾਨ ਹੈ ਕਿ ਮੇਰੇ ਗੁਰੂ ਨੇ ਮੇਰੇ ਅੰਦਰ ਹੀ ਅਠਾਹਠ ਤੀਰਥ ਦਿਖਾ ਦਿੱਤੇ ਹੋਏ ਹਨ ਅਤੇ ਮੈਂ ਆਪਣੇ ਆਤਮਾ

ਰੂਪੀ ਤੀਰਥ ਵਿਚ ਹੀ ਇਸ਼ਨਾਨ ਕਰ ਲੈਂਦਾ ਹਾਂ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਕਈ ਸੱਜਣ ਮਿੱਤਰ ਕਰਮ ਕਾਂਡਾਂ ਨਾਲ, ਤੀਰਥਾਂ ਤੇ ਇਸ਼ਨਾਨ ਕਰਨ ਨਾਲ, ਦੁਨਿਆਵੀ ਸੋਭਾ ਲੋਚਦੇ ਹਨ ਪ੍ਰੰਤੂ ਇਸ ਨਾਲ ਕਦੀ ਸੋਭਾ ਨਹੀਂ ਹੋ ਸਕਦੀ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰਾ ਚਿੱਤ ਤਾਂ ਹਰਿ ਨਾਲ ਰੱਤਾ ਹੋਇਆ ਹੈ ਅਤੇ ਮੈਂ ਉਹ ਸਮਾਧੀ ਲਾ ਲੈਂਦਾ ਹਾਂ ਜਿਸ ਅਵਸਥਾ ਵਿਚ ਮਨ ਵਿਚ ਕਿਸੇ ਹੋਰ ਕਿਸਮ ਦੇ ਵਿਚਾਰਾਂ ਤੇ ਰੋਕ ਲਗ ਜਾਂਦੀ ਹੈ। ਉਸ ਸੁੰਨ-ਸਮਾਧ ਵਿਚ ਵਿਅਕਤੀ ਦਾ ਆਪਣਾ ਸਰੂਪ ਹੀ ਵਿਰਾਜਦਾ ਹੈ। ਇਹ ਅਵੱਸਥਾ ਇੱਕ ਅਜਿਹੀ ਅਵੱਸਥਾ ਹੁੰਦੀ ਹੈ ਜਿੱਥੇ ਨਾਮੇ ਅਤੇ ਨਾਰਾਇਣ ਦਾ ਭੇਦ ਹੀ ਖਤਮ ਹੋ ਜਾਂਦਾ ਹੈ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਜੋ ਫਰਮਾਉਂਦੇ ਹਨ ਉਸਦਾ ਭਾਵ ਅਰਥ ਇਹ ਹੈ ਕਿ ਵੇਦਾਂ, ਕੁਤੇਬਾਂ, ਪੁਰਾਣਾਂ, ਸ਼ਾਸਤ੍ਰਾਂ ਦਾ ਪਾਠ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਭੂ ਦੀ ਪ੍ਰਾਪਤੀ ਲਈ ਉਸ ਪਰਮਾਤਮਾ ਦਾ ਸਿਮਰਨ ਹੀ ਸਿੱਧਾ ਰਸਤਾ ਹੈ। ਇੜਾ, ਪਿੰਗਲਾਂ ਅਤੇ ਸੁਖਮਨਾ ਵੀ ਜੋ ਯੋਗੀ ਕਿਰਿਆਵਾਂ ਹਨ ਉਹ ਵੀ ਪ੍ਰਭੂ ਪਰਮਾਤਮਾ ਦੇ ਮਿਲਣ ਦਾ ਸਹੀ ਮਾਰਗ ਨਹੀਂ। ਤੀਰਥਾਂ ਦੇ ਇਸ਼ਨਾਨ ਵੀ ਪ੍ਰਭੂ ਪ੍ਰਾਪਤੀ ਵਿਚ ਸਹਾਈ ਨਹੀਂ ਹੋ ਸਕਦੇ। ਅਖੀਰ ਵਿਚ ਨਾਮਦੇਵ ਜੀ ਦਾ ਫੁਰਮਾਨ ਹੈ ਕਿ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਉਸ ਵਿਚ ਲੀਨ ਹੋਣਾ ਪਵੇਗਾ ਅਤੇ ਸੁੰਨ ਸਮਾਧ ਲੱਗਾ ਕੇ ਉਸ ਪਰਮਾਤਮਾ ਵਿਚ ਸਮਾਉਣਾ ਪਵੇਗਾ।

# ਰਾਗੁ ਰਾਮਕਲੀ
# ਮਾਇ ਨਾ ਹੋਤੀ ਬਾਪੁ ਨ ਹੋਤਾ

**ਮੂਲ ਸ਼ਬਦ:**

ਮਾਇ ਨ ਹੋਤੀ ਬਾਪੁ ਨ ਹੋਤਾ
ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ
ਕਵਨੁ ਕਹਾਂ ਤੇ ਆਇਆ ॥੧॥
ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ਰਹਾਉ॥
ਚੰਦੁ ਨ ਹੋਤਾ ਸੂਰੁ ਨ ਹੋਤਾ
ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ
ਕਰਮੁ ਕਹਾਂ ਤੇ ਆਇਆ ॥੨॥
ਖੇਚਰ ਭੂਚਰ ਤੁਲਸੀ ਮਾਲਾ
ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ
ਸਤਿਗੁਰ ਹੋਇ ਲਖਾਇਆ ॥੩॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 973)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਮਾਇ | = | ਮਾਤਾ। |
| 2. | ਕਾਇਆ | = | ਸਰੀਰ। |
| 3. | ਹੋਤੇ | = | ਹੁੰਦੇ ਸੀ। |
| 4. | ਕੇਰਾ | = | ਦਾ। |
| 5. | ਤਰਵਰਿ | = | ਰੁੱਖਾਂ ਉੱਤੇ। |

| | | | |
|---|---|---|---|
| 6. | ਪੰਖਿ | = | ਪੰਛੀ। |
| 7. | ਸੁਰੁ | = | ਸੂਰਜ। |
| 8. | ਮਿਲਾਇਆ | = | ਮਿਲਾਉਣਾ, ਅਭੇਦ ਕਰਨਾ। |
| 9. | ਕਰਮੁ ਕਹਾਂ ਤੇ ਆਇਆ | = | ਜੀਵ ਦੇ ਕੀਤੇ ਹੋਏ ਕਰਮਾਂ ਦੀ ਅਜੇ ਕੋਈ ਹਸਤੀ ਨਹੀਂ ਸੀ। |
| 10. | ਖੇਚੁਰ ਭੂਚਰ | = | ਜੋਗੀਆਂ ਲਈ ਪ੍ਰਾਣਾਯਾਮ ਰਾਹੀਂ, ਭਗਤੀ ਕਰਨ ਦੀ ਇੱਕ ਵਿਧੀ ਜਿਸ ਰਾਹੀਂ ਸੁਆਸ ਨਾਸਾਂ ਰਾਹੀਂ ਚਾੜ੍ਹਨੇ ਅਤੇ ਉਤਾਰਨੇ ਹੁੰਦੇ ਹਨ। |
| 11. | ਪਰਮ ਤਤੁ | = | ਸਭ ਤੋਂ ਵੱਡਾ ਜੋ ਜਗਤ ਦਾ ਮੂਲ ਹੈ। |
| 12. | ਹੋਇ | = | ਪ੍ਰਗਟ ਹੋ ਕੇ, ਮਿਲਕੇ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਰਾਮਕਲੀ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿੱਚ ਫਰਮਾਉਂਦੇ ਹਨ ਕਿ ਇਸ ਸੰਸਾਰ ਦੀ ਉਤਪਤੀ ਕਿਸ ਪ੍ਰਕਾਰ ਹੋਈ ਸੀ। ਸਭ ਤੋਂ ਪਹਿਲੋਂ ਨਾ ਇੱਥੇ ਕੋਈ ਮਾਂ ਸੀ ਅਤੇ ਨਾ ਹੀ ਕੋਈ ਪਿਤਾ ਸੀ। ਨਾ ਹੀ ਉਨ੍ਹਾਂ ਦੀ ਆਪਸ ਵਿਚ ਸੰਭੋਗ ਕ੍ਰਿਆ ਹੋਈ, ਅਤੇ ਨਾ ਹੀ ਇਹ ਕਾਇਆ ਭਾਵ ਸਰੀਰ ਹੋਂਦ ਵਿਚ ਸੀ। ਉਸ ਵੇਲੇ ਅਸੀਂ ਸਾਰੇ ਇਸ ਸੰਸਾਰ ਵਿਚ ਨਹੀਂ ਸਾਂ ਭਾਵ ਸਾਡੀ ਹੋਂਦ ਇਸ ਸੰਸਾਰ ਵਿਚ ਬਿਲਕੁਲ ਵੀ ਨਹੀਂ ਸੀ। ਨਾਮਦੇਵ ਜੀ ਦਾ ਇਸ ਸ਼ਬਦ ਵਿਚ ਫਿਰ ਪ੍ਰਸ਼ਨ ਵੀ ਹੈ ਕਿ ਹੇ ਰਾਮ ਤੈਥੋਂ ਬਿਨਾਂ ਹੋਰ ਕੋਈ ਭੀ ਕਿਸੇ ਦਾ ਸਹਾਈ ਨਹੀਂ ਸੀ। ਅੱਗੋਂ ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਇਹ ਸੰਸਾਰ ਇਸ ਤਰ੍ਹਾਂ ਦਾ ਹੈ ਜਿਵੇਂ ਇੱਕ ਦਰਖ਼ਤ ਉੱਤੇ ਪੰਛੀਆਂ ਦਾ ਰੈਣ ਬਸੇਰਾ ਹੁੰਦਾ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਹੇ ਪ੍ਰਭੂ ਤੇਰੇ ਤੋਂ ਬਿਨਾਂ ਹੋਰ ਕਿਸ ਥਾਂ ਤੇ ਜੀਵ ਜਨਮ ਲੈ ਸਕਦਾ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜਦੋਂ ਨਾ ਕੋਈ ਚੰਦ ਸੀ ਅਤੇ ਨਾ ਹੀ ਕੋਈ ਸੂਰਜ ਸੀ, ਜਦੋਂ ਅਜੇ ਪਾਣੀ ਤੇ ਹਵਾ ਆਦਿ ਦੇ ਤੱਤ ਵੀ ਪੈਦਾ ਨਹੀਂ ਹੋਏ ਸਨ, ਜਦੋਂ ਅਜੇ ਵੇਦ ਸ਼ਾਸਤਰਾਂ ਦੀ ਵੀ ਕੋਈ ਹੋਂਦ ਨਹੀਂ ਸੀ ਤਾਂ ਉਸ ਵੇਲੇ ਹੇ ਪ੍ਰਭੂ ਕਰਮਾਂ ਦੀ ਵੀ ਕੋਈ ਹਸਤੀ ਨਹੀਂ ਸੀ।੨।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਖੇਚਰ ਭੂਚਰ, ਜਾਂ ਤੁਲਸੀ ਦੀ ਮਾਲਾ ਨਾਲ, ਭਾਵ ਇੜਾ ਪਿੰਗਲਾਂ ਅਤੇ ਸੁਖਮਨਾ ਰਾਹੀਂ ਜੋ ਕੋਈ ਸਾਧਕ ਪਰਮਾਤਮਾ ਨੂੰ ਪਾਉਣ ਦਾ ਯਤਨ ਕਰਦਾ ਹੈ, ਇਸ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਨਾਮਦੇਵ ਜੀ ਕਹਿੰਦੇ ਹਨ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਅਤੇ ਗੁਰੂ ਦੇ ਦਿਖਾਏ ਹੋਏ ਰਸਤੇ ਤੇ ਚਲ ਕੇ ਨਾਮਦੇਵ ਨੇ ਉਸ ਪਰਮ ਤਤ ਨੂੰ ਪ੍ਰਾਪਤ ਕਰ ਲਿਆ ਹੈ। ਗੁਰੂ ਨੂੰ ਮਿਲਕੇ ਮੈਨੂੰ ਸੋਝੀ ਆਈ ਹੈ ਕਿ ਅਸਲ ਸਹਾਈ ਸਰਬ ਸ਼ਕਤੀਮਾਨ ਉਹ ਪ੍ਰਭੂ ਜੋ ਜਗਤ ਦਾ ਮੂਲ ਹੈ। ਇਹ ਸੰਸਾਰ ਜੋ ਉਸਦੀ ਕਾਇਨਾਤ ਹੈ, ਇਸ ਸ੍ਰਿਸ਼ਟੀ ਦਾ ਰਚੇਤਾ ਹੈ, ਉਹੋ ਹੀ ਸੰਸਾਰ ਰੂਪੀ ਭਵ-ਸਾਗਰ ਵਿਚੋਂ ਪਾਰ ਕਰ ਸਕਦਾ ਹੈ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਇਸ ਸੰਸਾਰ ਦੀ ਉਤਪਤੀ ਉਸ ਪਾਰਬ੍ਰਹਮ ਨੇ ਆਪ ਹੀ ਕੀਤੀ ਸੀ। ਇਸ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਪਰਮਾਤਮਾ ਨੂੰ ਪਾਉਣ ਲਈ ਵੇਦ ਸ਼ਾਸਤ੍ਰਾਂ ਦੀ ਕੋਈ ਲੋੜ ਨਹੀਂ ਹੁੰਦੀ। ਇਸ ਵਿਚ ਇੜਾ ਅਤੇ ਪਿੰਗਲਾਂ ਵੀ ਕੰਮ ਨਹੀਂ ਆਉਂਦੇ ਅਤੇ ਨਾ ਹੀ ਤੁਲਸੀ ਦੀਆਂ ਮਾਲਾਵਾਂ ਹੀ ਕੰਮ ਆਉਂਦੀਆਂ ਹਨ। ਪ੍ਰਭੂ/ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਗੁਰੂ ਦੀ ਕ੍ਰਿਪਾ ਨਾਲ ਉਸ ਨੂੰ ਜਾਣਿਆ ਜਾ ਸਕਦਾ ਹੈ, ਕਿਸੇ ਹੋਰ ਤਰੀਕੇ ਨਾਲ ਨਹੀਂ।

# ਰਾਮਕਲੀ ਘਰੁ ੨
# ਬਾਨਾਰਸੀ ਤਪੁ ਕਰੈ ਉਲਟਿ

**ਮੂਲ ਸ਼ਬਦ:-**

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ,
ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ
ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ
ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ
ਰਾਮ ਨਾਮ ਸਰਿ ਤਊ ਨਾ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ
ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 973)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਬਨਾਰਸੀ | = | ਵਾਰਾਣਸੀ ਵਰਣਾਂ ਅਤੇ ਅਸਿ ਨਦੀਆਂ ਉੱਪਰ ਆਬਾਦ ਸ਼ਹਿਰ ਜੋ ਹਿੰਦੂਆਂ ਦਾ ਪ੍ਰਧਾਨ ਤੀਰਥ ਹੈ। ਕਈ ਵਿਦਵਾਨ ਇਸਦੇ ਵੱਖਰੇ-ਵੱਖਰੇ ਅਰਥ ਵੀ |

ਕਰਦੇ ਹਨ ਜਿਵੇਂ ਪਵਿੱਤਰ ਜਲ ਵਾਲੀ ਪੁਰੀ।

2. ਉਲਟਿ = ਪੁੱਠਾ ਲਟਕ ਕੇ ਪੁਰਾਣੇ ਜ਼ਮਾਨਿਆਂ ਵਿਚ ਤਪ ਕਰਨ ਦਾ ਇਹ ਵੀ ਇੱਕ ਤਰੀਕਾ ਸੀ।

3. ਦਹੈ = ਸੜੈ, ਅੱਗ ਵਿਚ ਆਪਣੀ ਦੇਹ ਸਾੜ੍ਹਨੀ, ਸਰੀਰ ਨੂੰ ਸਾੜਨਾ।

4. ਕਾਇਆ ਕਲਪੁ = ਯੋਗ ਅਭਿਆਸ ਤੇ ਦਵਾਈਆਂ ਨਾਲ ਸਰੀਰ ਨੂੰ ਨਵਾਂ ਨਰੋਆ ਕਰਕੇ ਬੁਢੇਪੇ ਤੋਂ ਬਚਾ ਲੈਣਾ ਅਤੇ ਚਿਰੰਜੀਵੀ ਹੋ ਜਾਣਾ।

5. ਅਸੁਮੇਧ ਜਗੁ = ਉਹ ਯੱਗ ਜਿਸ ਵਿਚ ਘੋੜੇ ਦੀ ਬਲੀ ਦਿੱਤੀ ਜਾਂਦੀ ਸੀ।ਪੁਰਾਣੇ ਸਮੇਂ ਇਹ ਯੱਗ ਦੋ ਸੰਕਲਪ ਧਾਰਕੇ ਕੀਤਾ ਜਾਂਦਾ ਸੀ ਜਿਵੇਂ ਸਾਰੇ ਸੰਸਾਰ ਵਿਚ ਆਪਣੀ ਹਕੂਮਤ ਸਿੱਧ ਕਰਨ ਲਈ ਜਾਂ ਫਿਰ ਔਲਾਦ ਵਾਸਤੇ।

1. ਯੱਗ ਦੀ ਵਿਧੀ ਇਸ ਪ੍ਰਕਾਰ ਸੀ: – ਇੱਕ ਚਿੱਟੇ ਰੰਗ ਦਾ ਘੋੜਾ ਵੇਦ ਮੰਤਰਾਂ ਨਾਲ ਅਭਿਮੰਤ੍ਰਿਤ ਕਰਕੇ ਖੁਲ੍ਹਾ ਛੱਡ ਦਿੱਤਾ ਜਾਂਦਾ ਸੀ ਜਿਸਦੇ ਮੱਥੇ ਉੱਤੇ ਯੱਗ ਕਰਨ ਵਾਲੇ ਰਾਜੇ ਦਾ ਨਾਉਂ ਅਤੇ ਪ੍ਰਤਾਪ ਲਿਖਿਆ ਹੁੰਦਾ ਸੀ। ਘੋੜੇ ਦੇ ਪਿੱਛੇ-ਪਿੱਛੇ ਫੌਜ ਦੇ ਸਰਦਾਰ ਫੌਜ ਲੈ ਕੇ ਚਲਦੇ ਸਨ। ਘੋੜਾ ਆਪਣੀ ਇੱਛਾ ਅਨੁਸਾਰ ਇੱਕ ਸਾਲ ਦੇਸ਼ਾਂ-ਵਿਦੇਸ਼ਾਂ ਵਿਚ ਫਿਰਦਾ ਰਹਿੰਦਾ ਸੀ।ਜੋ ਰਾਜਾ ਘੋੜੇ ਦੇ ਸੁਆਮੀ ਦੀ ਹਕੂਮਤ ਮੰਨਣੀ ਪਸੰਦ ਨਹੀਂ ਕਰਦੇ ਸਨ ਉਹ ਆਪਣੇ ਇਲਾਕੇ ਵਿਚ ਆਏ ਘੋੜੇ ਨੂੰ ਬੰਨ੍ਹ ਲੈਂਦੇ ਸਨ। ਇਸ ਤੇ ਘੋਰ ਯੁੱਧ ਛਿੜ੍ਹ ਪੈਂਦਾ ਸੀ।ਜੇ ਘੋੜਾ ਛੁਡਾਇਆ ਨਾ ਜਾਂਦਾ ਤਦ ਜੰਗ ਨਹੀਂ ਹੋ ਸਕਦਾ ਸੀ ਅਤੇ ਜੇਕਰ ਘੋੜਾ ਛੁਡਾ ਲਿਆ ਜਾਂਦਾ ਤਦ ਹਾਰੇ ਹੋਏ ਰਾਜੇ ਨੂੰ ਯੱਗ ਕਰਨ ਵਾਲੇ ਦੀ ਈਨ ਮੰਨਣੀ ਪੈਂਦੀ ਸੀ।ਇੱਕ ਸਾਲ ਦੇ ਸਫਰ ਪਿੱਛੋਂ ਘੋੜੇ ਨੂੰ ਰਾਜਧਾਨੀ ਵਿਚ ਵਾਪਿਸ ਲੈ ਆਉਂਦੇ ਸਨ ਅਤੇ ਜਿਨ੍ਹਾਂ ਰਾਜਿਆਂ ਦੇ ਦੇਸ਼ ਥਾਣੀਂ ਘੋੜਾ ਬੇਰੋਕ ਲੰਘ ਆਇਆ ਸੀ ਉਨ੍ਹਾਂ ਸਭਨਾਂ ਨੂੰ ਯੱਗ ਵਿਚ ਹਾਜ਼ਿਰ ਹੋਣਾ ਪੈਂਦਾ ਸੀ। ਬ੍ਰਾਹਮਣਾਂ ਦੀ ਦੱਸੀ ਹੋਈ ਵਿਧੀ ਅਨੁਸਾਰ ਇੱਕ ਭਾਰੀ ਯੱਗ ਮੰਡਪ ਰਚਿਆ ਜਾਂਦਾ ਸੀ ਜਿਸ ਦੇ ਵਿਚਕਾਰ ਇੱਕ ਵੇਦੀ ਸਵਾ-ਸਵਾ ਗਜ ਚੌੜੇ ਅਤੇ ਸਤ ਗਜ ਲੰਬੇ 21

ਖੰਭਿਆਂ ਉੱਪਰ ਰਚੀ ਜਾਂਦੀ ਸੀ ਅਤੇ ਹਵਨ ਲਈ 18 ਕੁੰਡ ਬਣਾਏ ਜਾਂਦੇ ਸਨ ਜਿਨ੍ਹਾਂ ਵਿਚ ਅਨੇਕ ਪੰਛੀ ਅਤੇ ਚੌਪਾਏ ਕੱਟ-ਵੱਢ ਕੇ ਹੋਮ ਕੀਤੇ ਜਾਂਦੇ ਸਨ ਜਿਨ੍ਹਾਂ ਦੀ ਗੰਧ (ਬੂ) ਰਾਣੀ ਸਮੇਤ ਰਾਜਾ ਲੈਂਦਾ ਸੀ। ਅੰਤ ਨੂੰ ਵੇਦ ਮੰਤਰਾਂ ਦਾ ਪਾਠ ਕਰਦੇ ਹੋਏ ਘੋੜੇ ਨੂੰ ਇਸ਼ਨਾਨ ਕਰਾਕੇ ਬੈਂਤ ਦੀ ਚਟਾਈ ਉੱਪਰ ਖੜ੍ਹਾ ਕਰਕੇ ਰਾਜੇ ਅਤੇ ਰਾਣੀ ਦੇ ਹੱਥੋਂ ਝਟਕਾਇਆ ਜਾਂਦਾ ਸੀ। ਉਸ ਵੇਲੇ ਸਭ ਪਾਸਿਆਂ ਤੋਂ ਜੈ ਜੈਕਾਰ ਦੀ ਧੁਨੀ ਸੁਣਾਈ ਦਿੰਦੀ ਸੀ।

2. ਜੇ ਸੰਤਾਨ ਦੀ ਇੱਛਾ ਲਈ ਅਸ਼ਵਮੇਧ ਯੱਗ ਕੀਤਾ ਜਾਂਦਾ ਸੀ ਤਾਂ ਰਾਤ ਨੂੰ ਘੋੜੇ ਦੀ ਲਾਸ਼ ਨਾਲ ਰਾਣੀ ਸੌਂਦੀ ਸੀ। ਹਿੰਦੂਆਂ ਦਾ ਨਿਸ਼ਚਾ ਸੀ ਕਿ 100 ਅਸ਼ਵਮੇਧ ਯੱਗ ਕਰਨ ਨਾਲ ਇੰਦਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਸ ਲਈ ਪੁਰਾਣਾਂ ਵਿਚ ਦੇਖੀਦਾ ਹੈ ਕਿ ਇੰਦਰ ਨੇ ਹਮੇਸ਼ਾਂ ਯੱਗਾਂ ਵਿਚ ਵਿਘਨ ਹੀ ਪਾਇਆ ਸੀ।

3. ਵਾਲਮੀਕ ਰਾਮਾਇਣ ਬਾਲਕਾਂਡ ਦੇ 14ਵੇਂ ਅਧਿਆਏ ਵਿਚ ਜ਼ਿਕਰ ਆਉਂਦਾ ਹੈ ਕਿ ਦਸ਼ਰਥ ਦੇ ਅਸ਼ਵਮੇਧ ਯੱਗ ਵਿਚ ਤਿੰਨ ਸੌ ਪਸ਼ੂ ਬਲਿਦਾਨ ਲਈ ਖੂੰਟਿਆਂ ਨਾਲ ਬੰਨ੍ਹੇ ਸਨ ਅਤੇ ਘੋੜੇ ਨੂੰ ਕੁਸ਼ੱਲਿਆ ਆਦਿ ਰਾਣੀਆਂ ਨੇ ਖੜਗ ਨਾਲ ਝਟਕਾਇਆ ਸੀ ਅਤੇ ਰਾਤ ਨੂੰ ਇਸ ਨਾਲ ਸੁੱਤੀਆਂ ਵੀ ਸਨ।

(ਮਹਾਨ ਕੋਸ਼ ਪੰਨਾ 32)

5. ਗਰਭ ਦਾਨੁ = ਗੁਪਤ ਦਾਨ।

6. ਸਰਿ = ਬਰਾਬਰ।

7. ਕੇਦਾਰ = ਇੱਕ ਤੀਰਥ ਜੋ ਰਿਆਸਤ ਗੜ੍ਹਵਾਲ ਯੂ.ਪੀ. ਵਿਚ ਰੁਦਰ ਹਿਮਾਲੇ ਦੀ ਬਰਫਾਨੀ ਧਾਮ ਵਿਚ ਮਹਾਂਪੰਥ ਦੀ ਚੋਟੀ ਤਲੇ ਇੱਕ ਟਿੱਲੇ ਉੱਤੇ ਹੈ। ਇਸ ਦੀ ਉਚਾਈ 11753 ਫੁੱਟ ਹੈ। ਇੱਥੇ ਸਦਾਸ਼ਿਵ ਦਾ ਮੰਦਰ ਹੈ ਜਿਸ ਵਿਚ ਝੋਟੇ ਦੀ ਸ਼ਕਲ ਦਾ ਮਹਾਂਦੇਵ ਹੈ। ਕਿਹਾ ਜਾਂਦਾ ਹੈ ਕਿ ਪਾਂਡਵਾਂ ਤੋਂ ਹਾਰ ਖਾ ਕੇ ਸ਼ਿਵ ਜੀ ਇਸ ਥਾਂ ਝੋਟਾ ਬਣ ਕੇ ਆਏ। ਮੰਦਰ ਦੇ ਪੁਜਾਰੀ ਜੰਗਮ ਹਨ। ਅਰਜੁਨ ਤੋਂ ਹਾਰ ਖਾ ਕੇ ਸ਼ਿਵ ਜੀ ਨੇ ਝੋਟੇ ਦੀ ਸ਼ਕਲ

ਵਿਚ ਪਨਾਹ ਲਈ ਸੀ। ਧੜ ਪਹਾੜ ਵਿਚ ਧਸ ਗਿਆ ਕੇਵਲ ਪਿੱਠ ਬਾਹਰ ਦਿਖਾਈ ਦਿੰਦੀ ਹੈ। ਜਿਸਦੀ ਲੋਕ ਪੂਜਾ ਕਰਦੇ ਹਨ। ਬਾਕੀ ਹਿੱਸਿਆਂ ਦੀ ਪੂਜਾ ਚਾਰ ਹੋਰਨਾਂ ਥਾਂਵਾਂ ਤੇ ਹੁੰਦੀ ਹੈ। ਬਾਹਾਂ ਦੀ ਪੂਜਾ ਤੁੰਗ ਨਾਥ ਤੇ ਮੂੰਹ ਦੀ ਪੂਜਾ ਰੁਦਰ ਨਾਥ ਤੇ, ਨਾਭੀ ਦੀ ਪੂਜਾ ਮਧਯਮੇਸ਼ਵਰ ਤੇ, ਸਿਰ ਤੇ ਜਟਾਂ ਦੀ ਪੂਜਾ ਕਲਪੇਸ਼ਵਰ ਉੱਤੇ। ਇਹ ਪੰਜ ਅਸਥਾਨ ਪੰਜ ਕੇਦਾਰ ਕਹਾਉਂਦੇ ਹਨ।

8. ਕੁੰਭ = ਕੁੰਭ ਦਾ ਮੇਲਾ।

9. ਗੋਮਤੀ = ਗੋਮਤੀ ਇੱਕ ਨਦੀ ਹੈ, ਜੋ ਯੂ.ਪੀ. ਵਿਚ ਪੀਲੀਭੀਤ ਜ਼ਿਲੇ ਵਿਚੋਂ ਸ਼ਾਹਜਹਾਨਪੁਰ ਦੀ ਝੀਲ ਤੋਂ ਨਿਕਲ ਕੇ ਖੇੜੀ, ਲਖਨਊ ਜੌਨਪੁਰ ਆਦਿ 500 ਮੀਲ ਵਹਿੰਦੀ ਹੋਈ ਸੈਦਪੁਰ ਦੇ ਸਥਾਨ ਤੇ ਗੰਗਾ ਵਿਚ ਮਿਲ ਜਾਂਦੀ ਹੈ। ਇਸ ਦਾ ਦੂਜਾ ਨਾਮ ਵਿਸ਼ਿਸ਼ਟੀ ਭੀ ਹੈ। ਗੋਮਤੀ ਨਾਮ ਦੀ ਇੱਕ ਨਦੀ ਦੁਆਰਾਵਤੀ ਪਾਸ ਭੀ ਹੈ।

10. ਗੋਦਾਵਰਿ = ਸਵਰਗ ਪ੍ਰਦਾਨ ਕਰਨ ਵਾਲੀ ਦੱਖਣ ਦੀ ਇੱਕ ਨਦੀ ਜੋ ਪੂਰਬੀ ਘਾਟਾ ਤੋਂ ਤ੍ਰਿਅੰਬਕ ਪਾਸੋਂ ਨਿਕਲ ਕੇ 900 ਮੀਲ ਵਗਦੀ ਹੋਈ ਬੰਗਾਲ ਦੀ ਖਾੜੀ ਵਿਚ ਡਿਗਦੀ ਹੈ। ਹਜ਼ੂਰ ਸਾਹਿਬ ਇਸੇ ਨਦੀ ਦੇ ਕੰਢੇ ਤੇ ਹੈ।

ਬ੍ਰਹਮਾਂਡ ਉਪ ਪੁਰਾਣ ਵਿਚ ਲਿਖਿਆ ਹੈ ਕਿ ਗੌਤਮ ਰਿਸ਼ੀ ਇੱਕ ਮੋਈ ਹੋਈ ਗਊ ਨੂੰ ਜ਼ਿੰਦਾ ਕਰਨ ਲਈ ਸ਼ਿਵ ਦੀਆਂ ਜਟਾਂ ਵਿਚੋਂ ਜੋ ਗੰਗਾ ਦੀ ਧਾਰਾ ਲਿਆਇਆ ਉਸ ਤੋਂ ਗੋਦਾਵਰੀ ਨਦੀ ਹੋਈ ਅਤੇ ਇਸੇ ਲਈ ਇਸਦਾ ਦੂਜਾ ਨਾਮ ਗੋਮਤੀ ਵੀ ਹੈ।

11. ਸਹਸ = ਹਜ਼ਾਰਾਂ ਦੀ ਗਿਣਤੀ ਵਿਚ।

12. ਕੋਟਿ = ਕ੍ਰੋੜਾਂ।

13. ਹਿਵਾਲੇ = ਹਿਮਾਲਿਆ ਪਰਬਤ ਉੱਤੇ, ਠੰਡੀ ਬਰਫ ਵਿਚ।

14. ਅਸੁ = ਘੋੜਾ, ਜਾਂ ਘੋੜੇ।

15. ਸਿਹਜਾ = ਸੇਜ।

16. ਭੂਮਿ = ਧਰਤੀ, ਜ਼ਮੀਨ।

17. ਆਤਮ = ਆਪਣਾ ਆਪ।

18. ਨਿਰਮਾਇਲੁ = ਦੇਵਤਿਆਂ ਦੀ ਭੇਟ।

| | | | |
|---|---|---|---|
| 19. | ਕੰਚਨੁ | = | ਸੋਨਾ। |
| 20. | ਮਨਹਿ | = | ਮਨ ਵਿਚ। |
| 21. | ਰੋਸੁ | = | ਗੁਸਾ ਕਰਨਾ, ਗਿਲਾ ਕਰਨਾ। |
| 22. | ਜਮਹਿ | = | ਯਮਦੂਤ। |
| 23. | ਨਿਰਬਾਣ ਪਦੁ | = | ਉਹ ਅਵਸਥਾ ਜਿੱਥੇ ਜਾ ਕੇ ਕਿਸੇ ਵਿਅਕਤੀ ਵਿਚ ਕੋਈ ਇੱਛਾ ਵਾਸ਼ਨਾ ਜਾਂ ਕਾਮਨਾ ਨਹੀਂ ਹੁੰਦੀ। |
| 24. | ਚੀਨਿ ਲੀਜੈ | = | ਪਛਾਣ ਕਰਨੀ। |
| 25. | ਜਸਰਥ ਰਾਇ ਨੰਦ | = | ਦਸ਼ਰਥ ਦਾ ਬੇਟਾ ਸ਼੍ਰੀ ਰਾਮ ਚੰਦਰ ਜੀ। |
| 26. | ਮੇਰਾ | = | ਮੇਰੇ ਵਾਸਤੇ, ਮੇਰੇ ਭਾ ਦਾ, ਮੇਰੇ ਮਤਲਬ ਦਾ। |
| 27. | ਤਤੁ ਰਸੁ | = | ਨਾਮ ਰੂਪੀ ਰਸ। |
| 28. | ਪੀਜੈ | = | ਪੀਣਾ ਚਾਹੀਦਾ ਹੈ। |
| 29. | ਰਾਇ | = | ਰਾਜਾ। |
| 30. | ਨੰਦੁ | = | ਪੁੱਤਰ ਬੇਟਾ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਰਾਮਕਲੀ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੇਕਰ ਕੋਈ ਵਿਅਕਤੀ ਬਨਾਰਸ ਵਿਚ ਭਗਤੀ ਕਰੇ ਅਤੇ ਉਹ ਵੀ ਪੁੱਠੇ ਹੋ ਕੇ ਜਾਂ ਪੁੱਠੇ ਲਟਕ ਕੇ, ਜੇਕਰ ਕੋਈ ਵਿਅਕਤੀ ਤੀਰਥਾਂ ਉੱਤੇ ਜਾ ਕੇ ਸਰੀਰ ਤਿਆਗ ਦੇਵੇ ਭਾਵ ਮਰ ਜਾਵੇ, ਜੇਕਰ ਕੋਈ ਵਿਅਕਤੀ ਆਪਣੇ ਸਰੀਰ ਨੂੰ ਅਗਨੀ ਭੇਂਟ ਕਰ ਦੇਵੇ, ਅਤੇ ਜੇਕਰ ਕੋਈ ਵਿਅਕਤੀ ਜੜ੍ਹੀ ਬੂਟੀਆਂ ਜਾਂ ਰਸਾਇਣ ਪਦਾਰਥਾਂ ਰਾਹੀਂ, ਜਾਂ ਯੋਗ ਅਭਿਆਸ ਰਾਹੀਂ ਆਪਣੇ ਸਰੀਰ ਨੂੰ ਚਿਰੰਜੀਵੀ ਬਣਾ ਲਵੇ, ਭਾਵ ਆਪਣੀ ਉਮਰ ਲੰਬੀ ਕਰ ਲਵੇ, ਜੇਕਰ ਕੋਈ ਵਿਅਕਤੀ ਅਸ਼ਵਮੇਧ ਯੱਗ ਕਰੇ ਜਾਂ ਕੋਈ ਵਿਅਕਤੀ ਸੋਨਾ ਗੁਪਤ ਦਾਨ ਕਰੇ ਤਾਂ ਵੀ ਇਹ ਸਾਰੇ ਕੰਮ ਪਰਮਾਤਮਾ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ। ੧ । ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਪਾਖੰਡੀ! ਮਨ ਨੂੰ ਕਿਸੇ ਕਿਸਮ ਦਾ ਕਪਟ ਨਹੀਂ ਕਰਨਾ ਚਾਹੀਦਾ। ਇਹ ਸਾਰੇ ਪਾਖੰਡ ਦੰਭ, ਧੋਖੇਬਾਜ਼ੀ ਛੱਡ ਦੇਣੀ ਚਾਹੀਦੀ ਹੈ ਅਤੇ ਹਰੀ ਦਾ ਨਾਮ ਹਰ ਰੋਜ਼ ਧਿਆਉਣਾ ਚਾਹੀਦਾ ਹੈ ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੇਕਰ ਕੋਈ ਮੱਨੁਖ ਕੁੰਭ ਦੇ ਮੇਲੇ ਦੇ ਮੌਕੇ ਤੇ ਗੰਗਾ ਤੇ ਜਾਂਦਾ ਹੈ, ਗੋਦਾਵਰੀ ਦਰਿਆ ਤੇ ਵੀ ਜਾਂਦਾ ਹੈ ਕੇਦਾਰ ਨਾਥ ਉੱਤੇ ਜਾ ਕੇ ਇਸ਼ਨਾਨ ਕਰਦਾ ਹੈ, ਗੋਮਤੀ ਦੇ ਦਰਿਆ ਤੇ ਜਾ ਕੇ ਹਜ਼ਾਰਾਂ ਗਊਆਂ ਦਾ ਦਾਨ ਕਰਦਾ ਹੈ, ਕਰੋੜਾਂ ਹੀ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਦਾ ਹੈ, ਜੇਕਰ ਉਹ ਹਿਮਾਲਿਆ ਪਰਬਤ ਉੱਤੇ ਜਾ ਕੇ ਆਪਣੇ ਸਰੀਰ ਨੂੰ ਬਰਫ ਨਾਲ ਗਾਲ ਲੈਂਦਾ

ਹੈ ਭਾਵ ਤਬਾਹ ਕਰ ਲੈਂਦਾ ਹੈ, ਇਹ ਸਾਰੇ ਕਰਮ ਪ੍ਰਭੂ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ।੨।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਕੋਈ ਵਿਅਕਤੀ ਘੋੜੇ ਵੀ ਦਾਨ ਕਰੇ, ਹਾਥੀ ਵੀ ਦਾਨ ਕਰੇ, ਸੁੰਦਰ ਸੇਜ ਸਣੇ ਆਪਣੀ ਪਤਨੀ ਦਾਨ ਕਰੇ, ਆਪਣੀ ਭੂਮੀ, ਜ਼ਮੀਨ ਦਾਨ ਕਰੇ ਅਤੇ ਜੇਕਰ ਇਸ ਤਰ੍ਹਾਂ ਦੇ ਦਾਨ ਨਿਰੰਤਰ ਚਲਦੇ ਰਹਿਣ ਅਤੇ ਹਰ ਰੋਜ਼ ਵੀ ਹੁੰਦੇ ਰਹਿਣ। ਜੇਕਰ ਆਪਣੇ ਆਪ ਨੂੰ ਹੀ ਕੋਈ ਭੇਂਟ ਕਰਦਾ ਰਹੇ, ਜੇਕਰ ਕੋਈ ਵਿਅਕਤੀ ਆਪਣੇ ਬਰਾਬਰ ਦਾ ਸੋਨਾ ਤੋਲ ਕੇ ਦਾਨ ਕਰ ਦੇਵੇ ਤਾਂ ਵੀ ਇਹ ਸਾਰੇ ਕੰਮ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਐ ਮਨੁੱਖ, ਐ ਬੰਦੇ ਜੇਕਰ ਤੂੰ ਇਸ ਤਰ੍ਹਾਂ ਦੇ ਹੀ ਕੰਮ ਕਰਦਾ ਰਿਹਾ ਅਤੇ ਪਰਮਾਤਮਾ ਦਾ ਨਾਮ ਨਹੀਂ ਜਪਣਾ ਤਾਂ ਫਿਰ ਤੂੰ ਆਪਣੇ ਮਨ ਵਿਚ ਕਿਸੇ ਕਿਸਮ ਦਾ ਰੋਸ, ਗੁੱਸਾ ਗਿਲਾ ਨਹੀਂ ਕਰਨਾ ਅਤੇ ਨਾਹੀ ਜਮਾਂ ਜਾਂ ਦੂਤਾਂ ਨੂੰ ਕੋਈ ਦੋਸ਼ ਦੇਣਾ ਕਿਉਂਕਿ ਇਨ੍ਹਾਂ ਕਰਮ ਕਾਂਡਾਂ ਨਾਲ ਜਮਾਂ ਤੋਂ ਖਲਾਸੀ ਨਹੀਂ ਹੋਣੀ। ਨਾਮਦੇਵ ਜੀ ਦਾ ਫਰਮਾਨ ਹੈ ਕਿ ਐ ਬੰਦੇ ਤੂੰ ਇੱਕ ਐਸੀ ਪਵਿੱਤਰ ਵਾਸ਼ਨਾ ਰਹਿਤ ਅਵਸਥਾ ਨਾਲ ਆਪਣੀ ਸਾਂਝ ਪੈਦਾ ਕਰ ਅਤੇ ਮੂਲ ਰਸ, ਭਾਵ ਭਗਤੀ ਰੂਪੀ ਅੰਮ੍ਰਿਤ ਹੀ ਪੀਣਾ ਚਾਹੀਦਾ ਹੈ। ਨਾਮਦੇਵ ਜੀ ਨੇ ਆਪਣੇ ਇਸ ਸ਼ਬਦ ਵਿਚ ਇੱਕ ਅਚਾਨਕ ਮੋੜ ਲਿਆਂਦਾ ਹੈ। ਨਾਮਦੇਵ ਜੀ ਫਰਮਾਉਂਦੇ ਹਨ ਕਿ ਇਹ ਅੰਮ੍ਰਿਤ ਰਸ, ਇਹ ਤਤ ਦਸ਼ਰਥ ਦੇ ਪੁੱਤਰ ਰਾਮ ਚੰਦਰ ਜੀ ਦੀ ਸ਼ਰਣੀ ਜਾ ਕੇ ਹੀ ਹੋ ਸਕਦਾ ਹੈ। ਨਾਮਦੇਵ ਜੀ ਰਾਮਚੰਦਰ ਜੀ ਨੂੰ ਵਿਸ਼ਨੂੰ ਦਾ ਅਵਤਾਰ ਮੰਨਦੇ ਹੋਏ ਇਸ ਸ਼ਬਦ ਵਿਚ ਉਸਦੀ ਉਸਤਤੀ ਕਰਦੇ ਹਨ।

## ਭਾਵ ਅਰਥ

ਇਸ ਸ਼ਬਦ ਵਿਚ ਨਾਮਦੇਵ ਜੀ ਨੇ ਕੇਵਲ ਪ੍ਰਭੂ ਭਗਤੀ ਨੂੰ ਹੀ ਮਾਨਤਾ ਦਿੱਤੀ ਹੈ ਅਤੇ ਹੋਰ ਸਾਰੇ ਕਰਮ ਕਾਂਡਾਂ ਦੀ ਨਿਖੇਧੀ ਕੀਤੀ ਹੋਈ ਹੈ। ਕਰਮ ਕਾਂਡ ਕੇਵਲ ਦਿਖਾਵੇ ਲਈ ਹੀ ਹੁੰਦੇ ਹਨ ਪ੍ਰੰਤੂ ਅੰਦਰਲੀ ਭਗਤੀ ਕੁਝ ਹੋਰ ਹੁੰਦੀ ਹੈ। ਇਹ ਅੰਦਰੂਨੀ ਭਗਤੀ ਗੁਰੂ ਦੁਆਰਾ ਦਿਖਾਏ ਮਾਰਗ ਤੇ ਚਲ ਕੇ ਹੀ ਹੋ ਸਕਦੀ ਹੈ ਅਤੇ ਕਿਸੇ ਇਸ਼ਟ ਦੀ ਵੀ ਅਰਾਧਨਾ ਜ਼ਰੂਰੀ ਹੋ ਸਕਦੀ ਹੈ।

# ੧ੳ ਸਤਿਗੁਰਪ੍ਰਸਾਦਿ
# ਮਾਲੀ ਗਾਉੜਾ ਬਾਣੀ ਭਗਤ ਨਾਮਦੇਵ ਜੀ ਕੀ
# ਧਨਿ ਧੰਨਿ ਓ ਰਾਮ ਬੇਨੁ ਬਾਜੈ

**ਮੂਲ ਸ਼ਬਦ:-**

ਧਨਿ ਧੰਨਿ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ
ਧਨਿ ਧਨਿ ਮੇਘਾ ਰੋਮਾਵਲੀ ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕੇ ਸੁਆਮੀ ਆਨਦ ਕਰੈ ॥੪॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 988)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਧਨਿ ਧੰਨਿ | = | ਸਦਕੇ ਜਾਣਾ, ਵਾਰੇ-ਵਾਰੇ ਜਾਣਾ। |
| 2, | ਰਾਮ ਬੇਨ | = | ਰਾਮ ਜੀ ਦੀ ਬੰਸਰੀ (ਇੱਥੇ ਨਾਮਦੇਵ ਜੀ ਨੇ ਬੰਸਰੀ ਰਾਮ ਜੀ ਨਾਲ ਜੋੜੀ ਹੈ। ਪ੍ਰੰਤੂ ਇਹ ਬੰਸਰੀ ਕ੍ਰਿਸ਼ਨ ਮੁਰਾਰੀ ਜੀ ਨਾਲ ਸੰਬੰਧ ਰੱਖਦੀ ਹੈ।) |
| 3. | ਬਾਜੈ | = | ਵੱਜ ਰਹੀ ਹੈ। |
| 4. | ਮਧੁਰ | = | ਮਿੱਠੀ, ਸੁਰੀਲੀ ਅਵਾਜ਼। |
| 5. | ਧੁਨਿ | = | ਅਵਾਜ਼। |
| 6. | ਅਨਹਤ | = | ਇੱਕ ਰਸ। |

| | | | |
|---|---|---|---|
| 7. | ਗਾਜੈ | = | ਗਜ ਰਹੀ ਹੈ, ਗੂੰਜ ਪਾ ਰਹੀ ਹੈ, ਅਵਾਜ਼ ਦੇ ਰਹੀ ਹੈ। |
| 8. | ਮੇਘਾ | = | ਮੇਂਢਾ, ਭੇਡ। |
| 9. | ਰੋਮਾਵਲੀ | = | ਰੋਮਾਂ ਦੀ ਕਤਾਰ, ਉੱਨ ਵਾਲੀ। |
| 10. | ਓਢੈ | = | ਪਹਿਨਦਾ। |
| 11. | ਰਮਈਆ | = | ਪਰਮਾਤਮਾ, ਪ੍ਰਭੂ ਇੱਕ ਅਕਾਲ ਪੁਰਖ। |
| 12. | ਕਮਲਾਪਤੀ | = | ਲਕਸ਼ਮੀ ਦਾ ਪਤੀ ਵਿਸ਼ਨੂੰ, ਜਿਸ ਦੀ ਮਾਇਆ ਦਾਸੀ ਹੈ। |
| 13. | ਬਨ ਖੰਡ | = | ਜੰਗਲ ਦਾ ਇੱਕ ਹਿੱਸਾ। |
| 14. | ਬ੍ਰਿੰਦਾਬਨਾ | = | ਕੇਦਾਰ ਦੀ ਪੁੱਤਰੀ ਜਿਸ ਦੇ ਤਪ ਅਸਥਾਨ ਦਾ ਨਾਮ ਬ੍ਰਿੰਦਾ (ਵ੍ਰਿੰਦਾਵਨ ਹੋਇਆ) ਰਾਧਿਕਾ ਇਸ ਦੀ ਕ੍ਰੀੜਾ ਦਾ ਅਸਥਾਨ ਹੋਣ ਕਰਕੇ ਭੀ ਬ੍ਰਿੰਦਾਬਨ ਪੈ ਗਿਆ ਹੈ। ਤੁਲਸੀ ਦਾ ਜੰਗਲ। |
| 16. | ਬੇਨੁ | = | ਬੰਸਰੀ। |
| 17. | ਗੋਧਨੁ | = | ਗਊਆਂ (ਗਾਈਆਂ ਰੂਪ-ਧਨ) |
| 18. | ਚਰੈ | = | ਚਾਰਦਾ। |
| 19. | ਆਨਦੁ | = | ਖੁਸ਼ੀ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਮਾਲੀ ਗਉੜਾ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੈਂ ਸਦਕੇ ਜਾ ਰਿਹਾ ਹਾਂ, ਮੈਂ ਧੰਨ-ਧੰਨ ਹੋ ਰਿਹਾ ਹਾਂ ਕਿ ਰਾਮ ਜੀ ਦੀ ਭਾਵ ਪ੍ਰਭੂ ਜੀ ਦੀ ਬੰਸਰੀ ਵੱਜ ਰਹੀ ਹੈ। ਇਸ ਬੰਸਰੀ ਦੀ ਮਧੁਰ ਮਧੁਰ ਧੁਨੀ ਸੁਣਾਈ ਦੇ ਰਹੀ ਹੈ। ਇਹ ਧੁਨੀ ਅਨਹਦ ਦੀ ਧੁਨੀ ਹੁੰਦੀ ਹੈ ਜੋ ਕਿਸੇ ਚੋਟ ਲਾਏ ਬਿਨਾਂ, ਆਘਾਤ ਕੀਤੇ ਬਿਨਾ ਆਪਣੇ ਆਪ ਵੱਜਦੀ ਅਤੇ ਸੁਣਾਈ ਦਿੰਦੀ ਹੈ।

ਯੋਗ ਮੱਤ ਅਨੁਸਾਰ ਅਨਹਦ ਨਾਦ ਇੱਕ ਉਹ ਸ਼ਬਦ ਹੈ ਜੋ ਦਸਮ ਦੁਆਰ ਵਿਚ ਯੋਗੀ ਲੋਕ ਸੁਣਦੇ ਹਨ।

ਇਸ ਤੋਂ ਵਿਪਰੀਤ ਗੁਰਮੱਤ ਅਨੁਸਾਰ ਇਹ ਇੱਕ ਆਤਮਿਕ ਮੰਡਲ ਦਾ ਸੰਗੀਤ ਹੈ ਜੋ ਕੰਨਾਂ ਦਾ ਵਿਸ਼ਾ ਨਹੀਂ। ਨਾਮ ਅਭਿਆਸੀ ਨੂੰ ਚਿੱਤ ਦੀ ਇਕਾਗਰਤਾ (ਸਮਾਧੀ) ਵਿੱਚ ਇਸ ਦਾ ਅਨੁਭਵ ਹੁੰਦਾ ਹੈ। ਇਸ ਨੂੰ ਇਲਹਾਮ ਵੀ ਕਿਹਾ ਜਾਂਦਾ ਹੈ, ਜੋ ਕਿਸੇ ਸ਼ੁੱਧ-ਚਿੱਤ ਵਾਲੇ ਅਭਿਆਸੀ ਨੂੰ ਹੀ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਮੇਂਢੇ ਦੇ ਉੱਨ ਦੀ ਕੰਬਲੀ ਤੋਂ ਮੈਂ ਧੰਨ-ਧੰਨ ਹੋ ਰਿਹਾ ਹਾਂ ਜਿਸ ਕੰਬਲੀ ਨੂੰ ਕ੍ਰਿਸ਼ਨ ਜੀ ਨੇ ਲਿਆ ਹੋਇਆ ਹੈ ਭਾਵ ਪਹਿਨਿਆ ਹੋਇਆ ਹੈ ॥੧॥

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਿਰ ਫੁਰਮਾਉਂਦੇ ਹਨ ਕਿ ਦੇਵਕੀ ਧੰਨ ਹੈ ਜਿਸ ਦੇ ਘਰ ਕ੍ਰਿਸ਼ਨ ਵਰਗੇ ਮਹਾਂਪੁਰਸ਼ ਪੈਦਾ ਹੋਏ ਹਨ। ਨਾਮਦੇਵ ਜੀ ਇਸ ਪ੍ਰਸੰਗ ਵਿਚ, ਰਮਈਆ ਨੂੰ ਕਮਲਾਪਤੀ ਵੀ ਕਹਿਕੇ ਪੁਕਾਰਦੇ ਹਨ। ਕਮਲਾਪਤੀ ਵਿਸ਼ਨੂੰ ਨੂੰ ਹੀ ਕਿਹਾ ਜਾਂਦਾ ਹੈ। ਰਾਮ ਚੰਦਰ ਜੀ ਅਤੇ ਕ੍ਰਿਸ਼ਨ ਜੀ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ। ਇਸ ਲਈ ਕ੍ਰਿਸ਼ਨ ਜੀ ਨੂੰ ਅਤੇ ਰਾਮ ਚੰਦਰ ਜੀ ਨੂੰ ਕਮਲਾਪਤੀ ਕਹਿਣਾ ਕੋਈ ਅਨਉਚਿਤ ਨਹੀਂ ਹੈ। ਨਾਮਦੇਵ ਜੀ ਨੇ ਇਸ ਨੂੰ ਰਮਈਆ ਸ਼ਬਦ ਕਹਿ ਕੇ ਉਚਾਰਿਆ ਹੈ। ਰਮਈਆ ਦਾ ਅਰਥ ਹੈ, ਕਰਤਾਰ ਜਾਂ ਪਾਰਬ੍ਰਹਮ ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਬ੍ਰਿੰਦਾਬਨ ਦੇ ਜੰਗਲ ਦਾ ਉਹ ਭਾਗ ਧੰਨ ਹੈ ਜਿੱਥੇ ਆਪ ਨਾਰਾਇਣ ਜੀ ਖੇਲ੍ਹਦੇ ਰਹੇ ਹਨ ॥੩॥

ਨਾਮਦੇਵ ਜੀ ਇਸ ਸ਼ਬਦ ਦੇ ਆਖਰੀ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਨਾਮਦੇਵ ਜੀ ਦਾ ਸੁਆਮੀ ਭਾਵ ਨਾਮਦੇਵ ਜੀ ਦਾ ਪ੍ਰਭੂ ਬੀਨ ਵਜਾ ਰਿਹਾ ਹੈ ਅਤੇ ਗਊਆਂ ਚਰ ਰਹੀਆਂ ਹਨ ਅਤੇ ਨਾਮਦੇਵ ਜੀ ਦਾ ਪ੍ਰਭੂ ਆਪਣੇ ਅਨੰਦ ਕਰ ਰਿਹਾ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਉਨ੍ਹਾਂ ਦਾ ਇਸ਼ਟ ਕੋਈ ਵੀ ਹੋਵੇ, ਚਾਹੇ ਉਹ ਕ੍ਰਿਸ਼ਨ ਦੇ ਸਰੂਪ ਵਿਚ, ਚਾਹੇ ਰਾਮਚੰਦਰ ਜੀ ਦੇ ਸਰੂਪ ਵਿਚ ਜਾਂ ਕਮਲਾ ਪਤੀ ਦੇ ਸਰੂਪ ਵਿਚ ਹੋਵੇ ਉਸ ਤੋਂ ਉਹ ਧੰਨ-ਧੰਨ ਹੋ ਰਹੇ ਹਨ ਅਤੇ ਉਸਦਾ ਧਿਆਨ ਧਰ ਕੇ ਮਧੁਰ-ਮਧੁਰ ਧੁਨੀ ਸੁਣ ਰਹੇ ਹਨ, ਅਨਹਦ ਦੇ ਵਾਜੇ ਸੁਣ ਰਹੇ ਹਨ। ਇਹ ਉਹ ਆਤਮਿਕ ਅਵੱਸਥਾ ਹੁੰਦੀ ਹੈ, ਜਿੱਥੇ ਜਾ ਕੇ ਕੋਈ ਭਗਤਜਨ ਆਪਣਾ ਆਪ ਭੁਲਾ ਕੇ ਆਤਮਿਕ ਅਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ।

# ਰਾਗੁ ਮਾਲੀ ਗਉੜਾ
# ਮੇਰੋ ਬਾਪੁ ਮਾਧਉ ਤੂ ਧਨੁ ਕੇਸੌ

## ਮੂਲ ਸ਼ਬਦ

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ
ਸਾਂਵਲੀਓ ਬੀਠੁਲਾਇ ॥੧ ॥ਰਹਾਉ ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ
ਗਜ ਹਸਤੀ ਕੇ ਪ੍ਰਾਨ ਉਧਾਰੀਆਲੇ ॥
ਦੁਹਸਾਸਨ ਕੀ ਸਭਾ ਦ੍ਰੋਪਤੀ
ਅੰਬਰ ਲੇਤ ਉਬਾਰੀਅਲੇ ॥੧ ॥
ਗੋਤਮ ਨਾਰਿ ਅਹਲਿਆ ਤਾਰੀ
ਪਾਵਨ ਕੇਤਕ ਤਾਰੀਅਲੇ ॥
ਐਸਾ ਅਧਮੁ ਅਜਾਤਿ ਨਾਮਦੇਉ
ਤਉ ਸਰਨਾਗਤਿ ਆਈਅਲੇ ॥੨ ॥੨ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 988)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਮਾਧਉ | = | ਮਾਇਆ ਦਾ ਪਤੀ ਪਾਰਬ੍ਰਹਮ, ਪਰਮਾਤਮਾ, ਕਰਤਾਰ, ਮਧੁ ਨਾਮਕ ਯਦੁਵੰਸ਼ੀ ਰਾਜਾ ਦੀ ਕੁਲ ਵਿਚ ਪੈਦਾ ਹੋਣ ਵਾਲਾ ਕ੍ਰਿਸ਼ਨ ਦੇਵ। |
| 2. | ਧਨੁ | = | ਧੰਨ, ਸਲਾਹੁਣਯੋਗ, ਸਿਫਤ ਕਰਨ ਯੋਗ। |
| 3. | ਕੇਸੌ | = | ਲੰਬੇ ਕੇਸਾਂ ਵਾਲਾ, ਇਹ ਇਸ਼ਾਰਾ ਸ਼੍ਰੀ ਕ੍ਰਿਸ਼ਨ ਜੀ ਵੱਲ ਹੈ। ਕਿਉਂਕਿ ਸ਼੍ਰੀ ਕ੍ਰਿਸ਼ਨ ਜੀ ਦਾ ਨਾਮ ਮਾਧਉ ਵੀ ਸੀ ਅਤੇ ਉਸਦੇ ਲੰਬੇ ਵਾਲ, ਕੇਸ ਵੀ ਸਨ। |
| 4. | ਸਾਂਵਲੀਓ | = | ਸਾਂਵਲੇ ਰੰਗ ਦਾ, ਜਿਸ ਵਿਅਕਤੀ ਦਾ ਰੰਗ ਸਾਂਵਲਾ ਹੋਵੇ। ਸ਼੍ਰੀ ਕ੍ਰਿਸ਼ਨ ਜੀ ਦਾ ਰੰਗ ਸਾਂਵਲਾ ਹੀ ਸੀ। |
| 5. | ਬੀਠੁਲਾਇ | = | ਮਰਾਠੀ, ਭਾਸ਼ਾ ਵਿਚ ਬਿਠੁੱਲ ਸ਼ਬਦ ਦਾ ਅਰਥ ਕੀਤਾ |

ਹੈ ਵਿ (ਗਿਆਨ) ਠ (ਬਿਨਾ) ਲ(ਮੂਰਖ) ਨੂੰ ਅੰਗੀਕਾਰ ਕਰੇ ਉਹ ਬਿਠੁੱਲ ਹੈ। ਨਾਮਦੇਵ ਜੀ ਦੀ ਮਾਤ-ਭਾਸ਼ਾ ਦਾ ਇਹ ਸ਼ਬਦ ਉਨ੍ਹਾਂ ਦਾ ਮੂਲ ਮੰਤਰ ਹੈ। ਬਿਠੁੱਲ ਸ਼੍ਰੀ ਕ੍ਰਿਸ਼ਨ ਜੀ ਨੂੰ ਵੀ ਕਿਹਾ ਜਾਂਦਾ ਹੈ।

6. ਕਰ = ਹੱਥਾਂ ਵਿੱਚ।

7. ਧਰੇ = ਧਰ ਕੇ, ਲੈ ਕੇ।

8. ਚੱਕਰ = ਦੰਦੇਦਾਰ ਗੋਲ ਚੱਕਰ ਵਾਲਾ ਸ਼ਸ਼ਤਰ ਜੋ ਵੈਰੀ ਦਾ ਸਿਰ ਕੱਟਣ ਲਈ ਘੁਮਾ ਕੇ ਚਲਾਇਆ ਜਾਂਦਾ ਸੀ।

9. ਬੈਕੁੰਠ = ਸਵਰਗ ਲੋਕ, ਵਿਸ਼ਨੂੰ ਦੇ ਰਹਿਣ ਲਈ ਜਗ੍ਹਾ।

10. ਗਜ ਹਸਤੀ = ਹਾਥੀ, ਗਜ। ਹਾਥੀ ਦੀ ਸਕਤੀ

11. ਦੁਹਸਾਸਨ = ਕੁਰੂਵੰਸ਼ੀ ਰਾਜਾ ਧ੍ਰਿਤਰਾਸ਼ਟਰ ਦਾ ਪੁੱਤਰ ਅਤੇ ਦੁਰਯੋਜਨ ਦਾ ਛੋਟਾ ਭਰਾ ਜੋ ਦ੍ਰੋਪਦੀ ਨੂੰ ਭਰੀ ਸਭਾ ਵਿਚੋਂ ਕੇਸਾਂ ਤੋਂ ਫੜ ਕੇ ਲਿਆਇਆ ਸੀ। ਅੰਦਰ ਸਭਾ ਦੁਹਸਾਸਨੇ ਮੱਥੇਵਾਲ ਦ੍ਰੋਪਤੀ ਆਂਦੀ (ਭਾਈ ਗੁਰਦਾਸ)।

12. ਦ੍ਰੋਪਤੀ = ਰਾਜਾ ਦ੍ਰੋਪਦ ਦੀ ਪੁੱਤਰੀ ਕ੍ਰਿਸ਼ਣਾ। ਅਸਲ ਵਿਚ ਇਹ ਇੰਦਰ ਦੀ ਪਤਨੀ ਛਚੀ ਸੀ। ਇਹ ਕ੍ਰਿਸ਼ਣਾ ਦੇ ਰੂਪ ਵਿਚ ਅਗਨੀ ਤੋਂ ਪੈਦਾ ਹੋਈ ਸੀ। ਅਰਜੁਨ ਨੇ ਸਵੰਬਰ ਵਿਚ ਰੱਖੀ ਸ਼ਰਤ ਨੂੰ ਪੂਰਾ ਕਰਕੇ ਦ੍ਰੋਪਦੀ ਨੂੰ ਪਤਨੀ ਦੇ ਰੂਪ ਵਿਚ ਪ੍ਰਾਪਤ ਕੀਤਾ ਸੀ। ਅਰਜੁਨ ਦੀ ਮਾਤਾ ਕੁੰਤੀ ਦੇ ਕਹਿਣ ਅਨੁਸਾਰ ਪੰਜਾਂ ਭਰਾਵਾਂ ਦੀ ਪਤਨੀ ਬਣ ਕੇ ਰਹੀ ਸੀ। ਪੰਜਾਂ ਪਾਂਡਵਾਂ ਤੋਂ ਦ੍ਰੋਪਦੀ ਦੇ ਅੱਗੋਂ ਪੰਜ ਪੁੱਤਰ ਪੈਦਾ ਹੋਏ ਸਨ।

13. ਅੰਬਰ ਲੇਤ = ਕੱਪੜੇ ਲਾਹੁੰਦਿਆਂ ਜਦੋਂ ਦ੍ਰੋਪਦੀ ਦਾ ਚੀਰ ਹਰਣ ਕੀਤਾ ਜਾ ਰਿਹਾ ਸੀ।

14. ਉਧਾਰਲੀਅਲੇ = ਕਿਸੇ ਦੀ ਇੱਜ਼ਤ ਬਚਾਉਣੀ।

15. ਗੌਤਮ ਨਾਰਿ = 1. ਗੋਤਮ ਰਿਸ਼ੀ ਦੀ ਪਤਨੀ ਜਿਸ ਦਾ ਨਾਮ ਅਹਿੱਲਿਆ ਸੀ। ਇਸ ਦੇ ਪਤੀ ਦਾ ਨਾਮ ਗੌਤਮ ਸੀ। ਪੁਰਾਣੇ ਸਮੇਂ ਵਿਚ ਸਪਤ ਰਿਸ਼ੀਆਂ ਵਿਚ ਇੱਕ ਪ੍ਰਮੁੱਖ ਰਿਸ਼ੀ ਸੀ। ਸਤਾਨੰਦ ਇਸ ਦਾ ਪੁੱਤਰ ਸੀ। ਇਸ ਦੇ ਚਰਿੱਤਰ ਤੋਂ ਪ੍ਰਸੰਨ ਹੋ ਕੇ ਬ੍ਰਹਮਾ ਨੇ ਆਪਣੀ ਅਤਿ ਸੁੰਦਰ ਸੁਸ਼ੀਲ ਅਹਿੱਲਿਆ ਦਾ ਵਿਆਹ ਗੌਤਮ ਰਿਸ਼ੀ ਨਾਲ ਕੀਤਾ

ਸੀ। ਇਹ ਜਨਕ ਦਾ ਪੁਰੋਹਿਤ ਵੀ ਮੰਨਿਆ ਜਾਂਦਾ ਹੈ। ਗੌਤਮ ਦੀ ਪਤਨੀ ਬਹੁਤ ਹੀ ਸੁੰਦਰ ਸੀ ਜਿਸ ਉੱਤੇ ਇੰਦਰ ਮੋਹਿਤ ਹੋ ਗਿਆ ਸੀ। ਇੱਕ ਦਿਨ ਇੰਦਰ ਨੇ ਸ਼ੜਿਯੰਤਰ ਰਚਿਆ। ਉਸਨੇ ਚੰਦ੍ਰਮਾ ਨੂੰ ਮੁਰਗਾ ਬਣਾ ਕੇ ਅੰਮ੍ਰਿਤ ਵੇਲੇ ਤੋਂ ਪਹਿਲਾਂ ਬਾਂਗ ਦਿਵਾਈ ਜਿਸ ਤੋਂ ਗੌਤਮ ਅਗੇਤਾ ਹੀ ਨਦੀ ਉੱਤੇ ਨਹਾਉਣ ਲਈ ਚਲਾ ਗਿਆ ਸੀ। ਇੰਦਰ ਨੇ ਅਹਿੱਲਿਆ ਨਾਲ ਸੰਭੋਗ ਕੀਤਾ। ਜਦੋਂ ਗੌਤਮ ਨੂੰ ਇੰਦਰ ਦੀ ਅਤੇ ਉਸਦੀ ਪਤਨੀ ਅਹਿੱਲਿਆ ਦੇ ਕੁਕਰਮ ਦਾ ਪਤਾ ਲੱਗਾ ਤਾਂ ਉਸ ਨੇ ਆਪਣੀ ਪਤਨੀ ਅਹਿੱਲਿਆ ਨੂੰ ਸਰਾਪ ਦੇ ਕੇ ਸ਼ਿਲਾ ਰੂਪ ਕਰ ਕਰ ਦਿੱਤਾ। ਗੌਤਮ ਰਿਸ਼ੀ ਨੇ ਇੰਦਰ ਨੂੰ ਸਰਾਪ ਦਿੱਤਾ ਅਤੇ ਇੰਦਰ ਦੇ ਸਰੀਰ ਉੱਤੇ ਹਜ਼ਾਰਾਂ ਭਗ ਦੇ ਨਿਸ਼ਾਨ ਹੋ ਗਏ ਤੇ ਚੰਦ੍ਰਮਾ ਨੂੰ ਖਈ ਰੋਗ ਦਾ ਸਰਾਪ ਦਿੱਤਾ ਸੀ।

2. ਬਾਲਮੀਕ ਕਾਂਡ ੧ ਅਧਿਆਏ ੪੭, ੪੮ ਵਿਚ ਲਿਖਿਆ ਹੈ ਕਿ ਅਹਿੱਲਿਆ ਖੁਦ ਇੰਦਰ[1] ਨੂੰ ਚਾਹੁੰਦੀ ਸੀ। ਇੰਦਰ ਗੌਤਮ ਦਾ ਰੂਪ ਧਾਰ ਕੇ ਰਿਸ਼ੀ ਦੇ ਆਸ਼ਰਮ ਵਿਚ ਉਸ ਦੀ ਗੈਰਹਾਜ਼ਰੀ ਵਿਚ ਅਹਿੱਲਿਆ ਨੂੰ ਮਿਲਿਆ ਅਤੇ ਉਸ ਨਾਲ ਸੰਭੋਗ ਕੀਤਾ। ਜਦੋਂ ਇੰਦਰ, ਗੌਤਮ ਦੇ ਘਰੋਂ ਨਿਕਲ ਰਿਹਾ ਸੀ ਤਾਂ ਗੌਤਮ ਵੀ ਆ ਗਿਆ। ਰਿਸ਼ੀ ਗੌਤਮ ਨੇ ਇੰਦਰ ਨੂੰ ਆਖਿਆ "ਹੇ ਪਾਪੀ ਤੂੰ ਨਿਪੁੰਸਕ ਹੋ ਜਾ।" ਰਿਸ਼ੀ ਦਾ ਸਰਾਪ, ਸਰਾਪ ਹੀ ਹੁੰਦਾ ਹੈ। ਐਨਾਂ ਕਹਿਣ ਤੇ ਇੰਦਰ ਦੇ ਫੋਤੇ ਝੜ ਗਏ। ਦੇਵਤਿਆਂ ਨੇ ਪਿੱਤਰਾਂ ਦੇ ਦੇਵਤਾ ਕਵਯਵਾਹਨ ਵਾਸਤੇ ਜੋ ਮੀਂਢਾ ਬਲਿਦਾਨ ਲਈ ਰੱਖਿਆ ਸੀ, ਉਸਦੇ ਫੋਤੇ ਤੋੜ ਕੇ ਇੰਦਰ ਦੇ ਜੜੇ। ਇਸ ਕਾਰਨ ਇੰਦਰ ਨਿਪੁੰਸਕ ਹੋਣ ਤੋਂ ਬਚ ਗਿਆ ਤਾਂ ਉਸ ਦਿਨ ਤੋਂ ਖੱਸੀ ਮੀਂਢੇ ਦਾ ਬਲਿਦਾਨ ਦੇਣ ਦਾ ਵਿਧਾਨ ਹੋਇਆ।

---

1. **ਫੁੱਟ ਨੋਟ:** ਮਹਾਂਭਾਰਤ ਦੀ ਇਸ ਕਥਾ ਵਿਚੋਂ ਬਹੁਤ ਹੀ ਜ਼ਿਆਦਾ ਸੱਚਾਈ ਜ਼ਾਹਿਰ ਹੁੰਦੀ ਹੈ ਕਿ ਉਸ ਵੇਲੇ ਆਰੀਅਨ ਸਮਾਜ ਵਿਚ ਇਹ ਇਸਤਰੀ ਪ੍ਰਥਾ ਸੀ ਕਿ ਉਹ ਦੇਵਤਿਆਂ ਨੂੰ ਆਪਣੇ ਨਾਜਾਇਜ਼ ਪਤੀ ਬਣਾਉਣਾ ਆਪਣੀ ਸ਼ਾਨ ਸਮਝਦੀਆਂ ਸਨ। ਉਸ ਵੇਲੇ ਨਿਯੋਗ ਧਾਰਨ ਕਰਨ ਦੀ ਵੀ ਪ੍ਰਥਾ ਪ੍ਰਚਲਿਤ ਸੀ। ਜੇਕਰ ਅਹਿੱਲਿਆ ਨਿਰਦੋਸ਼ ਹੁੰਦੀ ਤਾਂ ਗੌਤਮ ਆਪਣੀ ਪਤਨੀ ਨੂੰ ਐਡਾ ਵੱਡਾ ਸਰਾਪ ਨਾ ਦਿੰਦਾ।

3. ਇਸ ਦੇ ਪਿੱਛੋਂ ਰਿਸ਼ੀ ਨੇ ਆਪਣੇ ਆਸ਼ਰਮ ਵਿਚ ਆਪਣੀ ਪਤਨੀ ਅਹਿੱਲਿਆ ਨੂੰ ਸਰਾਪ ਦਿੱਤਾ ਕਿ ਤੂੰ ਅਦ੍ਰਿਸ਼ਯ (ਗਾਇਬ) ਹੋ ਕੇ ਇਸ ਆਸ਼ਰਮ ਵਿਚ ਪਈ ਰਹੁ ਅਤੇ ਕੇਵਲ ਪਵਨ ਅਹਾਰ ਹੀ ਕਰਨ ਦੀ ਆਗਿਆ ਦਿੱਤੀ ਸੀ। ਜਦੋਂ ਤਕ ਰਾਮ ਨਹੀਂ ਆਉਂਦੇ ਤੇਰੀ ਇਹੋ ਦੁਰਦਸ਼ਾ ਰਹੇਗੀ। ਰਾਮਚੰਦਰ ਜੀ ਜਦੋਂ ਬਨਵਾਸ ਨੂੰ ਗਏ ਸਨ ਤਾਂ ਉਨ੍ਹਾਂ ਦੇ ਚਰਨਾਂ ਦੇ ਛੂਹਣ ਨਾਲ ਉਹ ਪੱਥਰ ਤੋਂ ਅਸਲੀ ਰੂਪ ਵਿਚ ਆਈ ਸੀ ਅਤੇ ਗੌਤਮ ਰਿਸ਼ੀ ਨੂੰ ਫਿਰ ਪਤਨੀ ਦੇ ਰੂਪ ਵਿਚ ਮਿਲੀ ਸੀ।

| | | | |
|---|---|---|---|
| 16. | ਪਾਵਨ | = | ਪਵਿੱਤਰ, ਸ਼ੁੱਧ, ਨਿਰਮਲ। |
| 17. | ਕੇਤਕ | = | ਕਈ ਜੀਵ, ਕਈ ਮਨੁੱਖ, ਕਈ ਵਿਅਕਤੀ। |
| 18. | ਅਧਮੁ | = | ਨੀਚ, ਮਾੜਾ, ਮਾੜੇ ਕਰਮਾਂ ਵਾਲਾ। |
| 19. | ਅਜਾਤਿ | = | ਨੀਵੀਂ ਜਾਤੀ ਵਾਲਾ। |
| 20. | ਤਉ | = | ਤੇਰੀ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਮਾਲੀ ਗਾਉੜਾ ਰਾਗੁ ਵਿਚ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਇਸ ਪ੍ਰਕਾਰ ਫਰਮਾਉਂਦੇ ਹਨ ਕਿ ਮੇਰੇ ਬਿਠੁੱਲ ਮੇਰੇ ਮਾਧਉ ਤੂੰ ਹੀ ਮੇਰਾ ਬਾਪ ਹੈ ਤੂੰ ਲੰਬੇ-ਲੰਬੇ ਕੇਸਾਂ ਵਾਲਾ ਅਤੇ ਸਾਂਵਲੇ ਰੰਗ ਦਾ ਹੈਂ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਅਗਲੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਐ ਮੇਰੇ ਪਿਆਰੇ ਪ੍ਰਭੂ ਤੁਸੀਂ ਹੱਥ ਵਿਚ ਸੁਦਰਸ਼ਨ ਚੱਕਰ ਲੈ ਕੇ ਸਵਰਗ ਵਿਚੋਂ ਆਏ ਅਤੇ ਹਾਥੀ ਦੀ ਜਿੰਦ ਇੱਕ ਤੰਦੂਏ ਤੋਂ ਬਚਾਈ ਸੀ। ਐ ਪ੍ਰਭੂ ਦੁਸ਼ਾਸ਼ਨ ਦੀ ਸਭਾ ਵਿਚ ਜਦੋਂ ਦ੍ਰੋਪਦੀ ਦੇ ਚੀਰ ਹਰਨ ਕੀਤੇ ਜਾ ਰਹੇ ਸਨ ਤਾਂ ਤੂੰ ਹੀ ਉਸਦੀ ਇੱਜ਼ਤ ਬਚਾਈ ਸੀ।

ਨਾਮਦੇਵ ਜੀ ਫਿਰ ਅੱਗੋਂ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹੇ ਪ੍ਰਭੂ ਤੂੰ ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ ਨੂੰ ਵੀ ਤਾਰਿਆ ਸੀ। ਗੌਤਮ ਰਿਸ਼ੀ ਨੇ ਆਪਣੀ ਪਤਨੀ ਨੂੰ ਵਿੱਭਚਾਰ ਕਰਨ ਬਦਲੇ ਸਰਾਪ ਦੇ ਕੇ ਪੱਥਰ ਦੀ ਸ਼ਿਲ ਬਣਾ ਦਿੱਤਾ ਸੀ। ਜਦੋਂ ਰਾਮ ਚੰਦਰ ਜੀ ਬਨਵਾਸ ਨੂੰ ਗਏ ਸਨ ਤਾਂ ਉਸ ਵੇਲੇ ਆਪਣੇ ਚਰਨ ਛੋਹ ਨਾਲ ਅਹਿੱਲਿਆ ਨੂੰ ਮੁੜ ਜੀਵਨ ਦਾਨ ਦੇ ਕੇ ਗੌਤਮ ਰਿਸ਼ੀ ਨਾਲ ਮੁੜ ਮਿਲਾਪ ਕਰਵਾਇਆ ਸੀ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਤੂੰ ਕਈ ਪਤਿਤ ਵਿਅਕਤੀਆਂ ਨੂੰ ਤਾਰਿਆ ਸੀ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਂ ਇੱਕ ਸਧਾਰਣ ਵਿਅਕਤੀ ਹਾਂ ਅਤੇ ਮੈਂ ਛੋਟੀ ਜਾਤ ਨਾਲ ਸੰਬੰਧ ਵੀ ਰੱਖਦਾ ਹਾਂ ਅਤੇ ਤੇਰੀ ਸ਼ਰਣ ਵਿਚ ਆਇਆ ਹਾਂ ਅਤੇ ਮੈਨੂੰ ਵੀ ਆਪਣੀ ਕ੍ਰਿਪਾ ਕਰਕੇ ਮੇਰਾ ਕਲਿਆਣ ਕਰ ਦਿਉ।

**ਭਾਵ ਅਰਥ**

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਸਪਸ਼ਟ ਕਰਦੇ ਹਨ ਕਿ ਮੇਰੇ ਪ੍ਰਭੂ, ਮੇਰੇ ਮਾਧਉ, ਬਿਠੁੱਲ ਤੂੰ ਹਾਥੀ ਦੀ ਰੱਖਿਆ ਕੀਤੀ ਸੀ। ਤੂੰ ਹੀ ਦਰੋਪਤੀ ਦੀ ਇੱਜ਼ਤ ਰੱਖੀ ਸੀ, ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ ਨੂੰ ਵੀ ਤੂੰ ਹੀ ਮੁੜ ਜੀਵਨ ਦਾਨ ਦਿੱਤਾ ਸੀ। ਨਾਮਦੇਵ ਜੀ ਫਿਰ ਇਹ ਕਹਿੰਦੇ ਹਨ ਕਿ ਮੈਂ ਤੇਰੀ ਸ਼ਰਨ ਵਿਚ ਆਇਆ ਹਾਂ ਭਾਂਵੇਂ ਮੇਰੀ ਜਾਤ ਛੋਟੀ ਹੈ, ਫਿਰ ਵੀ ਆਪਣੀ ਕ੍ਰਿਪਾ ਨਾਲ ਮੇਰਾ ਕਲਿਆਣ ਕਰੋ।

---

ਨੋਟ : 1. ਮਾਧਉ ਸ਼ਬਦ ਸ਼੍ਰੀ ਕ੍ਰਿਸ਼ਨ ਜੀ ਨਾਲ ਸੰਬੰਧ ਰੱਖਦਾ ਹੈ

2. ਗਜ ਹਸਤੀ ਦੀ ਕਥਾ ਵਿਸ਼ਨੂੰ ਦੇਵਤੇ ਨਾਲ ਸੰਬੰਧ ਰੱਖਦੀ ਹੈ।

3. "ਦੁਹਸਾਸਨ ਕੀ ਸਭਾ ਦ੍ਰੋਪਤੀ" ਦੀ ਕਥਾ ਸ਼੍ਰੀ ਕਿਸ਼ਨ ਨਾਲ ਸੰਬੰਧ ਰੱਖਦੀ ਹੈ।

4. ਗੌਤਮ ਨਾਰਿ ਆਹਲਿਆ ਤਾਰੀ ਦੀ ਕਥਾ ਰਾਮ ਚੰਦਰ ਜੀ ਨਾਲ ਸੰਬੰਧ ਰੱਖਦੀ ਹੈ।

# ਰਾਗੁ ਮਾਲੀ ਗਉੜਾ
# ਸਭੈ ਘਟ ਰਾਮੁ ਬੋਲੈ

**ਮੂਲ ਸ਼ਬਦ:**

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ
ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ
ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲ ਚਿੰਤਾ ਰਾਖੁ ਅਨੰਤਾ
ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ
ਕੋ ਠਾਕੁਰੁ ਕੋ ਦਾਸਾ ਰੇ ॥੨॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 988)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਸਭੈ ਘਟ | = | ਸਾਰੇ ਹਿਰਦਿਆਂ ਵਿਚ, ਸਾਰੇ ਮਨਾਂ ਵਿਚ। |
| 2. | ਰਾਮਾ | = | ਰਾਮ ਹੀ। |
| 3. | ਰੇ | = | ਹੇ ਭਾਈ। |
| 4. | ਕੋ | = | ਕੌਣ ? |
| 5. | ਏਕਲ ਮਾਟੀ | = | ਇੱਕੋ ਮਿੱਟੀ ਤੋਂ, ਭਾਵ ਪੰਜ ਤੱਤ ਦਾ ਸਰੀਰ, ਇਸ ਸਰੀਰ ਦੀ ਜੋ ਬਣਤਰ ਹੈ:- ਉਹ ਧਰਤੀ, ਪਾਣੀ, ਅਗਨੀ, ਹਵਾ ਅਤੇ ਅਕਾਸ਼ ਤੋਂ ਹੋਈ ਹੈ। |
| 6. | ਕੁੰਚਰ | = | ਕੁੰਚਰ, ਹਾਥੀ, ਗਜ ਆਦਿ। |
| 7. | ਚੀਟੀ | = | ਕੀੜੀ। |
| 8. | ਭਾਜਨ | = | ਭਾਂਡੇ। |

| | | | |
|---|---|---|---|
| 9. | ਨਾਨਾ | = | ਕਈ ਕਿਸਮ ਦੇ। |
| 10. | ਰੇ | = | ਹੇ ਭਾਈ। |
| 11. | ਅਸਥਾਵਰ | = | ਰੁੱਖ, ਪਰਬਤ, ਆਦਿ। ਉਹ ਪਦਾਰਥ ਜੋ ਇੱਕ ਥਾਂ ਟਿਕੇ ਰਹਿੰਦੇ ਹਨ। |
| 12. | ਜੰਗਮ | = | ਤੁਰਨ-ਫਿਰਨ, ਹਿੱਲਣ-ਜੁਲਣ ਵਾਲੇ ਜੀਅ ਜੰਤ। |
| 13. | ਕੀਟ | = | ਕੀੜੇ, ਪਤੰਗੇ। |
| 14. | ਘਟਿ ਘਟਿ | = | ਹਰ ਇੱਕ ਹਿਰਦੇ ਵਿੱਚ। |
| 15. | ਏਕਲ | = | ਇੱਕ ਪ੍ਰਭੂ, ਬੇਅੰਤ ਸ਼ਕਤੀਆਂ ਵਾਲਾ ਪਰਮਾਤਮਾ। |
| 16. | ਚਿੰਤਾ | = | ਫਿਕਰ, ਪ੍ਰੰਤੂ ਇੱਥੇ ਚਿੰਤਾ ਤੋਂ ਭਾਵ ਧਿਆਨ ਰੱਖਣਾ, ਖਿਆਲ ਰੱਖਣਾ। |
| 17. | ਤਜਹੁ | = | ਛਡ ਦਿਓ। |
| 18. | ਨਿਹਕਾਮਾ | = | ਵਾਸ਼ਨਾ ਰਹਿਤ। |
| 19. | ਕੋ | = | ਕੋਈ ਨਹੀਂ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਮਾਲੀ ਗਉੜਾ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਸਾਰਿਆਂ ਹੀ ਹਿਰਦਿਆਂ ਵਿਚ ਉਹ ਪਰਮਾਤਮਾ ਆਪ ਬੋਲਦਾ ਹੈ। ਉਸ ਰਾਮ ਭਾਵ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਬੋਲ ਸਕਦਾ। ਕੋਈ ਵੀ ਵਿਅਕਤੀ ਚਾਹੇ ਕਿਸੇ ਵੀ ਧਰਮ, ਮਜ਼ਹਬ, ਫਿਰਕੇ ਨੂੰ ਮੰਨਦਾ ਹੋਵੇ, ਸਾਰਿਆਂ ਵਿੱਚ ਇੱਕ ਸਰਵ ਸ਼ਕਤੀਮਾਨ, ਸਰਵ ਵਿਆਪਕ ਪਾਰਬ੍ਰਹਮ ਆਪ ਹੀ ਨਿਵਾਸ ਕਰਦਾ ਹੈ ਅਤੇ ਆਪ ਹੀ ਬੋਲਦਾ ਹੈ।

ਨਾਮਦੇਵ ਜੀ ਅੱਗੋਂ ਫਿਰ ਵਿਸਥਾਰ ਸਹਿਤ ਫਰਮਾਉਂਦੇ ਹਨ ਕਿ ਐ ਮਨੁੱਖ, ਐ ਬੰਦੇ ਜਿਵੇਂ ਇੱਕੋ ਹੀ ਮਿੱਟੀ ਤੋਂ ਕਈ ਕਿਸਮ ਦੇ ਭਾਂਡੇ ਬਣਾਏ ਜਾਂਦੇ ਹਨ ਉਸ ਤਰਾਂ ਹੀ ਇੱਕ ਹਾਥੀ ਤੋਂ ਲੈ ਕੇ ਕੀੜੀ ਤਕ, ਸਦਾ ਸਥਿਰ ਰਹਿਣ ਵਾਲੇ ਨਿਰਜਿੰਦ ਅਤੇ ਵਿਨਾਸ਼ਕਾਰੀ ਸਜਿੰਦ ਜੀਵ, ਕੀੜੇ ਪਤੰਗੇ, ਹਰ ਘਟ ਵਿਚ ਭਾਵ ਹਰ ਹਿਰਦੇ ਵਿਚ ਪਰਮਾਤਮਾ ਵਸਦਾ ਹੈ। ਉਹ ਸਰਵ ਵਿਆਪਕ ਪਰਮਾਤਮਾ ਸਾਰਿਆਂ ਵਿਚ ਆਪ ਸਮਾਇਆ ਹੋਇਆ ਹੈ। ੧ ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਐ ਮਨੁੱਖ ਹੋਰ ਸਾਰਿਆਂ ਦੀ ਆਸ ਛੱਡ ਇੱਕ ਉਸ ਬੇਅੰਤ ਪ੍ਰਭੂ ਪਰਮਾਤਮਾ ਦੀ ਭਗਤੀ ਕਰ ਉਸਦਾ ਧਿਆਨ ਧਰ ਜੋ ਸਾਰਿਆਂ ਦੇ ਹਿਰਦਿਆਂ ਵਿਚ ਵਸਿਆ ਹੋਇਆ ਹੈ। ਅਖੀਰ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਜੋ ਮਨੁੱਖ ਨਿਸ਼ਕਾਮ ਹੋ ਕੇ ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ ਅਤੇ ਉਸ ਦੀ ਭਗਤੀ ਕਰਦਾ ਹੈ, ਉਸਦੀ ਅਰਾਧਨਾ ਕਰਦਾ ਹੈ, ਉਸ ਵਿਅਕਤੀ ਅਤੇ ਉਸ ਦੇ ਪ੍ਰਭੂ ਵਿਚ ਕੋਈ ਭਿੰਨ-ਭੇਦ ਨਹੀਂ ਰਹਿੰਦਾ। ਉਹ ਉਸ ਪ੍ਰਭੂ ਦੀ ਹੋਂਦ ਵਿੱਚ ਆਪਣੀ

ਹੋਂਦ ਖਤਮ ਕਰ ਦਿੰਦਾ ਹੈ। ਗੁਰੂ ਰਵਿਦਾਸ ਜੀ ਇਸ ਸੱਚ ਦੀ ਪੁਸ਼ਟੀ ਵੀ ਕਰਦੇ ਹਨ ਜਿਵੇਂ "ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈਂ ਨਾਹੀ"। ਜਦੋਂ ਕੋਈ ਸਾਧਕ ਆਪਣੇ ਇਸ਼ਟ ਦੀ ਭਗਤੀ ਕਰਦਾ ਹੈ, ਉਸ ਵਿਚ ਲੀਨ ਹੋ ਜਾਂਦਾ ਹੈ ਤਾਂ ਉਹ ਸਾਧਕ ਅਤੇ ਇਸ਼ਟ ਵਿਚ ਕੋਈ ਅੰਤਰ ਨਹੀਂ ਰਹਿੰਦਾ ਜਿਵੇਂ ਰਵਿਦਾਸ ਜੀ ਰਾਗੁ ਆਸਾ ਵਿਚ ਵੀ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਜਿਵੇਂ "ਸੰਤ ਅਨੰਤਹਿ ਅੰਤਰੁ ਨਾਹੀ" ਭਾਵ ਰਵਿਦਾਸ ਜੀ ਅਤੇ ਉਸਦੇ ਆਪਣੇ ਪ੍ਰਭੂ ਵਿਚ ਕੋਈ ਅੰਤਰ ਨਹੀਂ ਹੈ। ਇਸ ਤਰ੍ਹਾਂ ਹੀ ਨਾਮਦੇਵ ਜੀ ਫਰਮਾਉਂਦੇ ਹਨ ਕਿ ਠਾਕੁਰ ਅਤੇ ਉਸਦੇ ਦਾਸ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਇੱਥੇ ਆ ਕੇ ਸਾਰੇ ਭੇਦ ਖਤਮ ਹੋ ਜਾਂਦੇ ਹਨ ਅਤੇ ਅਭੇਦਤਾ ਦੀ ਹਾਲਤ ਹੋ ਜਾਂਦੀ ਹੈ।

ਗੁਰੂ ਰਵਿਦਾਸ ਜੀ ਦਾ ਰਾਗੁ ਸੋਰਿਠ ਵਿਚ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 658 ਉਤੇ ਅੰਕਿਤ ਹੈ, ਜਿਵੇਂ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹਰ ਜੀਵ, ਚਾਹੇ ਉਹ ਨਿਰਜਿੰਦ ਜਾਂ ਸਜਿੰਦ ਹੋਵੇ ਪਰਮਾਤਮਾ ਦੀ ਹੋਂਦ ਸਾਰਿਆਂ ਦੇ ਹਿਰਦਿਆਂ ਵਿਚ ਹੁੰਦੀ ਹੈ। ਹਾਥੀ ਅਤੇ ਕੀੜੀ ਵਿਚ ਵੀ ਉਹ ਆਪ ਪਰਮਾਤਮਾ ਨਿਵਾਸ ਕਰਦਾ ਹੈ। ਅਖੀਰ ਵਿਚ ਇਹ ਸਾਰ ਤਤ ਹੈ ਕਿ ਠਾਕੁਰ ਅਤੇ ਉਸਦੇ ਸਾਧਕ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ।

# ੧ੴ ਸਤਿਗੁਰਪ੍ਰਸਾਦਿ
# ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ
# ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ

**ਮੂਲ ਸ਼ਬਦ**

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ
ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ
ਜਸੁ ਕੀਰਤਿ ਮਾਥੈ ਛਤ੍ਰ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ
ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ਰਹਾਉ ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ
ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ
ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ
ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ
ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ
ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ
ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1105)

**ਪਦ ਅਰਥ:-**

| | ਸ਼ਬਦ | ਅਰਥ |
|---|---|---|
| 1. | ਚਾਰ ਮੁਕਤਿ | ਚਾਰ ਕਿਸਮ ਦੀਆਂ ਮੁਕਤੀਆਂ। ਪਹਿਲੀ ਸਾਲੋਕਯ ਹੁੰਦੀ ਹੈ। ਸਾਲੋਕਯ ਆਪਣੇ ਇਸ਼ਟ ਨਾਲ |

ਇੱਕੋ ਹੀ ਲੋਕ ਦੇਸ਼ ਵਿਚ ਵਸਣਾ। ਦੂਸਰੀ ਸਾਮੀਪਯ ਹੁੰਦੀ ਹੈ। ਸਾਮੀਪਯ ਉਸ ਨੂੰ ਕਹਿੰਦੇ ਹਨ ਜੋ ਇਸ਼ਟ ਦੇ ਸਮੀਪ ਜਾਂ ਨੇੜੇ ਹੋ ਜਾਣ। ਤੀਸਰੀ ਕਿਸਮ ਦੀ ਮੁਕਤੀ ਸਾਰੂਪਯ ਹੁੰਦੀ ਹੈ। ਇਸ ਮੁਕਤੀ ਨਾਲ ਇਸ਼ਟ ਦੇ ਨਾਲ ਇੱਕ ਰੂਪ ਹੋ ਜਾਣਾ ਹੁੰਦਾ ਹੈ। ਚੌਥੀ ਕਿਸਮ ਦੀ ਮੁਕਤੀ ਸਾਯੁਜਯ ਹੁੰਦੀ ਹੈ ਇਸ ਮੁਕਤੀ ਨਾਲ ਆਪਣੇ ਇਸ਼ਟ ਦੇ ਨਾਲ ਜੁੜ ਜਾਣਾ ਹੁੰਦਾ ਹੈ ਅਤੇ ਉਸ ਵਿੱਚ ਲੀਨ ਹੋ ਜਾਣਾ ਹੁੰਦਾ ਹੈ।

| | | | |
|---|---|---|---|
| 2. | ਸਿਧਿ ਮਿਲਿਕੈ | = | ਸਿੱਧੀਆਂ ਬਾਰੇ ਆਮ ਇਹ ਕਿਹਾ ਜਾਂਦਾ ਹੈ ਕਿ ਇਹ ਅੱਠ ਕਿਸਮ ਦੀਆਂ ਹੁੰਦੀਆਂ ਹਨ ਪ੍ਰੰਤੂ ਭਗਵਤ ਦੇ ਅਨੁਸਾਰ ਅਠਾਰਾਂ ਸਿੱਧੀਆਂ ਮੰਨੀਆਂ ਗਈਆਂ ਹਨ। ਇਹ ਹੇਠ ਲਿਖੀਆਂ ਹਨ। ਅਣਿਮਾਂ, ਮਹਿਮਾ, ਲਘਿਮਾ, ਪ੍ਰਾਪਤੀ, ਪ੍ਰਾਕਾਮਿਆਂ, ਵਸ਼ਿਤਾ, ਈਸਿਤਾ, ਅਨੁਭਿਮਤਯ, ਦੂਰਸਵਰਣ, ਦੂਰਦਰਸ਼ਨ, ਮਨੋਜਕ, ਕਾਮਨਾ ਸਿਧੀ, ਪਰਕਾਯਾ ਪ੍ਰਵੇਸ਼, ਸਵੈ ਇੱਛਾ ਮੁਕਤੀ, ਸੁਰਕੀੜਾਂ ਦਰਸ਼ਨ, ਸੰਕਲਪਸਿੱਧੀ ਅਤੇ ਅਕੁਠਿਤਤਾ। |
| 3. | ਦੁਲਹੁ ਪ੍ਰਭ | = | ਪਰਮਾਤਮਾ ਰੂਪੀ ਖਸਮ। |
| 4. | ਜਾਨਿਓ | = | ਪ੍ਰਸਿੱਧ ਹੋਣਾ, ਉਜਾਗਰ ਹੋਣਾ। |
| 5. | ਜਸੁ | = | ਸ਼ੋਭਾ, ਕੀਰਤੀ। |
| 6. | ਕੋ ਕੋ ਨਾ | = | ਕੌਣ ਕੌਣ ਨਹੀਂ ? |
| 7. | ਉਪਦੇਸਿ | = | ਪਰਮਾਤਮਾ ਦੇ ਉਪਦੇਸ਼ ਦੁਆਰਾ। |
| 8. | ਬਿਰਾਜਿਤ | = | ਬਿਰਾਜਣਾ। |
| 9. | ਦੇਖਿ ਪ੍ਰਤਾਪੁ | = | ਭਗਤਾਂ ਦਾ ਪ੍ਰਤਾਪ ਦੇਖਕੇ। |
| 10. | ਹਿਰਿਓ | = | ਦੂਰ ਹੋਣਾ। |
| 11. | ਅੰਬਰੀਕ | = | ਬਾਲਮੀਕ ਰਾਮਾਇਣ ਅਨੁਸਾਰ ਅੰਬਰੀਕ ਅਯੁੱਧਿਆ ਪਤੀ-ਸੂਰਜ ਵੰਸ਼ੀ ਰਾਜਾ ਸੀ। ਇਸਦੀ ਰੱਖਿਆ ਲਈ ਵਿਸ਼ਨੂੰ ਦੇ ਸ਼ੁਦਰਸਨ ਚੱਕਰ ਨੇ ਦੁਰਵਾਸਾ ਰਿਸ਼ੀ ਦਾ ਪਿੱਛਾ ਕੀਤਾ ਸੀ। ਇਸ ਦੀ ਕਥਾ ਇਸ ਪ੍ਰਕਾਰ ਹੈ :- |

ਕੱਤਕ ਦੀ ਦਵਾਦਸ਼ੀ ਨੂੰ ਰਾਜਾ ਅੰਬਰੀਕ ਏਕਾਦਸ਼ੀ ਦਾ ਵ੍ਰਤ ਉਪਾਰਣ ਨੂੰ ਤਿਆਰ ਸੀ। ਇੰਨੇ ਵਿਚ ਦੁਰਵਾਸਾ ਰਿਸ਼ੀ ਆਇਆ। ਰਾਜਾ ਨੇ ਕਿਹਾ ਆਪ ਮੇਰੇ ਸਾਥ ਭੋਜਨ ਕਰਨਾ। ਰਿਸ਼ੀ ਨੇ ਆਖਿਆ ਮੈਂ

ਇਸ਼ਨਾਨ ਕਰਕੇ ਆਉਂਦਾ ਹਾਂ। ਰਿਸ਼ੀ ਬਹੁਤ ਚਿਰ ਤੀਕ ਨਾ ਮੁੜਿਆ। ਰਾਜਾ ਨੇ ਪੁਰੋਹਿਤ ਦੇ ਕਹਿਣ ਤੋਂ ਵ੍ਰਤ ਤੋੜ ਲਿਆ। ਜਦ ਦੁਰਵਾਸਾ ਨੂੰ ਮਲੂਮ ਹੋਇਆ ਕਿ ਮੇਰੇ ਆਉਣ ਤੋਂ ਪਹਿਲਾਂ ਹੀ ਭੋਜਨ ਖਾ ਲਿਆ ਗਿਆ ਹੈ ਤਾਂ ਉਸ ਨੇ ਆਪਣੀਆਂ ਜਟਾਂ ਪੁੱਟ ਕੇ ਇਕ ਤੇਜ ਪੁੰਜ ਪੁਰਖ ਪੈਦਾ ਕੀਤਾ ਜੋ ਅੰਬਰੀਕ ਨੂੰ ਮਾਰਨ ਲੱਗਾ ਸੀ। ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨੂੰ ਰਾਜੇ ਅੰਬਰੀਕ ਦੀ ਰੱਖਿਆ ਲਈ ਭੇਜਿਆ ਜਿਸ ਨੇ ਤੇਜਪੁੰਜ ਪੁਰਖ ਨੂੰ ਨਾਸ਼ ਕਰਕੇ ਦੁਰਵਾਸਾ ਰਿਸ਼ੀ ਦਾ ਪਿੱਛਾ ਕੀਤਾ। ਜਦ ਤਿੰਨ ਲੋਕਾਂ ਵਿਚ ਦੁਰਵਾਸਾ ਰਿਸ਼ੀ ਦਾ ਬਚਾਅ ਨਾ ਹੋਇਆ ਤਾਂ ਹਾਰ ਕੇ ਦੁਰਵਾਸਾ ਰਿਸ਼ੀ ਨੇ ਅੰਬਰੀਕ ਰਾਜੇ ਦੀ ਸ਼ਰਣ ਲਈ, ਜਿਸ ਕਰਕੇ ਰਾਜੇ ਨੇ ਸੁਦਰਸ਼ਨ ਚੱਕਰ ਤੋਂ ਦੁਰਵਾਸਾ ਰਿਸ਼ੀ ਦੀ ਰੱਖਿਆ ਕੀਤੀ ਸੀ।

ਲਿੰਗ ਪੁਰਾਣ ਵਿਚ ਇੱਕ ਹੋਰ ਕਥਾ ਵੀ ਆਉਂਦੀ ਹੈ ਕਿ ਅੰਬਰੀਕ ਦੀ ਇੱਕ ਬੇਟੀ ਸੁੰਦਰੀ ਦਾ ਰੂਪ ਦੇਖ ਕੇ ਨਾਰਦ ਅਤੇ ਪਰਵਤ ਰਿਸ਼ੀ ਮੋਹਿਤ ਹੋ ਗਏ। ਉਨ੍ਹਾਂ ਨੇ ਰਾਜੇ ਅੰਬਰੀਕ ਨੂੰ ਕੰਨਿਆ ਦੇਣ ਲਈ ਆਖਿਆ। ਤਦ ਰਾਜੇ ਅੰਬਰੀਕ ਨੇ ਆਖਿਆ ਕਿ ਆਪ ਦੋਹਾਂ ਵਿਚੋਂ ਜਿਸ ਨੂੰ ਮੇਰੀ ਬੇਟੀ ਪਸੰਦ ਕਰੇਗੀ ਤਾਂ ਮੈਂ ਉਸ ਨਾਲ ਉਸਦਾ ਵਿਆਹ ਕਰ ਦੇਵਾਂਗਾ। ਦੋਵੇਂ ਰਿਸ਼ੀ ਵੱਖਰੇ-ਵੱਖਰੇ ਸਮੇਂ ਵਿਸ਼ਨੂੰ ਪਾਸ ਗਏ ਅਤੇ ਹਰ ਇਕ ਨੇ ਇੱਕ ਦੂਜੇ ਦੀ ਸ਼ਕਲ (ਬਾਂਦਰ) ਦੀ ਹੋ ਜਾਣੀ ਚਾਹੀ ਸੀ ਤਾਂ ਕਿ ਕੁਰੂਪ ਨੂੰ ਰਾਜੇ ਅੰਬਰੀਕ ਦੀ ਬੇਟੀ ਸੁੰਦਰੀ ਵਰ ਨਾ ਸਕੇ। ਇਸ ਤਰ੍ਹਾਂ ਦੋਨੋਂ ਬਾਂਦਰ ਮੂੰਹੇ ਹੋ ਗਏ ਅਤੇ ਸੁੰਦਰੀ ਨੂੰ ਵਿਆਹ ਨਾ ਸਕੇ। ਦੋਹਾਂ ਰਿਸ਼ੀਆਂ ਨੇ ਗੁੱਸੇ ਵਿਚ ਆ ਕੇ ਅੰਬਰੀਕ ਨੂੰ ਸਰਾਪ ਦਿੱਤਾ ਕਿ "ਤੂੰ ਅੰਧੇਰੇ ਵਿਚ ਘਿਰਿਆ ਰਹੇਗਾ"। ਵਿਸ਼ਨੂੰ, ਅੰਬਰੀਕ ਦੀ ਰੱਖਿਆ ਲਈ ਸੁਦਰਸ਼ਨ ਚੱਕਰ ਲੈ ਕੇ ਆਇਆ ਜਿਸ ਨੇ ਸੂਰਜ ਜੇਹਾ ਪ੍ਰਕਾਸ਼ ਕਰਕੇ ਅੰਧੇਰਾ ਦੂਰ ਕੀਤਾ ਸੀ ਅਤੇ ਦੋਹਾਂ ਰਿਸ਼ੀਆਂ ਦਾ ਅਜਿਹਾ ਪਿੱਛਾ ਕੀਤਾ ਕਿ ਜਦ ਤਕ ਉਨ੍ਹਾਂ ਨੇ ਅੰਬਰੀਕ ਤੋਂ ਮੁਆਫੀ ਨਾ ਮੰਗੀ, ਤਦ ਤੀਕ ਉਹ ਟਿਕਣੇ ਨਾ ਪਏ।

| | | | |
|---|---|---|---|
| 12. | ਅਧਿਕ | = | ਵੱਡਾ, ਮਹਾਨ। |
| 13. | ਠਾਕੁਰਿ | = | ਠਾਕੁਰ ਨੇ |
| 14. | ਸੁਦਾਮੈ | = | ਭਾਈ ਗੁਰਦਾਸ ਦੇ ਕਥਨ ਅਨੁਸਾਰ ਸੁਦਾਮਾ ਇੱਕ ਦਲਿੱਦਰੀ ਅਤੇ ਆਲਸੀ ਬ੍ਰਾਹਮਣ ਸੀ ਜੋ ਸ਼੍ਰੀ ਕ੍ਰਿਸ਼ਨ ਅਤੇ ਬਲਰਾਮ ਦਾ ਸਹਿਪਾਠੀ ਅਤੇ ਪਰਮ ਮਿੱਤਰ ਸੀ। ਉਹ ਆਪਣੀ ਪਤਨੀ ਸੁਸ਼ੀਲਾ ਦਾ ਪ੍ਰੇਰਿਆ ਸ਼੍ਰੀ ਕ੍ਰਿਸ਼ਨ ਦੇ ਪਾਸ ਦਵਾਰਕਾ ਗਿਆ ਸੀ। ਸੁਦਾਮਾ, ਸੁਦਾਮਾਪੁਰੀ ਆਧੁਨਿਕ ਪੋਰਬੰਦਰ ਦਾ ਰਹਿਣ ਵਾਲਾ ਸੀ ਅਤੇ ਇੱਥੋਂ ਹੀ ਦਵਾਰਕਾ ਗਿਆ ਸੀ। ਕ੍ਰਿਸ਼ਨ ਜੀ ਨੇ ਆਪਣੇ ਪਰਮ ਮਿੱਤਰ ਅਤੇ ਬ੍ਰਾਹਮਣ ਉੱਤੇ ਤਰਸ ਖਾ ਕੇ ਬੇਅੰਤ ਧੰਨ ਦੌਲਤ ਨਾਲ ਮਾਲਾ ਮਾਲ ਕੀਤਾ ਸੀ। |
| 15. | ਧ੍ਰੂ ਅਟੱਲੁ | = | ਭਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਰਾਜਾ ਉਤਾਨਪਾਦ ਦਾ ਪੁੱਤਰ ਸੀ। ਇਹ ਕਥਾ ਇਸ ਪ੍ਰਕਾਰ ਹੈ ਕਿ ਰਾਜਾ ਉਤਾਨਪਾਦ ਦੀਆਂ ਦੋ ਰਾਣੀਆਂ ਸਨ ਜਿਨ੍ਹਾਂ ਦੇ ਨਾਮ ਸੁਨੀਤਿ ਅਤੇ ਸੁਰੁਚਿ ਸਨ। ਸੁਨਿਤਿ ਦੇ ਗਰਭ ਤੋਂ ਧ੍ਰੂ ਅਤੇ ਸੁਰਿਚੀ ਦੇ ਪੇਟੋਂ ਉੱਤਮ ਪੈਦਾ ਹੋਏ ਸਨ। ਰਾਜੇ ਦਾ ਪ੍ਰੇਮ ਸੁਰੀਚਿ ਨਾਲ ਬਹੁਤਾ ਹੀ ਸੀ। ਇੱਕ ਦਿਨ ਧ੍ਰੂ ਨੇ ਆਪਣੇ ਮਤਰੇਏ ਭਰਾ ਨੂੰ ਆਪਣੇ ਪਿਤਾ ਦੀ ਗੋਦੀ ਬੈਠਾ ਦੇਖ ਕੇ ਆਪਣੇ ਪਿਤਾ ਦੀ ਗੋਦੀ ਵਿੱਚ ਬੈਠਣ ਦੀ ਇੱਛਾ ਪ੍ਰਗਟ ਕੀਤੀ ਸੀ। ਸੁਰੀਚਿ ਜੋ ਕੇ ਧ੍ਰੂ ਦੀ ਮਤੇਰ ਮਾਂ ਸੀ ਨੇ ਆਖਿਆ ਕਿ ਹੇ ਬਾਲਕ ਧ੍ਰੂ ਤੂੰ ਐਸਾ ਯਤਨ ਨਾ ਕਰ ਕਿਉਂਕਿ ਤੂੰ ਮੇਰੇ ਗਰਭ ਤੋਂ ਪੈਦਾ ਨਹੀਂ ਹੋਇਆ। ਰਾਜਾ ਦੀ ਗੋਦੀ ਅਤੇ ਸਿੰਘਾਸਨ ਉੱਪਰ ਕੇਵਲ ਮੇਰੇ ਉਦਰ ਤੋਂ ਪੈਦਾ ਹੋਇਆ ਪੁੱਤਰ ਹੀ ਬੈਠ ਸਕਦਾ ਹੈ। ਧ੍ਰੂ ਇਹ ਸੁਣ ਕੇ ਰੋਂਦਾ ਹੋਇਆ ਆਪਣੀ ਮਾਤਾ ਸੁਨੀਤਿ ਪਾਸ ਆਇਆ ਅਤੇ ਸਾਰਾ ਹਾਲ ਦੱਸਿਆ। ਮਾਤਾ ਸੁਨੀਤਿ ਨੇ ਆਪਣੇ ਪੁੱਤਰ ਧ੍ਰੂ ਨੂੰ ਇਹ ਆਖਿਆ ਕਿ ਪਿਆਰੇ ਪੁੱਤਰ, ਸੌਂਕਣ ਸੱਚ ਹੀ ਆਖਦੀ ਹੈ। ਤੂੰ ਮੇਰੇ ਜਿਹੀ ਅਭਾਗਣ ਔਰਤ ਦੇ ਪੇਟੋਂ ਪੈਦਾ ਹੋ ਕੇ ਰਾਜ ਸਿੰਘਾਸਨ ਉੱਪਰ ਕਿਵੇਂ ਬੈਠ ਸਕਦਾ ਹੈਂ ? ਜੇਕਰ ਤੇਰੇ ਮਨ ਵਿਚ ਉੱਚਾ ਪਦ ਪ੍ਰਾਪਤ ਕਰਨ ਦੀ ਇੱਛਾ ਹੈ ਤਾਂ ਭਗਵਾਨ ਦੀ ਅਰਾਧਨਾ ਅਤੇ ਤਪੱਸਿਆ ਕਰਨੀ ਪਵੇਗੀ। ਧ੍ਰੂ |

ਆਪਣੀ ਮਾਤਾ ਦਾ ਇਹ ਬਚਨ ਸੁਣਕੇ ਘਰੋਂ ਤਪੱਸਿਆ ਕਰਨ ਲਈ ਤੁਰ ਪਿਆ। ਰਸਤੇ ਵਿੱਚ ਧ੍ਰੂ ਨੂੰ ਸਤ ਰਿਸ਼ੀ/ਰਿੱਖੀ ਮਿਲੇ। ਉਨ੍ਹਾਂ ਸਤ ਰਿਸ਼ੀਆਂ ਦੇ ਨਾਮ ਸਤਪਥ ਬ੍ਰਾਹਮਣ ਵਿਚ ਅਤੇ ਭਗਵਤ ਦੇ ਅੱਠਵੇਂ ਸਕੰਧ ਦੇ ਤੇਰਵੇਂ ਅਧਿਆਏ ਵਿਚ ਇਸ ਪ੍ਰਕਾਰ ਲਿਖੇ ਹੋਏ ਹਨ ਜਿਵੇਂ ਕਸ਼ਪਯ, ਅਤ੍ਰਿ, ਵਸ਼ਿਸ਼ਟ, ਵਿਸ਼ਵਾਮਿਤ੍ਰ, ਗੌਤਮ, ਜਮਦ੍ਗਿ ਅਤੇ ਭਾਰਦਵਾਜ ਸਨ। ਧ੍ਰੂ ਨੇ ਸਤ ਰਿਸ਼ੀਆਂ ਤੋਂ ਮੰਤਰ ਲੈ ਕੇ ਮਧੂਵਨ ਵਿੱਚ ਜਾ ਕੇ ਅਜਿਹੀ ਘੋਰ ਤਪੱਸਿਆ ਕੀਤੀ ਕਿ ਵਿਸ਼ਨੂੰ ਨੇ ਆਪ ਆ ਕੇ ਪ੍ਰਤੱਖਦਰਸ਼ਨ ਦੇ ਕੇ ਧ੍ਰੂ ਦੀ ਸਾਰੀ ਮਨੋ ਕਾਮਨਾ ਪੂਰੀ ਕੀਤੀ। ਜਦੋਂ ਧ੍ਰੂ ਭਗਤੀ ਪੂਰੀ ਕਰਕੇ ਘਰ ਵਾਪਿਸ ਆਇਆ ਤਾਂ ਉਸ ਦੇ ਪਿਤਾ ਨੇ ਬਹੁਤ ਹੀ ਵੱਡੇ ਆਦਰ ਅਤੇ ਸਤਿਕਾਰ ਨਾਲ ਧ੍ਰੂ ਨੂੰ ਰਾਜ ਸਿੰਘਾਸਨ ਦਿੱਤਾ। ਧ੍ਰੂ ਦਾ ਦੂਸਰਾ ਭਰਾ ਜਿਸ ਦਾ ਨਾਮ ਉੱਤਮ ਸੀ ਯਕਸ਼ਾਂ ਨੇ ਮਾਰ ਦਿੱਤਾ ਸੀ ਜਦੋਂ ਕਿ ਉਹ ਸ਼ਿਕਾਰ ਖੇਡਣ ਗਿਆ ਹੋਇਆ ਸੀ। ਧ੍ਰੂ ਭਗਤ ਦੀਆਂ ਦੋ ਪਤਨੀਆਂ ਸਨ। ਪਹਿਲੀ ਪਤਨੀ ਦਾ ਨਾਮ ਭ੍ਰਮਿ ਸੀ ਅਤੇ ਦੂਸਰੀ ਦਾ ਨਾਮ ਇਲਾ ਸੀ। ਧ੍ਰੂ ਭਗਤ ਦੀ ਪਹਿਲੀ ਪਤਨੀ ਭ੍ਰਮਿ ਦੇ ਗਰਭ ਤੋਂ ਕਲਪ ਅਤੇ ਵਸਤਰ ਦੋ ਪੁੱਤਰ ਪੈਦਾ ਹੋਏ ਸਨ। ਇਲਾ ਜੋ ਧ੍ਰੂ ਦੀ ਦੂਸਰੀ ਪਤਨੀ ਸੀ ਦੇ ਉਦਰ ਤੇ ਉਤਫਲ ਪੁੱਤਰ ਪੈਦਾ ਹੋਇਆ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਧ੍ਰੂ ਭਗਤ ਨੇ ਛੱਤੀ ਹਜ਼ਾਰ ਸਾਲ ਰਾਜ ਕੀਤਾ ਸੀ ਅਤੇ ਵਿਸ਼ਨੂੰ ਦੇ ਦਿੱਤੇ ਅਚੱਲ ਅਸਥਾਨ ਤੇ ਜਾ ਵਿਰਾਜਿਆ ਸੀ। ਧ੍ਰੂ ਭਗਤ ਦੁਆਰਾ ਜਪਤ ਮੰਤਰ ਹੇਠਾਂ ਦਿੱਤਾ ਹੈ ਜੋ ਕਿ ਜਗਿਆਸੂ ਅਤੇ ਭਗਤ ਜਨ ਉਸ ਮੰਤਰ ਦਾ ਜਾਪ ਕਰ ਸਕਣ।

हिररायगर्भ पुरूष प्रधानाच्यक्त रूपरिणे।

ओ नमो वासुदेवाय शुद्धज्ञान स्वभाविने

ਧ੍ਰੂ ਭਗਤ ਨੂੰ ਰਿਸ਼ੀਆਂ ਦੁਆਰਾ ਦਿੱਤੇ ਮੰਤਰ ਦਾ ਪੰਜਾਬੀ ਅਨੁਵਾਦ:-

ਹਿਰਰਾ ਗ੍ਰਭਮ ਪੁਰਸ਼ ਪ੍ਰਧਾਨਾਚਿਆਕਤ
ਰੂਪਰਿਣੇ ਓ ਨਮੋ ਵਾਸੂਦੇਵਾ ਏ
ਸ਼ੁੱਧ ਗਿਆਨ ਸੁਭਾਵਿਨੇ।
ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਪੰਨਾ ੬੭੪

ਪ੍ਰਹਿਲਾਦ:- ਪ੍ਰਹਿਲਾਦ ਸ਼ਬਦ ਪ੍ਰਲਾਦ ਵੀ ਲਿਖਿਆ ਮਿਲਦਾ ਹੈ। ਇਹ ਰਾਜਾ ਹਰਨਾਖਸ਼ ਦਾ ਪੁੱਤਰ ਸੀ ਜੋ ਕਿ ਉਸ ਵੇਲੇ ਆਰੀਅਨ ਸੰਸਕ੍ਰਿਤੀ ਅਤੇ ਹਿੰਦੂ ਦੇਵੀ ਦੇਵਤਿਆਂ ਦਾ ਘੋਰ ਵਿਰੋਧੀ ਸੀ। ਵੈਦਿਕ ਸਾਹਿਤ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਹ ਇੱਕ ਆਦਿਵਾਸੀ ਰਾਜਾ ਸੀ ਜਿਸਨੇ ਹਿੰਦੂ ਸੰਸਕ੍ਰਿਤੀ ਅਤੇ ਹਿੰਦੂ ਦੇਵੀ ਦੇਵਤਿਆਂ ਦਾ ਡਟ ਕੇ ਵਿਰੋਧ ਕੀਤਾ ਸੀ। ਪ੍ਰਹਿਲਾਦ ਦੇ ਪੁੱਤਰ ਦਾ ਨਾਮ ਬਲਿ ਸੀ। ਪੁਰਾਣਾਂ ਵਿਚ ਇੱਕ ਕਥਾ ਆਉਂਦੀ ਹੈ ਕਿ ਹਰਨਾਖਸ਼ ਨੇ ਦੇਵਤਿਆਂ ਨਾਲ ਯੁੱਧ ਕਰਕੇ ਸਵਰਗ ਲੋਕ ਇੰਦਰ ਕੋਲੋਂ ਖੋਹ ਲਿਆ ਸੀ। ਹਰਨਾਖਸ਼ ਦੇ ਪੁੱਤਰ ਪ੍ਰਹਿਲਾਦ ਨੂੰ ਛੋਟੀ ਉਮਰ ਵਿੱਚ ਹੀ ਹਿੰਦੂ ਦੇਵੀ ਦੇਵਤਿਆਂ ਨੇ ਵਰਗਲਾ ਕੇ ਆਪਣੇ ਖੇਮੇ ਵੱਲ ਕਰ ਲਿਆ ਸੀ।

16. ਟਰਿਓ = ਹਿਲਿਉ, ਹਟਿਉ।

17. ਹਰਨਾਖਸੁ = ਹਰਨਾਖਸ਼ ਨੂੰ ਹਿਰਣਯਕਸ਼ਿਪ ਵੀ ਕਿਹਾ ਜਾਂਦਾ ਹੈ। ਹਿਰਣਯ ਦਾ ਅਰਥ ਹੈ ਸੁਨਿਹਰੀ। ਕਸ਼ਿਪ ਦਾ ਅਰਥ ਹੈ ਪੁਸ਼ਾਕ। ਇਸ ਦਾ ਭਾਵ ਇਹ ਹੋਇਆ ਹੈ ਕਿ ਇੱਕ ਉਹ ਵਿਅਕਤੀ ਜਿਸ ਦੀ ਪੁਸ਼ਾਕ ਸੁਨਿਹਰੀ ਰੰਗ ਦੀ ਹੋਵੇ ਹਰਨਾਖਸ਼, ਕਸ਼ਯਪ ਦਾ ਪੁੱਤਰ ਅਤੇ ਦਿੱਤੀ ਇਸ ਦੀ ਮਾਤਾ ਦਾ ਨਾਮ ਸੀ।

ਮਹਾਂਭਾਰਤ ਅਤੇ ਪੁਰਾਣਾਂ ਅਨੁਸਾਰ ਇਹ ਪ੍ਰਹਿਲਾਦ ਦਾ ਪਿਤਾ ਸੀ। ਨਰ ਸਿੰਘ ਨੇ ਇਸ ਨੂੰ ਮਾਰਿਆ ਸੀ। ਇਹ ਪਿਛਲੇ ਜਨਮ ਵਿੱਚ ਵਿਸ਼ਨੂੰ ਦਾ ਦੁਆਰਪਾਲ ਸੀ। ਸਨਕਾਦਿਕ ਦੇ ਸਰਾਪ ਦੇ ਕਾਰਣ ਇਹ ਇੱਕ ਰਾਕਸ਼ ਬਣਿਆ ਸੀ। ਪ੍ਰਹਿਲਾਦ ਇਸ ਦਾ ਇੱਕੋ ਇੱਕ ਪੁੱਤਰ ਸੀ।

18. ਨਰਸਿੰਘ =1. ਹਰਿਵੰਸ਼ ਆਦਿ ਪੁਰਾਤਨ ਗ੍ਰੰਥਾਂ ਅਨੁਸਾਰ ਇਹ ਵਿਸ਼ਨੂੰ ਦਾ ਚੌਥਾ ਅਵਤਾਰ ਸੀ। ਇਸ ਦਾ ਅੱਧਾ ਸਰੀਰ ਆਦਮੀ ਦਾ ਅਤੇ ਅੱਧਾ ਸਰੀਰ ਸਿੰਹ/ਸ਼ੇਰ ਦਾ ਲਿਖਿਆ ਹੋਇਆ ਹੈ। ਹਰਿਵੰਸ਼ ਵਿਚ ਕਥਾ ਹੈ ਕਿ ਸਤਯੁਗ ਵਿਚ ਹਿਰਣਯਕਸ਼ਿਪ ਨੇ ਭਗਤੀ ਕਰਕੇ ਬ੍ਰਹਮਾ ਤੋਂ ਇਹ ਵਰ ਮੰਗਿਆ ਸੀ ਕਿ ਮੈਂ ਦੇਵਤਿਆਂ ਕੋਲੋਂ, ਦੈਤਾਂ ਕੋਲੋ, ਗੰਧਰਵਾਂ ਕੋਲੋਂ, ਨਾਗ ਲੋਕਾਂ ਕੋਲੋਂ ਮਾਰਿਆ ਨਾ ਜਾਵਾਂ, ਨਾ ਮੈਂ ਸ਼ਸ਼ਤਰ, ਅਸਤਰ ਤੋਂ ਮਰਾਂ, ਨਾ ਦਿਨ ਅਤੇ ਰਾਤ ਵਿਚ ਮੇਰੀ ਮੌਤ ਹੋਵੇ। ਇਹ ਵਰ ਪਾ ਕੇ ਹਿਰਣਯਕਸ਼ਿਪ ਬਹੁਤ ਨਿਰਭੈ ਹੋ ਗਿਆ ਸੀ ਅਤੇ ਦੇਵ ਲੋਕ ਖੋਹ ਕੇ ਦੇਵਤਿਆਂ ਨੂੰ ਆਪਣੇ ਅਧੀਨ ਕਰ ਲਿਆ ਸੀ।

2. ਭਗਵਤ ਵਿੱਚ ਇੱਕ ਇਹ ਪ੍ਰਸੰਗ ਵੀ ਹੈ ਕਿ ਇਸਨੇ

ਆਪਣੇ ਪੁੱਤਰ ਪ੍ਰਹਿਲਾਦ ਨੂੰ ਤੰਗ ਕੀਤਾ ਸੀ ਜੋ ਕਿ ਵਿਸ਼ਨੂੰ ਦਾ ਭਗਤ ਸੀ। ਵਿਸ਼ਨੂੰ ਨੇ ਪ੍ਰਹਿਲਾਦ ਦੀ ਰੱਖਿਆ ਲਈ ਨਰਸਿੰਹ ਰੂਪ ਧਾਰਕੇ ਹਿਰਣਯਕਸ਼ਿਪ ਨੂੰ ਨੌਹਾਂ ਨਾਲ ਮਾਰ ਦਿੱਤਾ ਸੀ ਜਦੋਂ ਕਿ ਨਾ ਦਿਨ ਅਤੇ ਨਾ ਰਾਤ ਸੀ। ਗੁਰੂ ਗ੍ਰੰਥ ਸਾਹਿਬ ਵਿਚ ਹਰਨਾਖਸ਼ ਦੇ ਮਾਰਨ ਲਈ ਨਰਸਿੰਘ ਅਵਤਾਰ ਲਿਖਿਆ ਹੈ। ਹਰਨਾਖਸ਼ ਦੁਸ਼ਟ ਹਰਿ ਮਾਰਿਆ ਪ੍ਰਹਲਾਦ ਤਰਾਇਆ॥ ਮਹਲਾ ੪ ॥ ਭਗਤ ਹੇਤ ਨਰ ਸਿੰਘ ਭੇਵ (ਕਬੀਰ ਸਾਹਿਬ)।

ਅੱਜ ਤੱਕ ਸਾਰੇ ਸਾਹਿਤਕਾਰ ਪ੍ਰਚਾਰਕ ਅਤੇ ਹੋਰ ਧਾਰਮਿਕ ਆਗੂ ਪ੍ਰਹਿਲਾਦ ਦੇ ਹੀ ਗੁਣ ਗਾਉਂਦੇ ਰਹੇ ਹਨ ਪ੍ਰੰਤੂ ਅਸਲੀ ਕਾਰਨ ਤਕ ਕਿਸੇ ਨੇ ਪਹੁੰਚਣ ਦੀ ਕੋਸ਼ਿਸ਼ ਨਹੀਂ ਕੀਤੀ। ਹਰਨਾਕਸ਼ ਇੱਕ ਆਦਿਵਾਸੀ ਰਾਜਾ ਸੀ ਅਤੇ ਆਰੀਅਨ ਵਿਦੇਸ਼ੀ ਸਨ ਅਤੇ ਇੰਦਰ, ਬ੍ਰਹਮਾ, ਵਿਸ਼ਨੂੰ ਆਦਿ ਬਿਦੇਸ਼ੀ ਆਰੀਅਨ ਦੇ ਦੇਵਤੇ ਸਨ। ਆਦਿਵਾਸੀ, ਵਿਦੇਸ਼ੀ ਦੇਵਤਿਆਂ ਦੀ ਪੂਜਾ ਨਹੀਂ ਕਰਦੇ ਸਨ। ਇਨ੍ਹਾਂ ਦੇਵਤਿਆਂ ਨੇ ਹਰਨਾਖਸ਼ ਰਾਜੇ ਦੇ ਰਾਜ ਨੂੰ ਖਤਮ ਕਰਨ ਲਈ ਉਸ ਦੇ ਘਰ ਵਿੱਚ ਫੁੱਟ ਪਾ ਕੇ ਉਸ ਦੇ ਲੜਕੇ ਨੂੰ ਆਪਣੇ ਵੱਲ ਕਰ ਲਿਆ ਸੀ। ਇਸ ਬਾਰੇ ਕੇਵਲ ਡਾ: ਅੰਬੇਦਕਰ ਦੀ ਲਿਖੀ ਟੂਕ ਬਹੁਤ ਹੀ ਸਾਰਥਿਕ ਹੈ ਜਿਵੇਂ।

The story of Vishnu rescuing Prahlad by killing his father by Asura called Hiranuya Kashapu on the ground that Prahlad was willing to be converted to the Aryan Culture while Hiranya Kashapu was opposed to it is an illustration in point. (Writing and speaches of Dr. Ambedkar) Volume 3 Page 426

19. ਬਲਿ = ਬਲਿ ਪ੍ਰਹਿਲਾਦ ਦਾ ਪੋਤਰਾ ਅਤੇ ਵਿਰੋਚਨ ਦਾ ਪੁੱਤਰ ਜੋ ਵਿਦਿਆਵਲੀ ਦੇ ਉਦਰ ਤੋਂ ਪੈਦਾ ਹੋਇਆ ਸੀ। ਇਹ ਇੱਕ ਐਸਾ ਪ੍ਰਤਾਪੀ ਰਾਜਾ ਸੀ ਕਿ ਇੰਦਰ ਨੂੰ ਜਿੱਤ ਕੇ ਤਿੰਨ ਲੋਕਾਂ ਵਿਚ ਇਸ ਨੇ ਆਪਣਾ ਰਾਜ ਕਾਇਮ ਕੀਤਾ ਸੀ। ਦੇਵਤਿਆਂ ਦੇ ਆਖੇ ਵਿਸ਼ਨੂੰ ਨੇ ਬੱਲ ਨੂੰ ਛੱਲਣ ਲਈ ਵਾਮਨ ਅਵਤਾਰ ਧਾਰਿਆ

ਅਤੇ ਬਲਿ ਤੋਂ ਢਾਈ ਅਥਵਾ ਤਿੰਨ ਕਦਮ ਜ਼ਮੀਨ ਮੰਗੀ। ਬਲਿ ਦੇ ਦੈਂਤਗੁਰੂ ਸ਼ੁਕਰਾਚਾਰੀਆ ਦੇ ਵਰਜਣ ਤੇ ਵੀ ਜਮੀਨ ਦਾ ਸੰਕਲਪ ਵਾਮਨ ਨੂੰ ਦੇ ਦਿੱਤਾ ਸੀ। ਵਾਮਨ ਨੇ ਆਪਣਾ ਸਰੀਰ ਵਧਾ ਕੇ ਦੋ ਕਦਮ ਨਾਲ ਪ੍ਰਿਥਵੀ ਅਤੇ ਆਕਾਸ਼ ਮਿਣ ਲਏ। ਤੀਜੇ ਕਦਮ ਨਾਲ ਬਲਿ ਦਾ ਸਰੀਰ ਲੈ ਲਿਆ। ਪ੍ਰੰਤੂ ਵਿਸ਼ਨੂੰ ਨੇ ਇਸ ਦੀ ਭਗਤੀ ਦੇਖ ਕੇ ਬਲਿ ਨੂੰ ਪਾਤਾਲ ਦਾ ਰਾਜਾ ਥਾਪਿਆ ਅਤੇ ਉਸ ਦੀ ਬੇਨਤੀ ਅਨੁਸਾਰ ਉਸ ਦਾ ਦੁਆਰਪਾਲ ਹੋ ਕੇ ਰਹਿਣਾ ਅੰਗੀਕਾਰ ਕੀਤਾ, ਬਲਿ ਦੇ ਸੈਂਕੜੇ ਪੁੱਤਰ ਅਤੇ ਪੁੱਤਰੀਆਂ ਸਨ ਜਿਨ੍ਹਾਂ ਵਿਚ ਕੁੰਭਨਾਥ, ਗਰਦਭਾਸ਼ ਅਤੇ ਕੁਸ਼ੀ ਜ਼ਿਆਦਾ ਮਹੱਤਵ ਪੂਰਨ ਹੋਏ ਹਨ। ਸਕੂਨੀ ਅਤੇ ਪੂਤਨਾ ਦੋ ਪੁੱਤਰੀਆਂ ਵੀ ਇਸ ਦੀਆਂ ਜ਼ਿਆਦਾ ਮਸ਼ਹੂਰ ਹੋਈਆਂ ਹਨ।

---

ਫੁੱਟ ਨੋਟ: 1. ਹਰਨਾਕਸ਼ ਨੇ ਹਿੰਦੂ ਸਭਿਅਤਾ ਦਾ ਵਿਰੋਧ ਕੀਤਾ ਤਾਂ ਉਸ ਨੂੰ ਰਾਕਸ਼ ਜਾਂ ਦੈਂਤ ਦੀ ਪਦਵੀ ਦਿੱਤੀ ਗਈ। ਪ੍ਰਹਿਲਾਦ ਨੇ ਹਿੰਦੂ ਸਭਿਅਤਾ ਨੂੰ ਅਪਣਾਇਆ ਤਾਂ ਹਿੰਦੂ ਦੇਵਤਿਆਂ ਨੇ ਉਸ ਦੇ ਪਿਤਾ ਨੂੰ ਮਾਰ ਕੇ ਉਸ ਨੂੰ ਰਾਜ ਦੁਆਇਆ ਉਹ ਵੀ ਪਾਤਾਲ ਦਾ ਜਿੱਥੇ ਉਸ ਦੀ ਰਿਹਾਇਸ਼ ਕੀਤੀ ਗਈ ਸੀ। ਵਿਸ਼ਨੂੰ ਦੇਵਤੇ ਨੇ ਪ੍ਰਹਿਲਾਦ ਨੂੰ ਦੈਂਤਾਂ ਦਾ ਰਾਜਾ ਬਣਾਇਆ ਸੀ ਨਾ ਕਿ ਮਨੁੱਖਾਂ ਦਾ ਜਾਂ ਦੇਵਤਿਆਂ ਦਾ ਕਿਉਂਕਿ ਉਹ ਹਰਨਾਖਸ਼ ਰਾਕਸ਼ ਦਾ ਪੁੱਤਰ ਸੀ। ਬਲਿ ਨੇ ਦੇਵਤਿਆਂ ਦਾ ਵਿਰੋਧ ਕੀਤਾ ਤਾਂ ਉਸ ਨੂੰ ਵੀ ਰਾਕਸ਼ ਹੀ ਕਿਹਾ ਗਿਆ ਸੀ।

ਫੁੱਟ ਨੋਟ:2. ਬਲਿ ਦੀ ਮਾਤਾ ਦਾ ਨਾਮ ਸਰੂਚੀ ਵੀ ਲਿਖਿਆ ਮਿਲਦਾ ਹੈ।

ਫੁੱਟ ਨੋਟ:3. ਕਾਨ੍ਹ ਸਿੰਘ ਨਾਭਾ ਨੇ ਇੱਕ ਥਾਂ ਬਲਿ ਨੂੰ ਪ੍ਰਹਿਲਾਦ ਦਾ ਪੁੱਤਰ ਪੰਨਾ 844 ਉੱਤੇ ਲਿਖਿਆ ਹੈ ਅਤੇ ਦੂਸਰੀ ਜਗ੍ਹਾ ਰਾਜਾ ਬਲਿ ਨੂੰ ਪ੍ਰਹਿਲਾਦ ਦਾ ਪੋਤਰਾ ਲਿਖਿਆ ਹੈ। ਪ੍ਰੰਤੂ ਹਿੰਦੂਆਂ ਨੇ ਕਿਸੇ ਨੂੰ ਵੀ ਸਤਿਕਾਰ ਨਹੀਂ ਦਿੱਤਾ ਕਿਉਂਕਿ ਉਹ ਅਨਆਰੀਅਨ ਸਨ।

ਫੁੱਟ ਨੋਟ:4. ਪੂਤਨਾ ਬਲਿ ਦੀ ਪੁੱਤਰੀ ਵਕਾਸੁਰ ਅਤੇ ਅਘਾਸੁਰ ਦੀ ਭੈਣ ਜੋ ਕੰਸ ਦੀ ਪ੍ਰੇਰੀ ਹੋਈ ਦਾਈ ਬਣਕੇ ਨੰਦ ਦੇ ਘਰ ਕ੍ਰਿਸ਼ਨ ਨੂੰ ਮਾਰਨ ਗਈ ਸੀ। ਪੂਤਨਾ ਨੇ ਆਪਣੀ ਛਾਤੀ ਉੱਤੇ ਜ਼ਹਿਰ ਲਾ ਕੇ ਕ੍ਰਿਸ਼ਨ ਨੂੰ ਦੁੱਧ ਚੁੰਘਾ ਕੇ ਮਾਰਨ ਦੀ ਵਿਉਂਤ ਬਣਾਈ ਸੀ, ਪ੍ਰੰਤੂ ਕ੍ਰਿਸ਼ਨ ਨੇ ਉਸ ਦਾ ਲਹੂ ਚੂਸ ਕੇ ਉਸ ਨੂੰ ਜਾਨੋਂ ਮਾਰ ਦਿੱਤਾ ਸੀ। ਸਕੰਧ 10 ਅ.6 ਭਗਵਤ।

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਮਾਰੂ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਇਸ ਜਗਤ ਵਿਚ ਚਾਰ ਕਿਸਮ ਦੀਆਂ ਮੁਕਤੀਆਂ ਮਿੱਥੀਆਂ ਗਈਆਂ ਹਨ। ਇਹ ਚਾਰੇ ਮੁਕਤੀਆਂ ਅਠਾਰਾਂ ਸਿੱਧੀਆਂ ਨਾਲ ਮਿਲ ਕੇ ਪ੍ਰਭੂ ਰੂਪੀ ਖਸਮ ਦੀ ਸ਼ਰਨ ਪਈਆਂ ਹੋਈਆਂ ਹਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੋ ਵਿਅਕਤੀ ਉਸ ਪ੍ਰਭੂ ਦੀ ਭਗਤੀ ਕਰਦਾ ਹੈ ਉਹ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ਉਹ ਵਿਅਕਤੀ ਚਾਰੇ ਯੁੱਗ ਵਿਚ ਵੀ ਜਾਣਿਆ ਜਾਂਦਾ ਹੈ। ਉਸਦਾ ਹਰ ਪਾਸੇ ਜਸ ਹੁੰਦਾ ਹੈ। ਉਸਦੀ ਹਰ ਪਾਸੇ ਸੋਭਾ ਹੁੰਦੀ ਹੈ। ਉਸ ਦੀ ਹਰ ਵਿਅਕਤੀ ਕੋਲੋਂ ਵਡਿਆਈ ਹੁੰਦੀ ਹੈ। ਉਸ ਦੇ ਸਿਰ ਉੱਤੇ ਛਤਰ ਵੀ ਧਰਿਆ ਜਾਂਦਾ ਹੈ। ਨਾਮਦੇਵ ਜੀ ਅੱਗੇ ਫਿਰ ਫਰਮਾਉਂਦੇ ਹਨ ਕਿ ਪਰਮਾਤਮਾ ਦੇ ਨਾਮ ਸਿਮਰਨ ਨਾਲ ਕੌਣ ਕੌਣ ਨਹੀਂ ਤਰਿਆ, ਕਿਸ-ਕਿਸ ਦਾ ਪਾਰ ਉਤਾਰਾ ਨਹੀਂ ਹੋਇਆ। ਪਰਮਾਤਮਾ ਦਾ ਨਾਮ ਸਿਮਰਨ ਨਾਲ ਬੇਅੰਤ ਜੀਵਾਂ ਦਾ ਕਲਿਆਣ ਹੋ ਗਿਆ। ਜਿਸ ਵਿਅਕਤੀ ਨੇ ਗੁਰੂ ਜੀ ਦੀ ਸਿੱਖਿਆ ਉੱਤੇ ਚਲ ਕੇ ਸਾਧ ਸੰਗਤ ਦੀ ਸ਼ਰਨ ਲਈ ਹੈ, ਉਨ੍ਹਾਂ ਦਾ ਨਾਮ ਪੈ ਗਿਆ ਹੁੰਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਪ੍ਰਭੂ ਜੀ ਦਾ ਸ਼ੰਖ, ਚੱਕਰ, ਮਾਲਾ, ਅਤੇ ਤਿਲਕ ਦਾ ਤੇਜ਼ ਪ੍ਰਤਾਪ ਭਾਵ ਬੇਅੰਤ ਰੌਸ਼ਨੀ ਦੇਖ ਕੇ ਜਮਦੂਤ ਵੀ ਡਰ ਜਾਂਦੇ ਹਨ, ਸਹਿਮ ਜਾਂਦੇ ਹਨ। ਜਿਸ ਨੇ ਉਸ ਪ੍ਰਭੂ ਦਾ ਸਿਮਰਨ ਕੀਤਾ ਹੋਇਆ ਹੋਵੇ, ਉਹ ਨਿਰਭਉ ਹੋ ਜਾਂਦੇ ਹਨ। ਭਾਵ ਉਨ੍ਹਾਂ ਨੂੰ ਕੋਈ ਡਰ ਨਹੀਂ ਰਹਿੰਦਾ। ਜਿਹੜੇ ਵਿਅਕਤੀ ਪ੍ਰਭੂ ਦੀ ਭਗਤੀ ਕਰਦੇ ਹਨ, ਉਨ੍ਹਾਂ ਦੇ ਮਨਾਂ ਵਿਚ ਨਾਮ ਦਾ ਬਲਿ ਉਛਾਲੇ ਮਾਰਦਾ ਰਹਿੰਦਾ ਹੈ ਅਤੇ ਉਹਨਾਂ ਦੇ ਜਨਮ ਮਰਨ ਦੇ ਕਲੇਸ਼ ਵੀ ਕੱਟੇ ਜਾਂਦੇ ਹਨ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਅੰਬਰੀਕ ਨੂੰ, ਜਿਸ ਨੇ ਕੇਵਲ ਵਰਤ ਹੀ ਰੱਖਿਆ ਹੋਇਆ ਸੀ ਨੂੰ ਨਿਰਭੈਤਾ ਦਾ ਉੱਚਾ ਦਰਜਾ ਬਖਸ਼ਿਆ ਸੀ। ਦੁਰਵਾਸਾ ਰਿਸ਼ੀ ਜੋ ਬਹੁਤ ਹੀ ਕ੍ਰੋਧੀ ਮੰਨਿਆ ਗਿਆ ਹੈ ਅੰਬਰੀਕ ਦਾ ਕੁਝ ਵੀ ਵਿਗਾੜ ਨਹੀਂ ਸਕਿਆ ਸੀ। ਨਾਮਦੇਵ ਜੀ ਦਾ ਅੱਗੋਂ ਫਿਰ ਦ੍ਰਿਸ਼ਟਾਂਤ ਹੈ ਕਿ ਰਾਵਣ ਦੇ ਭਰਾ ਭਵੀਖਣ ਨੂੰ ਰਾਜ ਭਾਗ ਦੇ ਕੇ ਬਹੁਤ ਵੱਡਾ ਰੁਤਬਾ ਦੇ ਦਿੱਤਾ ਸੀ। ਸੁਦਾਮੇ ਨੂੰ ਜੋ ਕਿ ਇੱਕ ਗਰੀਬ ਬ੍ਰਾਹਮਣ ਸੀ ਨੂੰ ਉਸਦੇ ਪ੍ਰਭੂ ਠਾਕੁਰ ਨੇ ਨੌਂ ਨਿੱਧੀਆਂ ਦੇ ਦਿੱਤੀਆਂ ਸਨ। ਧ੍ਰੂ ਭਗਤ ਨੂੰ ਵੀ ਅਟੱਲ ਪਦਵੀ ਬਖਸ਼ੀ ਸੀ ਜੋ ਅਜੇ ਤੱਕ ਕਾਇਮ ਹੈ। ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਪ੍ਰਭੂ ਪਰਮਾਤਮਾ ਨੇ ਆਪਣੇ ਭਗਤ ਪ੍ਰਹਿਲਾਦ ਦੀ ਰੱਖਿਆ ਲਈ ਆਪ ਨਰਸਿੰਹ ਦਾ ਰੂਪ ਧਾਰ ਕੇ ਉਸ ਦੇ ਪਿਤਾ ਹਰਨਾਖਸ਼ ਨੂੰ ਮਾਰਿਆ ਸੀ। ਵਿਸ਼ਨੂੰ ਆਪ ਨਰਸਿੰਹ ਦਾ ਰੂਪ ਧਾਰ ਕੇ ਹਰਨਾਖਸ਼ ਨੂੰ ਮਾਰਨ ਲਈ ਆਇਆ ਸੀ ਅਤੇ ਆਪਣੇ ਭਗਤ ਪ੍ਰਹਿਲਾਦ ਦੀ ਆਪ ਰੱਖਿਆ ਕੀਤੀ ਸੀ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿੱਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਕੇਸ਼ਵ ਜੋ ਕਿ ਆਪ ਵਿਸ਼ਨੂੰ ਦਾ ਅਵਤਾਰ ਸੀ ਪ੍ਰਹਿਲਾਦ ਦੇ ਪੋਤਰੇ ਬਲਿ ਦੇ ਬੂਹੇ ਅੱਗੇ ਖਲੋਤਾ ਹੈ।

**ਨੋਟ:**

1. ਇਸ ਸ਼ਬਦ ਵਿੱਚ ਅੰਬਰੀਕ ਦਾ ਜੋ ਹਵਾਲਾ ਆਇਆ ਹੈ ਉਸਦਾ ਸੰਬੰਧ ਵਿਸ਼ਨੂੰ ਜੀ ਨਾਲ ਮੰਨਿਆ ਜਾਂਦਾ ਹੈ।
2. ਇਸ ਸ਼ਬਦ ਵਿਚ ਭਵੀਖਨ ਦਾ ਜੋ ਹਵਾਲਾ ਆਇਆ ਹੈ ਉਸਦਾ ਸੰਬੰਧ ਰਾਮ ਚੰਦਰ ਜੀ ਨਾਲ ਮੰਨਿਆ ਜਾਂਦਾ ਹੈ।
3. ਇਸ ਸ਼ਬਦ ਵਿਚ ਸੁਦਾਮੇ ਦਾ ਜੋ ਹਵਾਲਾ ਆਇਆ ਹੈ ਉਸ ਦਾ ਸੰਬੰਧ ਕ੍ਰਿਸ਼ਨ ਜੀ ਨਾਲ ਮੰਨਿਆ ਜਾਂਦਾ ਹੈ।
4. ਇਸ ਸ਼ਬਦ ਵਿਚ ਹਰਨਾਖਸ਼ ਦਾ ਜੋ ਹਵਾਲਾ ਆਇਆ ਹੈ ਉਹ ਵਿਸ਼ਨੂੰ ਜੀ ਨਾਲ ਸੰਬੰਧ ਰੱਖਦਾ ਹੈ।
5. ਇਸ ਸੰਬੰਧ ਵਿਚ ਬਲਿ ਦਾ ਜੋ ਹਵਾਲਾ ਆਇਆ ਹੈ ਉਹ ਵਿਸ਼ਨੂੰ ਦੇਵਤੇ ਨਾਲ ਸੰਬੰਧ ਰੱਖਦਾ ਹੈ ਨਾ ਕਿ ਕੇਸ਼ਵ ਨਾਲ। ਨਾਮਦੇਵ ਜੀ ਨੇ ਇੱਥੇ ਕੇਸ਼ਵ ਸ਼ਬਦ ਵਰਤਿਆ ਹੈ ਜੋ ਕਿ ਕ੍ਰਿਸ਼ਨ ਜੀ ਦੇ ਨਾਮ ਦੀ ਸੂਚਕ ਹੈ।

**ਸਿੱਟਾ:** ਰਾਮ ਚੰਦਰ ਜੀ, ਕ੍ਰਿਸ਼ਨ ਜੀ, ਇਹ ਵਿਸ਼ਨੂੰ ਦੇ ਹੀ ਅਵਤਾਰ ਮੰਨੇ ਗਏ ਹਨ। ਜੋ ਕੋਈ ਵੀ ਹਵਾਲਾ ਦਿੱਤਾ ਜਾਂਦਾ ਹੈ ਉਹ ਸਾਰੇ ਇੱਕੋ ਹੀ ਅਵਤਾਰ ਨਾਲ ਸੰਬੰਧਿਤ ਮੰਨੇ ਜਾਂਦੇ ਹਨ।

## ਭਾਵ ਅਰਥ

ਨਾਮਦੇਵ ਜੀ ਨੇ ਇਸ ਸ਼ਬਦ ਵਿਚ ਇਹ ਫਰਮਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਸ ਜਿਸ ਵਿਅਕਤੀ ਨੇ ਪਰਮਾਤਮਾ ਦਾ ਨਾਮ ਜਪਿਆ ਉਸਦਾ ਨਾਮ ਜਗ ਵਿਚ ਰੌਸ਼ਨ ਹੋਇਆ ਹੈ। ਜੋ ਕੋਈ ਪਰਮਾਤਮਾ ਦਾ ਨਾਮ ਜਪਦਾ ਹੈ ਉਸ ਨੂੰ ਕੋਈ ਡਰ ਭਉ ਨਹੀਂ ਰਹਿੰਦਾ। ਪਰਮਾਤਮਾ ਉਸਦਾ ਆਪ ਹੀ ਸਹਾਈ ਹੁੰਦਾ ਹੈ।

## ੧ੳ ਸਤਿਗੁਰਪ੍ਰਸਾਦਿ
## ਭੈਰਉ ਬਾਣੀ ਨਾਮਦੇਉ ਜੀਕੀ ਘਰੁ੧
## ਰੇ ਜਿਹਬਾ ਕਰਉ ਸਤ ਖੰਡ

**ਮੂਲ ਸ਼ਬਦ:**

ਰੇ ਜਿਹਬਾ ਕਰਉ ਸਤ ਖੰਡ ॥
ਜਾਮਿ ਨਾ ਉਚਰਸਿ ਸ੍ਰੀ ਗੋਬਿੰਦ ॥੧ ॥
ਰੰਗੀ ਲੇ ਜਿਹਬਾ ਹਰਿ ਕੈ ਨਾਇ ॥
ਸੁਰੰਗ ਰੰਗੀਲ਼ੇ ਹਰਿ ਹਰਿ ਧਿਆਏ ॥੧ ॥ਰਹਾਉ ॥
ਮਿਥਿਆ ਜਿਹਬਾ ਅਵਰੇ ਕਾਮ ॥
ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨ ॥
ਅਸੰਖ ਕੋਟਿ ਅਨ ਪੂਜਾ ਕਰੀ ॥
ਏਕ ਨ ਪੂਜਸਿ ਨਾਮੈ ਹਰੀ ॥੩ ॥
ਪ੍ਰਣਵੈ ਨਾਮਦੇਉ ਇਹੁ ਕਰਣਾ ॥
ਅਨੰਤ ਰੂਪ ਤੇਰੇ ਨਾਰਾਇਣਾ ॥੪ ॥੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1163)

**ਪਦ ਅਰਥ:-**

| | ਸ਼ਬਦ | | ਅਰਥ |
|---|---|---|---|
| 1. | ਰੇ | = | ਹੇ ਭਾਈ, ਹੇ ਸੱਜਣ, ਪਿਆਰੇ ਮਿੱਤਰ। |
| 2. | ਜਿਹਬਾ | = | ਜੀਭ। |
| 3. | ਸਤ | = | ਸੌ, ਸੈਂਕੜਿਆਂ ਵਿੱਚ। |
| 4. | ਖੰਡ | = | ਟੁਕੜੇ, ਟੋਟੇ, ਖੰਡ-ਖੰਡ। |
| 5. | ਕਰਉ | = | ਮੈਂ ਕਰਦਿਆਂ। |
| 6. | ਜਾਮਿ | = | ਜਦੋਂ। |
| 7. | ਉਚਰਸਿ | = | ਉਚਾਰਣਾ, ਸਿਮਰਨ ਕਰਨਾ, ਭਗਤੀ ਕਰਨਾ। |
| 8. | ਸ੍ਰੀ ਗੋਬਿੰਦ | = | ਸ੍ਰੀ ਗੋਬਿੰਦ ਤੋਂ ਭਾਵ, ਵਾਹਿਗੁਰੂ, ਸ੍ਰਿਸ਼ਟੀ ਦਾ |

|  |  |  |  |
|---|---|---|---|
|  |  |  | ਪਾਲਣਹਾਰ ਵਾਹਿਗੁਰੂ ਆਪ ਕਰਤਾਰ, ਪਾਰਬ੍ਰਹਮ। ਮਨਹੁ ਨਾ ਬੀਸਰੈ ਗੁਣ ਨਿਧਿ ਗੋਬਿੰਦ ਰਾਇ। ਨਾਮਦੇਵ ਜੀ ਨੇ ਆਪਣੇ ਇੱਕ ਬੇਟੇ ਦਾ ਨਾਮ ਗੋਬਿੰਦੁ ਰੱਖਿਆ ਸੀ। ਗੋਬਿੰਦੁ ਤੋਂ ਭਾਵ, ਗਊਆਂ ਨੂੰ ਲਾਭ ਪਹੁੰਚਾਉਣ ਵਾਲਾ ਸ਼੍ਰੀ ਕ੍ਰਿਸ਼ਨ। ਗਿਆਨ ਕਰਕੇ ਪ੍ਰਾਪਤ ਹੋਣ ਯੋਗ ਆਪ ਵਾਹਿਗੁਰੂ ਸਰਵ-ਸ਼ਕਤੀਮਾਨ ਇੱਕੋ ਇੱਕ ਜੋ ਘਟ-ਘਟ ਵਿਚ ਰਮਿਆ ਹੋਇਆ ਹੈ। |
| 9. | ਰੰਗੀ ਲੇ | = | ਮੈਂ ਰੰਗ ਲਈ ਹੈ। ਮੈਂ ਪਰਮਾਤਮਾ ਦਾ ਸਿਮਰਨ ਆਪਣੀ ਜੀਭ ਉੱਪਰ ਕਰਦਾ ਹਾਂ। |
| 10. | ਨਾਇ | = | ਨਾਮ ਵਿੱਚ। |
|  | ਸੁਰੰਗ | = | ਸੁ+ਰੰਗ = ਸੁਰੰਗ ਤੋਂ ਭਾਵ ਸੋਹਣੇ ਰੰਗ ਨਾਲ, ਪਰਮਾਤਮਾ ਦੇ ਰੰਗ ਵਿਚ ਰੰਗੀ ਹੋਈ। |
| 11. | ਮਿਥਿਆ | = | ਜਿਸ ਦੀ ਕੋਈ ਹੋਂਦ ਨਹੀਂ, ਵਿਅਰਥ। |
| 12. | ਨਿਰਬਾਣ | = | ਵਾਸ਼ਨਾ ਰਹਿਤ। |
| 13. | ਅਨ ਪੂਜਾ | = | ਹੋਰ-ਹੋਰ ਦੇਵਤਿਆਂ ਦੀ ਪੂਜਾ ਕਰਨੀ। |
| 14. | ਨਾਮੈ | = | ਨਾਮ ਦੇ ਨਾਲ। |
| 15. | ਕਰਣਾ | = | ਕਰਨ ਯੋਗ ਕੰਮ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹੇ ਭਾਈ, ਐ ਮਨੁੱਖ ਉਹ ਰਸਨਾ, ਉਹ ਜੀਭ ਕਿਸ ਕੰਮ ਦੀ ਹੋਵੇਗੀ ਜਦੋਂ ਕਿ ਉਹ ਆਪਣੇ ਪ੍ਰਭੂ ਦਾ ਨਾਮ ਨਹੀਂ ਜਪੇਗੀ। ਜੇਕਰ ਉਹ ਜੀਭ/ਰਸਨਾ ਪ੍ਰਭੂ ਦਾ ਨਾਮ ਨਹੀਂ ਜਪੇਗੀ ਤਾਂ ਉਸ ਜੀਭ/ਰਸਨਾ ਦੇ ਸੌ ਟੋਟੇ ਕਰ ਦੇਣੇ ਚਾਹੀਦੇ ਹਨ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੀਭ/ਰਸਨਾਂ ਹਰਿ ਦੇ ਨਾਮ ਵਿਚ ਰੰਗ ਲੈਣੀ ਚਾਹੀਦੀ ਹੈ ਅਤੇ ਉਸ ਜੀਭ ਰਾਹੀਂ ਸੋਹਣੇ-ਸੋਹਣੇ ਰੰਗਾਂ ਵਾਲੇ ਪਰਮਾਤਮਾ ਦੇ ਨਾਮ ਜਪਣੇ ਚਾਹੀਦੇ ਹਨ।

ਨਾਮਦੇਵ ਜੀ ਇਸ ਸ਼ਬਦ ਦੇ ਦੂਸ਼ਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਉਹ ਜੀਭ ਵਿਅਰਥ ਹੈ ਜੋ ਹੋਰਨਾਂ ਕੰਮਾਂ ਵਿੱਚ ਵਿਅੱਸਤ ਰਹਿੰਦੀ ਹੈ। ਪਰਮਾਤਮਾ ਦਾ ਨਾਮ ਜਪਣ ਕਾਰਨ ਹੀ ਨਿਰਵਾਣ ਦੀ ਪਦਵੀ ਪਾਈ ਜਾ ਸਕਦੀ ਹੈ। ਇੱਕ ਪਰਮਾਤਮਾ ਦਾ ਨਾਮ ਜਪਣ ਕਾਰਨ ਹੀ ਅਮਰ ਪਦਵੀ ਮਿਲ ਸਕਦੀ ਹੈ, ਕਿਸੇ ਹੋਰ ਕੰਮ ਨਾਲ ਨਹੀਂ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੇਕਰ ਕਰੋੜਾਂ ਅਤੇ ਅਸੰਖਾਂ ਹੋਰ ਦੇਵੀ ਦੇਵਤਿਆਂ ਦੀ ਪੂਜਾ ਕੀਤੀ ਜਾਵੇ, ਤਾਂ ਵੀ ਉਹ

ਕਰੋੜਾਂ, ਅਰਬਾਂ ਦੇਵੀ ਦੇਵਤਿਆਂ ਦੀ ਪੂਜਾ ਇੱਕ ਪਰਮਾਤਮਾ ਦੀ ਪੂਜਾ ਦੇ ਸਮਾਨ ਨਹੀਂ ਹੋ ਸਕਦੀ ॥੩॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੈਂ ਨਾਮਦੇਵ ਤੇਰੀ ਸ਼ਰਣ ਵਿਚ ਆ ਕੇ ਆਪਣੇ ਪ੍ਰਭੂ ਆਪਣੇ ਨਾਰਾਇਣ ਦੇ ਹੀ ਗੁਣ ਗਾਣ ਕਰਦਾ ਹਾਂ।੪ ।੧ ।

## ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਇਹ ਫਰਮਾਉਂਦੇ ਹਨ ਕਿ ਪਰਮਾਤਮਾ ਨੇ ਇਹ ਰਸਨਾ ਪ੍ਰਭੂ ਭਗਤੀ ਵਾਸਤੇ ਹੀ ਦਿੱਤੀ ਹੋਈ ਹੈ, ਕਿਸੇ ਹੋਰ ਕੰਮ ਵਾਸਤੇ ਨਹੀਂ। ਮਨੁੱਖ ਹੋਰ ਸਾਰੇ ਕੰਮਾਂ ਨੂੰ ਤਿਆਗ ਕੇ ਜੇਕਰ ਇੱਕ ਪਰਮਾਤਮਾ ਦੀ ਭਗਤੀ ਕਰੇਗਾ ਤਾਂ ਨਿਰਵਾਣ ਪਦ ਪ੍ਰਾਪਤ ਕਰ ਸਕਦਾ ਹੈ। ਕਿਸੇ ਦੇਵੀ ਦੇਵਤੇ ਨੇ ਇਸ ਸੰਸਾਰ ਰੂਪੀ ਭਵ-ਸਾਗਰ ਵਿਚੋਂ ਪਾਰ ਨਹੀਂ ਕਰਨਾ। ਕੇਵਲ ਪਰਮਾਤਮਾ ਦਾ ਸਿਮਰਨ ਹੀ ਬੇੜਾ ਪਾਰ ਲਾ ਸਕਦਾ ਹੈ। ਇਸ ਸ਼ਬਦ ਤੋਂ ਇਸ ਤਰ੍ਹਾਂ ਪ੍ਰਗਟ ਹੁੰਦਾ ਹੈ ਕਿ ਨਾਮਦੇਵ ਜੀ ਨਿਰਗੁਣ ਸਰੂਪ ਵਿਆਪਕ ਪ੍ਰਭੂ ਦੀ ਹੀ ਭਗਤੀ ਅਤੇ ਉਪਾਸਨਾ ਵਿਚ ਲੀਨ ਰਹਿੰਦੇ ਸਨ।

# ਭੈਰਉ ਬਾਣੀ ਨਾਮਦੇਉ ਜੀ ਕੀ
# ਪਰ ਧਨ ਪਰ ਦਾਰਾ ਪਰਹਰੀ

**ਮੂਲ ਸ਼ਬਦ:-**

ਪਰ ਧਨ ਪਰ ਦਾਰਾ ਪਰਹਰੀ ॥
ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ ॥
ਤਿਨ ਕਾ ਮੈ ਨ ਕਰਉ ਦਰਸਨਾ ॥ ੧ ॥ਰਹਾਉ ॥
ਜਿਨ ਕੈ ਭੀਤਰਿ ਹੈ ਅੰਤਰਾ ॥
ਜੈਸੇ ਪਸੁ ਤੈਸੇ ਓਇ ਨਰਾ ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥
ਨਾ ਸੋਹੈ ਬਤੀਸ ਲਖਨਾ ॥੩॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1163)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਪਰ ਧਨ | = | ਪਰਾਇਆ ਧਨ, ਦੂਸਰਿਆਂ ਦੀ ਮਾਇਆ, ਦੂਸਰਿਆਂ ਦੀ ਸੰਪਤੀ। |
| 2. | ਪਰ ਦਾਰਾ | = | ਪਰਾਈ ਔਰਤ, ਪਰਾਈ ਜਨਾਨੀ। |
| 3. | ਪਰਹਰੀ | = | ਤਿਆਗਣਾ, ਹਾਸਲ ਨਹੀਂ ਕਰਨਾ॥ |
| 4. | ਨਰਹਰੀ | = | ਪਰਮਾਤਮਾ, ਅਕਾਲ ਪੁਰਖ, ਪ੍ਰਭੂ। |
| 5. | ਨਾਰਾਇਣਾ | = | ਨਾਰਾਇਣ, ਪ੍ਰਭੂ ਦਾ ਨਾਮ ਵੀ ਉਚਾਰਿਆ ਹੋਇਆ ਹੈ। ਨਾਮਦੇਵ ਜੀ ਨੇ ਆਪਣੇ ਇੱਕ ਬੇਟੇ ਦਾ ਨਾਮ ਨਾਰਾਇਣ ਵੀ ਰੱਖਿਆ ਸੀ। ਨਾਰਾਇਣ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਇਹ ਧਰਮ ਕਰਮ ਅਤੇ ਭਗਤੀ ਵਿਚ ਸ਼੍ਰੇਸ਼ਟ ਮੰਨੇ ਗਏ ਹਨ। ਇੱਕ ਵਾਰ ਨਾਰਾਇਣ ਨੇ ਸ਼ੰਕਰ ਨਾਲ ਘੋਰ ਯੁੱਧ ਕੀਤਾ ਸੀ। ਬ੍ਰਹਮਾ ਨੇ ਸ਼ਿਵ ਸ਼ੰਕਰ ਨੂੰ ਸਮਝਾਇਆ ਕਿ ਨਾਰਾਇਣ |

ਆਪ ਵਿਸ਼ਨੂੰ ਦਾ ਅਵਤਾਰ ਹੈ। ਇਸ ਦੇ ਨਾਲ ਲੜਨਾ ਠੀਕ ਨਹੀਂ ਤਾਂ ਫਿਰ ਸ਼ੰਕਰ ਨੇ ਨਾਰਾਇਣ ਦੀ ਪ੍ਰਾਰਥਨਾ ਕਰਕੇ ਉਸ ਨੂੰ ਖੁਸ਼ ਕੀਤਾ ਸੀ। ਨਾਮਦੇਵ ਜੀ ਨੇ ਨਾਰਾਇਣ ਨੂੰ ਅਰਾਧਣੇ ਲਈ ਆਪਣੇ ਲੜਕੇ ਦਾ ਨਾਮ ਨਾਰਾਇਣ ਇਸ ਲਈ ਰੱਖਿਆ ਸੀ। ਹੋ ਸਕਦਾ ਹੈ ਕਿ ਉਨ੍ਹਾਂ ਦਾ ਆਪਣੇ ਬੇਟੇ ਨਾਲ ਐਨਾ ਮੋਹ ਹੋਵੇ ਤਾਂ ਹੀ ਉਨ੍ਹਾਂ ਨੂੰ ਆਪਣੀ ਬਾਣੀ ਵਿੱਚ ਇਹ ਲਿਖਣਾ ਪਿਆ "ਨਾਮੈ ਨਾਰਾਇਣ ਨਾਹੀ ਭੇਦ"।

| | | | |
|---|---|---|---|
| 6. | ਦਰਸਨਾ | = | ਦਰਸ਼ਨ ਕਰਨੇ। |
| 7. | ਭੀਤਰਿ | = | ਮਨ ਵਿੱਚ, ਅੰਦਰ। |
| 8. | ਅੰਤਰਾ | = | ਫਰਕ, ਵਿੱਥ। |
| 9. | ਨਾਕਹਿ ਬਿਨਾ | = | ਨੱਕ ਤੋਂ ਬਿਨਾਂ। |
| 10. | ਬਤੀਸ ਲਖਨਾ | = | ਬੱਤੀ ਅੱਛੇ ਲੱਛਣਾਂ ਵਾਲਾ। ਭਾਵ ਜਿਸ ਵਿਅਕਤੀ ਵਿਚ ਬਹੁਤ ਹੀ ਅੱਛੇ ਕਿਸਮ ਦੇ ਬੱਤੀ ਲੱਛਣ ਹੋਣ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੋ ਮਨੁੱਖ ਪਰਾਏ ਧਨ ਅਤੇ ਪਰਾਈ ਇਸਤਰੀ ਤੋਂ ਪ੍ਰਹੇਜ ਕਰਦਾ ਹੈ ਭਾਵ ਜੋ ਵਿਅਕਤੀ ਆਪਣੀ ਕਮਾਈ ਉੱਤੇ ਹੀ ਨਿਰਭਰ ਹੈ ਅਤੇ ਆਪਣੀ ਪਤਨੀ ਦਾ ਹੀ ਅੱਛਾ ਸਾਥੀ ਹੈ, ਉਸ ਵਿਅਕਤੀ ਦੇ ਪਾਸ ਹੀ ਪਰਮਾਤਮਾ ਦਾ ਨਿਵਾਸ ਹੁੰਦਾ ਹੈ। ਪਰਮਾਤਮਾ ਉਸ ਵਿਅਕਤੀ ਦੇ ਬਹੁਤ ਹੀ ਨੇੜੇ ਰਹਿੰਦਾ ਹੈ। ਨਾਮਦੇਵ ਜੀ ਅੱਗੇ ਫਿਰ ਫਰਮਾਉਂਦੇ ਹਨ ਕਿ ਜੋ ਵਿਅਕਤੀ ਨਾਰਾਇਣ ਭਾਵ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਮੈਂ ਕਦੀ ਵੀ ਉਨ੍ਹਾਂ ਵਿਅਕਤੀਆਂ ਦੇ ਦਰਸ਼ਨ ਨਹੀਂ ਕਰਾਂਗਾ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਿਰ ਫਰਮਾਉਂਦੇ ਹਨ ਕਿ ਜਿਨ੍ਹਾਂ ਵਿਅਕਤੀਆਂ ਦੇ ਅੰਦਰ ਅੰਤਰ ਹੈ ਜਿਵੇਂ ਮਨ ਹੋਰ ਅਤੇ ਮੁੱਖ ਹੋਰ, ਉਹ ਵਿਅਕਤੀ ਪਸ਼ੂ ਸਮਾਨ ਹੁੰਦਾ ਹੈ।

ਨਾਮਦੇਵ ਜੀ ਆਪਣੇ ਸ਼ਬਦ ਦੇ ਤੀਸਰੇ ਅੰਗ ਵਿਚ ਫਰਮਾਉਂਦੇ ਹਨ ਕਿ ਮਨੁੱਖ ਦੀ ਸੁੰਦਰਤਾ ਲਈ ਭਾਂਵੇਂ ਬੱਤੀ ਦੇ ਬੱਤੀ ਗੁਣ ਹੋਣ ਪ੍ਰੰਤੂ ਜੇ ਉਸਦਾ ਨੱਕ ਨਾ ਹੋਵੇ ਤਾਂ ਉਹ ਵਿਅਕਤੀ ਸੋਹਣਾ ਨਹੀਂ ਲਗਦਾ। ਭਾਂਵੇ ਉਹ ਵਿਅਕਤੀ ਸਾਰੇ ਗੁਣ ਸਪੰਨ ਹੋਵੇ ਉਸ ਕੋਲ ਧਨ ਆਦਿ ਬਹੁਤ ਹੋਵੇ ਜੇ ਨਾਮ ਨਹੀਂ ਹੈ ਭਾਵ ਪਰਮਾਤਮਾ ਦੀ ਭਗਤੀ ਨਹੀਂ ਕਰਦਾ ਤਾਂ ਉਹ ਕਿਸੇ ਕੰਮ ਦਾ ਨਹੀਂ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੋ ਵਿਅਕਤੀ ਪਰਾਏ ਧਨ ਵੱਲ, ਪਰਾਈ ਔਰਤ ਵੱਲ ਨਹੀਂ ਲੋਚਦਾ ਉਸ ਦੇ ਨਜ਼ਦੀਕ ਹੀ ਪਰਮਾਤਮਾ ਦਾ ਵਾਸ ਹੁੰਦਾ ਹੈ। ਜੋ ਵਿਅਕਤੀ ਪਰਮਾਤਮਾ ਦਾ ਭਜਨ ਨਹੀਂ ਕਰਦੇ ਉਨ੍ਹਾਂ ਬੰਦਿਆ ਦੇ ਦਰਸ਼ਨ ਨਹੀਂ ਕਰਨੇ ਚਾਹੀਦੇ। ਜਿਸ ਵਿਅਕਤੀ ਦੇ ਮਨ ਵਿਚ ਹੋਰ ਅਤੇ ਮੂੰਹ'ਚ ਕੁਝ ਹੋਰ ਹੁੰਦਾ ਹੈ ਉਹ ਵਿਅਕਤੀ ਪਸ਼ੂ ਸਮਾਨ ਹੈ। ਅਖੀਰ ਵਿੱਚ ਨਾਮਦੇਵ ਜੀ ਦਾ ਫ਼ੁਰਮਾਨ ਹੈ ਕਿ ਕਿਸੇ ਵਿਅਕਤੀ ਵਿਚ ਭਾਂਵੇਂ ਜਿੰਨੇ ਵੀ ਮਰਜ਼ੀ ਗੁਣ ਹੋਣ ਜੇਕਰ ਉਸ ਵਿਅਕਤੀ ਦਾ ਨੱਕ ਨਹੀਂ ਤਾਂ ਉਹ ਵਿਅਕਤੀ ਸੋਂਹਦਾ ਨਹੀਂ।

## ਰਾਗ ਭੈਰਉ
## ਦੂਧੁ ਕਟੋਰੈ ਗਡਵੈ ਪਾਨੀ

**ਮੂਲ ਸ਼ਬਦ:-**

ਦੂਧੁ ਕਟੋਰੈ ਗਡਵੈ ਪਾਨੀ ॥
ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥
ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥
ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥
ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1163)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਕਟੋਰੈ | = | ਕਟੋਰੇ ਵਿਚ। |
| 2. | ਗਡਵੈ | = | ਗੜਵੇ ਵਿਚ। |
| 3. | ਕਪਲ | = | ਕਪਿਲ, ਭੂਰੇ ਅਥਵਾ ਚਿੱਟੇ ਰੰਗ ਦੀ ਗਊ ਜਿਸ ਦੇ ਥਣ ਕਾਲੇ ਹੋਣ। ਹਿੰਦੂ ਧਰਮ ਵਿਚ ਇਹ ਗਊ ਬਹੁਤ ਪਵਿੱਤਰ ਮੰਨੀ ਜਾਂਦੀ ਹੈ। ਪੁਰਾਣਾਂ ਅਨੁਸਾਰ ਸਵਰਗ ਦੀ ਇੱਕ ਗਊ ਜੋ ਸਮੁੰਦਰ ਮੰਥਨ ਸਮੇਂ ਨਿਕਲੀ ਸੀ। ਇਹ ਮਨ ਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਕਹਾਉਂਦੀ ਹੈ। ਇਹ ਗਊ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ ਸੀ। ਬ੍ਰਹਮਾ ਤੋਂ ਭ੍ਰਿਗੂ ਨੂੰ ਪ੍ਰਾਪਤ ਹੋਈ ਅਤੇ ਉਸਦੇ ਪਿੱਛੋਂ ਜਮਦ੍ਰਗਿ ਰਿਸ਼ੀ ਨੂੰ |

ਪ੍ਰਾਪਤ ਹੋਈ ਸੀ। ਜਦੋਂ ਕਾਤੰਵੀਰਯ ਨੇ ਜਮਦਗਿ ਨੂੰ ਮਾਰ ਦਿੱਤਾ ਸੀ ਤਾਂ ਉਸਦੇ ਪਿੱਛੋਂ ਇਹ ਕਪਲਾ ਗਊ ਬ੍ਰਹਮ ਲੋਕ ਨੂੰ ਚਲੀ ਗਈ ਸੀ।

| | | | |
|---|---|---|---|
| 4. | ਗੋਬਿੰਦੇ ਰਾਇ | = | ਨਾਮਦੇਵ ਜੀ ਦਾ ਇਸ਼ਟ ਜਿਸਨੂੰ ਉਹ ਬਿਠੱਲ, ਮਹਾਂਦੇਵ, ਨਾਰਾਇਣ ਜਾਂ ਗੋਬਿੰਦ ਕਰਕੇ ਵੀ ਪੁਕਾਰਦੇ ਸਨ। ਨਾਮਦੇਵ ਜੀ ਬ੍ਰਹਮ ਦ੍ਰਿਸ਼ਟੀ ਦੇ ਮਾਲਕ ਸਨ ਅਤੇ ਉਨ੍ਹਾਂ ਨੇ ਆਪਣੇ ਬੇਟਿਆਂ ਦੇ ਨਾਮ ਦੇਵਤਿਆਂ ਦੇ ਨਾਮ ਉੱਪਰ ਹੀ ਰੱਖੇ ਸਨ। ਗੋਬਿੰਦੇ ਤੋਂ ਭਾਵ ਗਊਆਂ ਨੂੰ ਲਾਭ ਪਹੁੰਚਾਣ ਵਾਲਾ ਕ੍ਰਿਸ਼ਨ, ਗਿਆਨ ਕਰਕੇ ਪ੍ਰਾਪਤ ਹੋਣ ਯੋਗ ਵਾਹਿਗੁਰੂ, ਸ੍ਰਿਸ਼ਟੀ ਦਾ ਪਾਲਣਹਾਰ ਵਾਹਿਗੁਰੂ ਆਪ ਕਰਤਾਰ, ਪਾਰਬ੍ਰਹਮ ਆਦਿ ਆਦਿ। |
| 5. | ਪਤੀਆਇ | = | ਧੀਰਜ ਵਿਚ ਆਉਣਾ, ਮਨ ਨੂੰ ਸ਼ਾਂਤੀ ਆਉਣੀ। |
| 6. | ਰਿਸਾਇ | = | ਦੁਖੀ ਹੋਣਾ, ਮਨ ਨੂੰ ਠੇਸ ਲੱਗਣੀ। |
| 7. | ਸੋਇਨ ਕਟੋਰੀ | = | ਸੋਨੇ ਦੀ ਕਟੋਰੀ। ਭਾਵ ਸ਼ੁੱਧ ਹਿਰਦਾ। |
| 8. | ਅੰਮ੍ਰਿਤ | = | ਅੰਮ੍ਰਿਤ ਸਮੁੰਦਰ ਮੰਥਨ ਵੇਲੇ ਨਿਕਲਿਆ ਸੀ ਅਤੇ ਇਹ ਚੌਦਾਂ ਰਤਨਾਂ ਵਿਚੋਂ ਇੱਕ ਗਿਣਿਆ ਜਾਂਦਾ ਹੈ ਕਿਹਾ ਜਾਂਦਾ ਹੈ ਕਿ ਅੰਮ੍ਰਿਤਜਲ ਪੀਣ ਨਾਲ ਬੰਦਾ ਮੁੜ ਜੀਊਂਦਾ ਹੋ ਜਾਂਦਾ ਸੀ। |
| 9. | ਏਕੁ ਭਗਤੁ | = | ਅਨਿਨ ਭਗਤ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਆਪਣੀ ਭਗਤੀ ਦੀ ਵਿਆਖਿਆ ਬਹੁਤ ਹੀ ਸੁੰਦਰ ਤਰੀਕੇ ਨਾਲ ਕਰਦੇ ਹਨ ਕਿ ਮੈਂ ਕਪਲਾ ਗਊ ਜਾਂ ਕਾਮਧੇਨੁ ਗਊ ਚੋ ਕੇ ਲਿਆਂਦੀ ਅਤੇ ਗਡਵੈ ਵਿਚ ਉਹ ਅੰਮ੍ਰਿਤ ਰੂਪੀ ਦੁੱਧ ਪਾ ਕੇ ਲਿਆਇਆ ਹਾਂ ਅਤੇ ਨਾਲ ਹੀ ਗੜਵੈ ਵਿਚ ਪਾਣੀ ਵੀ ਹੈ। ਨਾਮਦੇਵ ਜੀ ਆਪਣੇ ਇਸ਼ਟ ਜਿਸ ਨੂੰ ਉਹ ਗੋਬਿੰਦੇ ਰਾਇ ਕਹਿ ਕੇ ਵੀ ਪੁਕਾਰਦੇ ਸਨ ਅਰਜ਼ਾਂ, ਬੇਨਤੀਆਂ ਅਤੇ ਅਰਜ਼ੋਈਆਂ ਕਰਦੇ ਹਨ ਕਿ ਦੁੱਧ ਪੀਉ। ਹੇ ਪ੍ਰਭੂ, ਹੇ ਗੋਬਿੰਦੇ ਰਾਇ ਜੇਕਰ ਆਪ ਦੁੱਧ ਪੀਵੋਗੇ ਤਾਂ ਮੇਰੇ ਮਨ ਨੂੰ ਧੀਰਜ ਆ ਜਾਵੇਗਾ, ਮੇਰੇ ਮਨ ਨੂੰ ਸ਼ਾਂਤੀ ਜਾਂ ਸੰਤੁਸ਼ਟੀ ਆ ਜਾਵੇਗੀ। ਜੇਕਰ ਮੇਰੇ ਪ੍ਰਭੂ, ਆਪ ਮੇਰਾ ਦੁੱਧ ਨਾ ਪੀਵੋਗੇ, ਤਾਂ ਮੇਰਾ ਬਾਪੁ ਭਾਵ ਉਸ ਦੇ ਪਿਤਾ ਜੀ ਬਹੁਤ ਹੀ ਦੁਖੀ ਹੋਣਗੇ।

ਨਾਮਦੇਵ ਜੀ, ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਸੋਨੇ ਦੀ

ਕਟੋਰੀ ਭਾਵ ਸੁਨਹਿਰੀ ਰੰਗ ਦੀ ਸਾਫ ਸੁੱਥਰੀ ਕਟੋਰੀ ਅੰਮ੍ਰਿਤ ਵਰਗੇ ਦੁੱਧ ਨਾਲ ਭਰਕੇ ਹਰਿ ਦੇ ਅੱਗੇ ਧਰੀ। ਭਾਵ ਨਾਮਦੇਵ ਜੀ ਆਪਣੇ ਇਸ਼ਟ ਨੂੰ ਰਿਝਾਉਣ ਲਈ ਦੁੱਧ ਪਿਲਾਉਣਾ ਚਾਹੁੰਦੇ ਸਨ। ਇਸ ਸ਼ਬਦ ਦਾ ਅਰਥ ਇਸ ਪ੍ਰਕਾਰ ਵੀ ਕੀਤਾ ਜਾ ਸਕਦਾ ਹੈ ਕਿ ਨਾਮ ਰੂਪੀ ਅੰਮ੍ਰਿਤ ਦੀ ਭਰੀ ਹੋਈ ਪਵਿੱਤਰ ਹਿਰਦੇ ਰੂਪੀ ਕਟੋਰੀ ਨਾਮਦੇਵ ਜੀ ਨੇ ਹਰੀ ਦੇ ਅੱਗੇ ਧਰੀ ਅਤੇ ਨਾਲ ਹੀ ਅਰਜ਼ਾਂ, ਬੇਨਤੀਆਂ ਅਤੇ ਅਰਜ਼ੋਈਆਂ ਵੀ ਕੀਤੀਆਂ ਕਿ ਐ ਪ੍ਰਭੂ ਜੀ ਦੁੱਧ ਪੀਵੋ ॥੧॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਨਾਮੇ ਦੇ ਨਾਰਾਇਣ ਇਹ ਦੇਖ ਕੇ ਹੱਸ ਰਹੇ ਹਨ ਕਿ ਮੇਰਾ ਅਨਿਨ ਭਗਤ ਹਿਰਦੇ ਵਿਚ ਵਸ ਰਿਹਾ ਹੈ ਭਾਵ ਨਾਮਦੇਵ ਜੀ ਦਾ ਇਸ਼ਟ ਆਪਣੇ ਭਗਤ ਦੀ ਭਗਤੀ ਤੋਂ ਬਹੁਤ ਹੀ ਪ੍ਰਸੰਨ ਚਿੱਤ ਹੈ ਅਤੇ ਉਹ ਇਸ਼ਟ ਸਦਾ ਹੀ ਆਪਣੇ ਭਗਤ ਤੋਂ ਬਲਿਹਾਰੇ ਜਾ ਰਿਹਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੈਂ (ਨਾਮਦੇਵ) ਆਪਣੇ ਇਸ਼ਟ ਗੋਬਿੰਦੇ ਰਾਇ, ਨਾਰਾਇਣ ਨੂੰ ਦੁੱਧ ਪਿਆ ਕੇ ਆਪਣੇ ਘਰ ਪਰਤ ਆਇਆ ਅਤੇ ਨਾਲ ਹੀ ਪ੍ਰਭੂ ਦੇ ਦਰਸ਼ਨ ਵੀ ਹੋ ਗਏ ਸਨ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਨਾਮਦੇਵ ਜੀ ਅਤੇ ਉਸ ਦੇ ਇਸ਼ਟ ਵਿਚ ਕੋਈ ਅੰਤਰ ਨਹੀਂ ਸੀ। ਨਾਮਦੇਵ ਜੀ ਦਾ ਇਸ਼ਟ ਭਾਂਵੇਂ ਕੋਈ ਹੋਵੇ ਉਹ ਆਪਣੇ ਭਗਤ ਦੇ ਐਨੇ ਨੇੜੇ/ਨਜ਼ਦੀਕ ਸੀ ਕਿ ਉਹ ਹਰ ਵਕਤ ਉਸਦਾ ਹੀ ਆਗਿਆਕਾਰੀ ਬਣਕੇ ਹੁਕਮ ਦੀ ਪਾਲਣਾ ਕਰ ਰਿਹਾ ਸੀ। ਇਸ ਤਰ੍ਹਾਂ ਲਗਦਾ ਹੈ ਕਿ ਇਹ ਦੁੱਧ ਪਿਆਉਣ ਦੀ ਘਟਨਾ ਜੋ ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਉਚਾਰੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਬਾਲ ਅਵਸਥਾ ਦੀ ਹੀ ਹੋਵੇ। ਨਾਮਦੇਵ ਜੀ ਆਪਣੇ ਇਸ਼ਟ ਨੂੰ ਦੁੱਧ ਪਿਆ ਕੇ, ਪ੍ਰਭੂ ਦੇ ਦਰਸ਼ਨ ਕਰਕੇ ਹੀ ਘਰ ਨੂੰ ਵਾਪਸ ਆਏ ਸਨ।

---

**ਫੁੱਟ ਨੋਟ:** ਪ੍ਰਿੰਸੀਪਲ ਸਾਹਿਬ ਸਿੰਘ ਜੀ ਜੋ ਕਿ ਗੁਰਬਾਣੀ ਦੇ ਪ੍ਰਸਿੱਧ ਟੀਕਾਕਾਰ ਅਤੇ ਵਿਆਖਿਆਕਾਰ ਹੋਏ ਹਨ ਅਤੇ ਉਨ੍ਹਾਂ ਦੀ ਮਹਾਨਤਾ ਵੀ ਇਸ ਕਰਕੇ ਹੀ ਹੈ। ਉਹ ਨਾਮਦੇਵ ਜੀ ਦੀ ਬਾਣੀ ਉੱਤੇ ਅਤੇ ਹਰ ਸ਼ਬਦ ਉੱਤੇ ਕਿੰਤੂ-ਪ੍ਰੰਤੂ ਕਰਦੇ ਹਨ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਸਪੱਸ਼ਟ ਫਰਮਾਉਂਦੇ ਹਨ ਕਿ ਮੈਂ ਆਪਣੇ ਇਸ਼ਟ ਨੂੰ ਆਪਣੇ ਠਾਕੁਰ ਨੂੰ, ਹਰੀ ਨੂੰ, ਨਾਰਾਇਣ ਨੂੰ ਗੋਬਿੰਦੇ ਰਾਇ ਜੀ ਨੂੰ ਦੁੱਧ ਪਿਆਇਆ ਅਤੇ ਉਹ ਮੇਰੇ ਕੋਲੋਂ ਦੁੱਧ ਪੀ ਕੇ ਹੱਸੇ "ਨਾਮੈ ਦੇਖਿ ਨਾਰਾਇਣ ਹੱਸੈ।" ਤਾਂ ਫਿਰ ਸਾਹਿਬ ਸਿੰਘ ਭਗਤ ਬਾਣੀ ਸਟੀਕ ਹਿੱਸਾ ਤੀਜਾ, ਪੰਨਾ 49 ਉੱਤੇ ਲਿਖਦੇ ਹਨ ਕਿ ਨਾਮਦੇਵ ਨੇ ਦੁੱਧ ਕਦੋਂ ਪਿਲਾਇਆ ਸੀ ? ਨਾਮਦੇਵ ਕਿਸ ਮੰਦਰ ਵਿਚ ਠਾਕੁਰ ਨੂੰ ਦੁੱਧ ਪਿਲਾਉਣ ਗਏ ? ਇਹ ਸਾਰੇ ਸਵਾਲ/ਪ੍ਰਸ਼ਨ ਬਹੁਤ ਹੀ ਹਾਸੋ ਹੀਣੇ ਲਗਦੇ ਹਨ। ਸਾਹਿਬ ਸਿੰਘ, ਨਾਮਦੇਵ ਜੀ ਦੀ ਮਹਾਨਤਾ ਨੂੰ ਸਵੀਕਾਰ ਹੀ ਨਹੀਂ ਕਰਦੇ।

ਨਾਮਦੇਵ ਜੀ ਦਾ ਆਪਣੇ ਠਾਕੁਰ, ਹਰੀ, ਨਾਰਾਇਣ ਜਾਂ ਗੋਬਿੰਦੇ ਰਾਇ ਜੀ ਨੂੰ ਦੁੱਧ ਪਿਲਾਉਣ ਦੀ ਘਟਨਾ ਨੂੰ ਗੁਰੂ ਰਵਿਦਾਸ ਜੀ ਨੇ ਵੀ ਆਪਣੀ ਗੁਰਬਾਣੀ ਵਿਚ ਉਚਾਰਿਆ ਹੋਇਆ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਨੇ ਵੀ ਜੋ ਦੁੱਧ ਪਿਲਾਉਣ ਦੀ ਘਟਨਾ ਦਾ ਸ਼ਬਦ ਉਚਾਰਿਆ ਹੈ, ਉਹ ਵੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜੋ ਕੋਈ ਸ਼ਬਦਬਾਣੀ ਅੰਕਿਤ ਹੈ ਸਾਰੀ ਦੀ ਸਾਰੀ ਪ੍ਰਮਾਣਿਕ ਹੈ ਅਤੇ ਇਸ ਉੱਤੇ ਕਿੰਤੂ ਪ੍ਰੰਤੂ ਕਰਨਾ ਅਗਿਆਨਤਾ ਪ੍ਰਗਟ ਕਰਨਾ ਹੈ। ਗੁਰੂ ਨਾਨਕ ਦੇਵ ਜੀ ਨੇ ਮਹਾਰਾਸ਼ਟਰ ਵਿਚ ਜਾ ਕੇ ਨਾਮਦੇਵ ਜੀ ਦੀ ਬਾਣੀ ਨੂੰ ਆਪ ਇੱਕਤਰ ਕੀਤਾ ਅਤੇ ਸੰਭਾਲ ਕੇ ਲੈ ਕੇ ਆਏ ਸਨ ਅਤੇ ਜੋਤੀ ਜੋਤਿ ਸਮਾਉਣ ਵੇਲੇ ਇਹੋ ਹੀ ਬਾਣੀ ਆਪਣੇ ਸਿੱਖ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ ਸੀ, ਜਿਸ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੇਲੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤਾ ਸੀ। ਇਸ ਤਰ੍ਹਾਂ ਹੀ ਗੁਰੂ ਰਵਿਦਾਸ ਜੀ ਦੀ ਬਾਣੀ ਵੀ ਗੁਰੂ ਨਾਨਕ ਦੇਵ ਜੀ ਆਪ ਲਿਖ ਕੇ ਲਿਆਏ, ਇਹੋ ਬਾਣੀ ਹੀ ਗੁਰੂ ਅੰਗਦ ਦੇਵ ਜੀ ਨੂੰ ਜੋਤੀ ਜੋਤਿ ਸਮਾਉਣ ਵੇਲੇ ਸੌਂਪੀ ਸੀ ਅਤੇ ਪੰਜਵੇ ਪਾਤਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਸੀ। ਕੀ ਇਹ ਬਾਣੀ ਕਿੰਤੂ-ਪ੍ਰੰਤੂ ਕਰਨ ਵਾਲੀ ਹੈ? ਸਾਹਿਬ ਸਿੰਘ ਕਿੰਤੂ-ਪ੍ਰੰਤੂ ਕਰਦੇ ਹਨ ਕਿ ਨਾਮਦੇਵ ਜੀ ਨੇ ਕਦੋਂ ਦੁੱਧ ਪਿਲਾਇਆ ਅਤੇ ਕਿਹੜੇ ਮੰਦਰ ਵਿੱਚ ਪਿਲਾਇਆ। ਘਰ ਪਿਲਾਇਆ ਜਾਂ ਬਾਹਰ ਪਿਲਾਇਆ। ਇਹ ਸਾਰੇ ਪ੍ਰਸ਼ਨ ਹਾਸੋ ਹੀਣੇ ਲਗਦੇ ਹਨ ਅਤੇ ਨਾਲ ਹੀ ਗੁਰਬਾਣੀ ਉੱਤੇ ਸ਼ੱਕ ਕਰਦੇ ਹਨ।

ਗੁਰੂ ਰਵਿਦਾਸ ਜੀ ਦੀ ਬਾਣੀ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਅਤੇ ਆਸਾ ਰਾਗੁ ਵਿਚ ਉਚਾਰੀ ਅਤੇ ਪੰਨਾ : ੪੮੭ ਉੱਤੇ ਅੰਕਿਤ ਹੈ ਇਸ ਪ੍ਰਕਾਰ ਹੈ:-

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ ॥
ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥੧ ॥
ਨਿਮਤ ਨਾਮਦੇਉ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀਂ ਆਇਆ ॥੨ ॥
ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਾਹੀ ਜਾਤਾ ॥੩ ॥੫ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 487)

ਨਾਮਦੇਵ ਜੀ ਦਾ ਜਨਮ ਮਹਾਰਾਸ਼ਟਰ ਵਿਚ 1270 ਈਸਵੀ ਨੂੰ ਹੋਇਆ ਅਤੇ ਰਵਿਦਾਸ ਜੀ ਦਾ 1376 ਈਸਵੀ ਨੂੰ ਬਨਾਰਸ ਵਿਚ ਹੋਇਆ ਸੀ। ਕੀ ਦੋਨਾਂ ਮਹਾਂਪੁਰਸ਼ਾਂ ਦੀ ਆਪਸ ਵਿਚ ਕੋਈ ਭੂਗੋਲਿਕ ਸਾਂਝ ਸੀ? ਕੀ ਕੋਈ ਸਾਮਾਜਿਕ ਭਾਈਚਾਰੇ ਦੀ ਸਾਂਝ ਸੀ? ਕੀ ਕੋਈ ਇੱਕ ਦੂਸਰੇ ਦੇ ਸਮਕਾਲੀ ਸਨ? ਫਿਰ ਰਵਿਦਾਸ ਜੀ ਨੂੰ ਕਿਸ ਤਰ੍ਹਾਂ ਪਤਾ ਲੱਗਾ ਕਿ ਨਾਮਦੇਵ ਜੀ ਨੇ ਆਪਣੇ ਠਾਕੁਰ ਜੀ ਨੂੰ ਦੁੱਧ ਪਿਲਾਇਆ। ਇਸ ਦਾ ਉੱਤਰ ਇੱਕੋ ਇੱਕ ਹੀ ਹੈ ਕਿ ਉਨ੍ਹਾਂ ਦੋਨਾਂ ਮਹਾਂਪੁਰਸ਼ਾਂ ਦੀ ਆਤਮਿਕ ਜੋਤ ਇਕ ਸੀ ਅਤੇ ਦੋਨੋਂ ਹੀ ਬ੍ਰਹਮ ਗਿਆਨੀ ਸਨ ਇਸ ਲਈ ਉਨ੍ਹਾਂ ਨੂੰ ਅਤੀਤ ਦਾ ਸਭ ਗਿਆਨ ਸੀ।

ਭਾਈ ਗੁਰਦਾਸ ਜੀ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਆਪਣੇ ਸ਼ੁੱਭ ਹੱਥਾਂ ਨਾਲ ਕੀਤੀ ਹੈ ਉਨ੍ਹਾਂ ਨੇ ਵੀ ਆਪਣੀ ਬਾਣੀ ਲਿਖੀ। ਭਾਵੇਂ ਉਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਪ੍ਰੰਤੂ ਉਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਿਹਾ ਜਾਂਦਾ ਹੈ। ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਵਿਚ ਲਿਖਦੇ ਹਨ:-

ਕੰਮਿ ਕਿਤੈ ਪਿਉ ਚੱਲਿਆ, ਨਾਮਦੇਵ ਨੋ ਆਪ ਸਧਾਇਆ।।
ਠਾਕੁਰ ਦੀ ਸੇਵਾ ਕਰੀਂ ਦੁੱਧ ਪੀਆਵਣ ਕਹਿ ਸਮਝਾਇਆ।।
ਨਾਮਦੇਵ ਇਸ਼ਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।।
ਠਾਕੁਰ ਨੋਂ ਨਾਵ੍ਹਾਲਿ ਕੈ ਚਰਣੋਦਕੁ ਲੈ ਤਿਲਕ ਚੜ੍ਹਾਇਆ॥
ਹਥ ਜੋੜਿ ਬਿਨਤੀ ਕਰੈ ਦੁੱਧ ਪੀਅਹੁ ਜੀ ਗੋਬਿੰਦ ਰਾਇਆ॥
ਨਿਹਚਉ ਕਰ ਅਰਾਧਿਆ, ਹੋਇ ਦਇਆਲ ਦਰਸ ਦਿਖਲਾਇਆ॥
ਭਰੀ ਕਟੋਰੀ ਨਾਮਦੇਵ, ਲੈ ਠਾਕੁਰ ਨੋਂ ਦੁੱਧ ਪੀਆਇਆ॥
ਭਗਤ ਜਨਾਂ ਦਾ ਕਰੈ ਕਰਾਇਆ॥

ਭਾਈ ਗੁਰਦਾਸ ਜੀ ਦੀ ਰਚੀ ਇਸ ਵਾਰ ਤੋਂ ਸਾਬਿਤ ਹੁੰਦਾ ਹੈ ਕਿ ਨਾਮਦੇਵ ਜੀ ਨੇ ਆਪਣੇ ਗੋਬਿੰਦੇ ਰਾਇ ਨੂੰ ਦੁੱਧ ਪਿਲਾਇਆ ਸੀ।

ਉੱਪਰ ਦਿੱਤੇ ਤੱਥਾਂ ਤੋਂ ਸਾਬਿਤ ਹੁੰਦਾ ਹੈ ਨਾਮਦੇਵ ਜੀ ਨੇ ਆਪਣੀ ਹੱਡ-ਬੀਤੀ ਨੂੰ ਸ਼ਬਦ ਰੂਪ ਦਿੱਤਾ, ਗੁਰੂ ਨਾਨਕ ਦੇਵ ਜੀ ਉਸ ਬਾਣੀ ਨੂੰ ਮਹਾਰਾਸ਼ਟਰ ਵਿਚੋਂ ਆਪ ਲਿਖਕੇ ਲੈ ਕੇ ਆਏ, ਗੁਰੂ ਅੰਗਦ ਦੇਵ ਜੀ ਨੂੰ ਫਿਰ, ਗੁਰੂ ਅਮਰਦਾਸ ਜੀ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਜੀ ਕੋਲ ਲਿਖਤੀ ਰੂਪ ਵਿਚ ਪਹੁੰਚੀ, ਰਵਿਦਾਸ ਜੀ ਨੇ ਇਸਦੀ ਪੁਸ਼ਟੀ ਆਪਣੀ ਬਾਣੀ ਰਾਹੀਂ ਕੀਤੀ, ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਗਈ। ਭਾਈ ਗੁਰਦਾਸ ਜੀ ਨੇ ਵੀ ਆਪਣੀ ਵਾਰ ਰਾਹੀਂ ਪੁਸ਼ਟੀ ਕੀਤੀ ਤਾਂ ਫਿਰ ਵੀ ਬਾਣੀ ਦਾ ਟੀਕਾਕਾਰ ਸਾਹਿਬ ਸਿੰਘ ਕਿੰਤੂ ਪ੍ਰੰਤੂ ਕਰਦਾ ਹੈ, ਤਾਂ ਉਸ ਦਾ ਕੋਈ ਅਧਾਰ ਹੀ ਨਹੀਂ ਬਣਦਾ।

# ਭੈਰਉ ਬਾਣੀ ਨਾਮਦੇਉ ਜੀ
# ਮੈ ਬਉਰੀ ਮੇਰਾ ਰਾਮੁ ਭਤਾਰੁ

**ਮੂਲ ਸ਼ਬਦ:-**

ਮੈ ਬਉਰੀ ਮੇਰਾ ਰਾਮੁ ਭਤਾਰੁ ॥
ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥
ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥
ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥
ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

(ਸ਼੍ਰੀ ਗੁਰੂ ਗ੍ਰੰਥ ਸਾਹਿਬ 1164)

**ਪਦ ਅਰਥ:**

| | ਸ਼ਬਦ | | ਅਰਥ |
|---|---|---|---|
| 1. | ਬਉਰੀ | = | ਕਮਲੀ, ਝੱਲੀ। |
| 2. | ਭਤਾਰੁ | = | ਪਤੀ, ਖਸਮ। |
| 3. | ਰਚਿ ਰਚਿ | = | ਫਬ-ਫਬ ਕੇ। |
| 4. | ਤਾ ਕਉ | = | ਉਸ ਪਤੀ ਦੀ ਖਾਤਰ, ਖਸਮ ਦੀ ਖਾਤਰ, ਪਤੀ ਨੂੰ ਪਾਉਣ ਲਈ। |
| 5. | ਨਿੰਦਉ | = | ਬੇਸ਼ੱਕ ਦੁਨੀਆਂ ਨਿੰਦਿਆ ਕਰਦੀ ਰਹੇ। |
| 6. | ਜੋਗੁ | = | ਜੋਗਾ, ਵਾਸਤੇ। |
| 7. | ਬਾਦੁ ਬਿਬਾਦੁ | = | ਝਗੜਾ, ਬਹਿਸ। |
| 8. | ਰਸਾਇਨੁ | = | ਰਸਾਂ ਦਾ ਘਰ, ਵਧੀਆ, ਜਾਂ ਸ੍ਰੇਸ਼ਟ ਰਸ। |

| | | | |
|---|---|---|---|
| 9. | ਜੀਆ ਜਾਨਿ | = | ਮਨ ਵਿਚ ਸਮਝ ਕੇ, ਮਨ ਵਿਚ ਵਿਚਾਰ ਕੇ ਸੋਚ ਸਮਝ ਕੇ। |
| 10. | ਮਿਲਉ | = | ਮੈਂ ਮਿਲ ਰਹੀ ਹਾਂ। |
| 11. | ਐਸ਼ੀ ਬਨ ਆਈ | = | ਅਜਿਹੀ ਸਥਿਤੀ ਬਣ ਆਈ। |
| 12. | ਨੀਸਾਨੁ ਬਜਾਈ | = | ਢੋਲ ਵਜਾ ਕੇ, ਲੋਕਾਂ ਦੀ ਨਿੰਦਿਆ ਵਲੋਂ ਬੇ-ਪ੍ਰਵਾਹ ਹੋ ਕੇ। |
| 13. | ਉਸਤਤਿ | = | ਸੋਭਾ, ਵਡਿਆਈ। |
| 14. | ਸ੍ਰੀਰੰਗੁ | = | ਪਰਮਾਤਮਾ, ਸ੍ਰੀ ਦਾ ਅਰਥ ਲਛਮੀ, ਰੰਗ ਦਾ ਅਰਥ ਪਿਆਰ ਭਾਵ ਲੱਛਮੀ ਨਾਲ ਪਿਆਰ ਕਰਨ ਵਾਲਾ ਵਿਸ਼ਨੂੰ। |
| 15. | ਭੇਟਲ | = | ਮਿਲ ਗਿਆ ਹੈ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਆਪਣੇ ਮੁੱਖਾਰ ਬਿੰਦ ਵਿਚੋਂ ਫਰਮਾਉਂਦੇ ਹਨ ਕਿ ਮੈਂ ਪਤੀ ਰੂਪੀ ਪਰਮਾਤਮਾ ਦੇ ਪਿਆਰ ਵਿਚ ਰੰਗੀ ਗਈ ਹਾਂ। ਮੈਂ ਪ੍ਰਭੂ ਦੇ ਪਿਆਰ ਵਿਚ ਕਮਲੀ ਹੋਈ ਹੋਈ ਹਾਂ ਅਤੇ ਮੇਰਾ ਪ੍ਰਭੂ ਹੀ ਮੇਰਾ ਭਾਤਾਰ ਹੈ। ਮੈਂ ਆਪਣੇ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਸੁਹਣੇ-ਸੁਹਣੇ ਸ਼ਿੰਗਾਰ ਕਰ ਰਹੀ ਹਾਂ। ਲੋਕ ਭਾਂਵੇਂ ਮੇਰੀ ਜਿੰਨੀ ਮਰਜੀ ਨਿੰਦਿਆ ਕਰਨ ਮੈਨੂੰ ਇਸ ਦੀ ਕੋਈ ਪ੍ਰਵਾਹ ਨਹੀਂ ਕਿਉਂਕਿ ਮੇਰਾ ਮਨ ਤਨ ਮੇਰੇ ਆਪਣੇ ਪਿਆਰੇ ਰਾਮ ਜੋਗਾ ਹੀ ਹੋ ਚੁੱਕਾ ਹੈ ਇਸ ਲਈ ਮੈਂ ਉਸ ਦੀ ਹੋ ਚੁੱਕੀ ਹਾਂ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਨੂੰ ਕਿਸੇ ਦੇ ਨਾਲ ਕਿਸੇ ਕਿਸਮ ਦਾ ਵਾਦ-ਵਿਵਾਦ ਕਰਨ ਦੀ ਕੋਈ ਲੋੜ ਨਹੀਂ, ਮੈਂ ਕਿਸੇ ਨਾਲ ਕਿਉਂ ਵਾਦ-ਵਿਵਾਦ ਵਿਚ ਪਵਾਂ ਕਿਉਂਕਿ ਮੇਰੀ ਰਸਨਾ, ਮੇਰੀ ਜੀਭਾ, ਪ੍ਰਭੂ ਰੂਪੀ ਰਸਾਇਨ ਪੀ ਰਹੀ ਹੈ। ਭਾਵ ਪ੍ਰਭੂ ਦੇ ਰਸ ਦਾ ਮਿੱਠਾ-ਮਿੱਠਾ ਅੰਮ੍ਰਿਤ ਪੀ ਰਹੀ ਹੈ ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੇਰੇ ਜੀਆ ਜਾਨ ਤੇ ਐਸੀ ਦਸ਼ਾ ਬਣ ਗਈ ਹੋਈ ਹੈ ਕਿ ਮੈਨੂੰ ਮੇਰੇ ਗੁਪਾਲ ਮਿਲ ਚੁੱਕੇ ਹਨ, ਮੇਰੇ ਪ੍ਰਭੂ ਮੈਨੂੰ ਪ੍ਰਾਪਤ ਹੋ ਚੁੱਕੇ ਹਨ। ਇਹ ਮੈਂ ਸਾਰੀ ਦੁਨੀਆਂ ਨੂੰ ਢੋਲ ਵਜਾ ਕੇ ਦਸ ਰਿਹਾ ਹਾਂ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਰਮਾਉਂਦੇ ਹਨ ਕਿ ਲੋਕ ਭਾਂਵੇਂ ਮੇਰੀ ਨਿੰਦਿਆ ਕਰਨ, ਭਾਵੇ ਮੇਰੀ ਉਸਤਤ ਕਰਨ ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕਿਉਂਕਿ ਮੈਨੂੰ (ਨਾਮਦੇਵ) ਨੂੰ ਲੱਛਮੀ ਦੇ ਪਤੀ ਵਿਸ਼ਨੂੰ ਜੀ ਦੀ ਭੇਟ ਹੋ ਚੁੱਕੀ ਹੋਈ ਹੈ। ਸ੍ਰੀ ਤੋਂ ਭਾਵ ਲੱਛਮੀ ਰੰਗ ਤੋਂ ਭਾਵ ਪਿਆਰ ਕਰਨ ਵਾਲਾ। ਇਸ ਦਾ ਮਤਲਬ ਇਹ ਹੈ ਕਿ ਵਿਸ਼ਨੂੰ

ਜੀ ਲੱਛਮੀ ਦੇ ਪਤੀ ਸਨ ਅਤੇ ਉਹ ਨਾਮਦੇਵ ਜੀ ਦੇ ਇਸ਼ਟ ਸਨ ਅਤੇ ਉਸਦੀ ਨਾਮਦੇਵ ਨਾਲ ਭੇਂਟ ਹੋ ਚੁੱਕੀ ਹੋਈ ਸੀ ॥੪॥

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੈਂ ਪ੍ਰਭੂ ਦੇ ਪਿਆਰ ਵਿਚ ਰੰਗਿਆ ਹੋਇਆ ਹਾਂ। ਮੈਨੂੰ ਭਾਵੇਂ ਕੋਈ ਕੁਝ ਕਹੇ ਮੈਨੂੰ ਇਸਦੀ ਕੋਈ ਪ੍ਰਵਾਹ ਨਹੀਂ। ਪ੍ਰੀਤ ਦੇ ਸਰੂਪ ਵਿਚ ਤਨ ਅਤੇ ਮਨ ਵਿਚ ਕੋਈ ਫਰਕ ਨਹੀਂ ਰਹਿੰਦਾ। ਪਿਆਰ ਵਿਚ ਮਸਤ ਹੋ ਕੇ ਸਾਧਕ ਆਪਣਾ ਆਪ ਭੁੱਲ ਜਾਂਦਾ ਹੈ। ਉਸ ਨੂੰ ਕਿਸੇ ਵੱਲੋਂ ਨਿੰਦਿਆ ਦੀ, ਕਿਸੇ ਵੱਲੋਂ ਸਿਫਤ ਦੀ ਕੋਈ ਵੀ ਖਬਰ ਹੋਣ ਤੇ ਵੀ ਠੇਸ ਨਹੀਂ ਪਹੁੰਚਦੀ।

# ਰਾਗੁ ਭੈਰਉ
# ਕਬਹੂ ਖੀਰਿ ਖਾਡ ਘੀਉ ਨ ਭਾਵੈ

**ਮੂਲ ਸ਼ਬਦ :—**

ਕਬਹੂ ਖੀਰਿ ਖਾਡ ਘੀਉ ਨ ਭਾਵੈ ॥
ਕਬਹੂ ਘਰ ਘਰ ਟੂਕ ਮਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥੧ ॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧ ॥ ਰਹਾਉ ॥
ਕਬਹੂ ਤੁਰੇ ਤੁਰੰਗ ਨਚਾਵੈ ॥
ਕਬਹੂ ਪਾਇ ਪਨਹੀਓ ਨ ਪਾਵੈ ॥੨ ॥
ਕਬਹੂ ਖਾਟ ਸੁਪੇਦੀ ਸੁਵਾਵੈ ॥
ਕਬਹੂ ਭੂਮਿ ਪੈਆਰੁ ਨ ਪਾਵੈ ॥੩ ॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪ ॥੫ ॥

(ਸ੍ਰੀ ਗੁਰੂ ਗ੍ਰੰਥ ਸਾਹਿਬ 1164)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਖੀਰਿ | = | ਖੀਰਿ, ਦੁਧ, ਚਾਵਲ ਅਤੇ ਖੰਡ ਪਾ ਕੇ ਪਕਾਇਆ ਹੋਇਆ ਪਦਾਰਥ ਜੋ ਅਮੀਰੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਇਹ ਅੱਛੇ ਭੋਜਨ ਵਿਚ ਸ਼ੁਮਾਰ ਕੀਤਾ ਜਾਂਦਾ ਹੈ। |
| 2. | ਨਾ ਭਾਵੈ | = | ਚੰਗਾ ਨਹੀਂ ਲੱਗਦਾ। |
| 3. | ਕੂਰਨੁ | = | ਕੂੜਾ, ਢੇਰ। |
| 4. | ਚਨੇ | = | ਛੋਲੇ। |

| | | | |
|---|---|---|---|
| 5. | ਬਿਨਾਵੈ | = | ਚੁਗਣਾ। |
| 6. | ਮਹਿਮਾ | = | ਜਸ, ਕੀਰਤੀ। |
| 7. | ਤੁਰੇ | = | ਘੋੜੇ। |
| 8. | ਤੁਰੰਗ | = | ਘੋੜੇ। |
| 9. | ਪਾਇ | = | ਪੈਰੀਂ। |
| 10. | ਪਨਹੀਓ | = | ਜੁੱਤੀ ਵੀ। |
| 11. | ਖਾਟ | = | ਮੰਜਾ |
| 12. | ਸੁਪੇਦੀ | = | ਚਿੱਟੇ ਬਿਸਤਰ, ਚਿੱਟੇ ਵਿਛਾਉਣੇ। |
| 13. | ਪੈਆਰੁ | = | ਪਰਾਲੀ। |
| 14. | ਨ ਪਾਵੈ | = | ਹਾਸਲ ਨਹੀਂ ਹੁੰਦੀ। |
| 15. | ਤਿਹ | = | ਜਿਸ ਨੂੰ। |
| 16. | ਭਨਤਿ | = | ਕਹਿਣਾ, ਕਥਨ ਉਚਾਰਿਆ। |

### ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਹੇ ਭਾਈ ਪ੍ਰਭੂ ਪਰਮਾਤਮਾ ਐਨਾ ਬਿਅੰਤ ਹੈ ਕਿ ਉਹ ਕਦੀ-ਕਦੀ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਦਿੰਦਾ ਹੈ ਕਿ ਉਸ ਨੂੰ ਕਦੀ-ਕਦੀ ਖੰਡ, ਖੀਰ ਅਤੇ ਘਿਉ ਵਰਗੇ ਵਧੀਆ ਪਕਵਾਨ, ਅੱਛੇ ਤੋਂ ਅੱਛੇ ਪਦਾਰਥ ਵੀ ਮਨ ਨੂੰ ਨਹੀਂ ਭਾਉਂਦੇ। ਕਦੀ-ਕਦੀ ਪਰਮਾਤਮਾ ਇਸ ਤਰ੍ਹਾਂ ਦੇ ਫਿਰ ਹਾਲਾਤ ਪੈਦਾ ਕਰ ਦਿੰਦਾ ਹੈ ਕਿ ਉਹ ਉਸੇ ਹੀ ਵਿਅਕਤੀ ਕੋਲੋਂ ਘਰ-ਘਰ ਤੋਂ ਟੁੱਕਰ ਮੰਗਣ ਤੇ ਮਜਬੂਰ ਕਰ ਦਿੰਦਾ ਹੈ, ਘਰ-ਘਰ ਤੋਂ ਭਿੱਖਿਆ ਮੰਗਣ ਲਈ ਆਤੁਰ ਕਰ ਦਿੰਦਾ ਹੈ। ਉਹ ਪ੍ਰਭੂ ਪਰਮਾਤਮਾ ਇਥੋਂ ਤਕ ਉਸ ਵਿਅਕਤੀ ਨੂੰ ਮਜ਼ਬੂਰ ਕਰ ਦਿੰਦਾ ਹੈ ਕਿ ਕੂੜੇ ਦੇ ਢੇਰਾਂ ਵਿਚੋਂ ਛੋਲਿਆਂ ਦੇ ਦਾਣੇ ਚੁਗਣ ਲਈ ਬੇਵਸ ਕਰ ਦਿੰਦਾ ਹੈ। ਪਰਮਾਤਮਾ ਦੀ ਮਹਿਮਾ ਬੇਅੰਤ ਹੈ। ਉਸ ਦੀ ਮਹਿਮਾ ਗਿਣੀ ਨਹੀਂ ਜਾ ਸਕਦੀ। ਉਸ ਦੀ ਮਹਿਮਾ ਕਥੀ ਨਹੀਂ ਜਾ ਸਕਦੀ। ਜਿਸ ਹਾਲਾਤ ਵਿਚ ਪਰਮਾਤਮਾ ਰਖੇ ਹੇ ਭਾਈ ਉਸ ਹੀ ਹਾਲਾਤ ਵਿਚ ਰਹਿਣਾ ਚਾਹੀਦਾ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜਿਸ ਦੀ ਮਾਲੀ ਹਾਲਤ ਭੈੜੀ ਤੋਂ ਭੈੜੀ ਹੁੰਦੀ ਹੈ, ਉਹ ਹੀ ਮਨੁੱਖ ਐਨਾ ਅਮੀਰ ਹੋ ਜਾਂਦਾ ਹੈ ਕਿ ਉਹ ਸੁਹਣੇ ਤੋਂ ਸੁਹਣੇ ਘੋੜੇ ਵੀ ਨਚਾਉਣ ਲੱਗਦਾ ਹੈ ਭਾਵ ਉਸ ਪਾਸ ਐਨੀ ਸੁਹਣੀ ਚਾਲ, ਜਾਂ ਰਫ਼ਤਾਰ ਵਾਲੇ ਘੋੜੇ ਹੁੰਦੇ ਹਨ ਕਿ ਜਦੋਂ ਉਹ ਤੁਰਦੇ ਵੀ ਹੋਣ ਤਾਂ ਵੀ ਇੰਝ ਮਹਿਸੂਸ ਹੁੰਦਾ ਹੈ ਕਿ ਜਿਵੇਂ ਉਹ ਨੱਚਦੇ ਹੋਣ। ਅੱਗੋਂ ਦੇਖੋ ਉਸ ਪ੍ਰਭੂ ਦੀ ਐਸੀ ਕਰੋਪੀ ਹੋ ਜਾਂਦੀ ਹੈ ਕਿ ਕਦੇ-ਕਦੇ ਉਸ ਦੇ ਪੈਰ ਵਿਚ ਜੁੱਤੀ ਪਾਉਣ ਨੂੰ ਵੀ ਨਹੀਂ ਮਿਲਦੀ।

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਪ੍ਰਭੂ ਦੇ ਅਸਚਰਜ (ਕੌਤਿਕ) ਦੇਖੋ ਕਿ ਉਸੇ ਹੀ ਵਿਅਕਤੀ ਨੂੰ ਕਦੇ-ਕਦੇ ਚਿੱਟੇ ਅਤੇ ਵਧੀਆ ਵਿਛਾਉਣੇ ਅਤੇ ਵਧੀਆ ਪਲੰਘਾਂ ਉੱਤੇ ਸੁਆਉਂਦਾ ਹੈ ਅਤੇ ਕਦੇ-ਕਦੇ ਉਸੇ ਹੀ ਵਿਅਕਤੀ ਨੂੰ ਭੁੰਝੇ ਵਿਛਾਉਣ ਲਈ ਪਰਾਲੀ ਵੀ ਨਹੀਂ ਮਿਲਦੀ॥੩॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਨਾਮ ਦੀ ਇਕ ਕਿਰਨ ਭਾਵ ਸੇਕ ਹੀ ਮਨੁੱਖ ਨੂੰ ਪਾਰ ਲਗਾ ਸਕਦਾ ਹੈ ਜਿਸ ਨੂੰ ਉਸ ਪਰਮਾਤਮਾ ਦੀ ਮੇਹਰ ਹੋਵੇ ਅਤੇ ਗੁਰੂ ਮਿਲ ਜਾਵੇ ਤਾਂ ਉਹ ਹੀ ਉਸ ਵਿਅਕਤੀ ਦਾ ਪਾਰ ਉਤਾਰਾ ਕਰ ਸਕਦਾ ਹੈ। ਪ੍ਰਭੂ ਦੀ ਕਿਰਪਾ ਕਰਕੇ ਹੀ ਮਨੁੱਖ ਹਰਖ ਸੋਗ ਤੋਂ ਨਿਆਰਾ ਰਹਿੰਦਾ ਹੈ। ਹਰਖ ਸੋਗ ਨੂੰ ਉਹ ਸਮ ਕਰਕੇ ਸਮਝਦਾ ਹੈ। ਇਹ ਹਾਲਤ ਉਸ ਵੇਲੇ ਹੁੰਦੀ ਹੈ ਜਿਸ ਵੇਲੇ ਗੁਰੂ ਦੀ ਮੇਹਰ ਹੋ ਜਾਵੇ।

### ਭਾਵ ਅਰਥ :

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਪ੍ਰਭੂ ਬਹੁਤ ਹੀ ਬਿਅੰਤ ਹੈ, ਉਸ ਦੀ ਲੀਲਾ ਬਿਆਨ ਕਰਨ ਤੋਂ ਬਾਹਰ ਹੈ। ਪਰਮਾਤਮਾ ਹੀ ਮਨੁੱਖ ਨੂੰ ਰਾਜ ਗੱਦੀ ਤੇ ਵਿਰਾਜਮਾਨ ਕਰ ਸਕਦਾ ਹੈ। ਪਰਮਾਤਮਾ ਹੀ ਮਨੁੱਖ ਨੂੰ ਕੰਗਾਲ ਤੋਂ ਕੰਗਾਲ ਕਰਕੇ ਭੀਖ ਮੰਗਣ ਲਈ ਮਜਬੂਰ ਕਰ ਦਿੰਦਾ ਹੈ। ਪਰਮਾਤਮਾ ਦੀ ਕਿਰਪਾ ਕਰਕੇ ਹੀ ਮਨੁੱਖ ਕਦੇ ਅੱਛੇ ਤੋਂ ਅੱਛੇ ਘੋੜਿਆਂ ਦੇ ਨਾਚ ਨਚਾਉਂਦਾ ਹੈ ਅਤੇ ਕਦੀ ਉਸ ਦੇ ਪੈਰੀਂ ਜੁੱਤੀ ਪਾਉਣ ਲਈ ਵੀ ਨਹੀਂ ਹੁੰਦੀ। ਕਦੇ ਉਸ ਨੂੰ ਸਫ਼ੈਦ ਅਤੇ ਵਧੀਆ ਤੋਂ ਵਧੀਆ ਬਿਸਤਰੇ ਅਤੇ ਪਲੰਘ ਸੌਣ ਲਈ ਹੁੰਦੇ ਹਨ ਅਤੇ ਕਦੇ ਉਸ ਨੂੰ ਪਰਾਲੀ ਵੀ ਧਰਤੀ ਉੱਤੇ ਵਿਛਾਉਣ ਲਈ ਨਹੀਂ ਹੁੰਦੀ। ਨਾਮਦੇਵ ਜੀ ਫਰਮਾਉਂਦੇ ਹਨ ਕਿ ਪਰਮਾਤਮਾ ਦੀ ਕਿਰਪਾ ਨਾਲ ਅੱਛਾ ਗੁਰੂ ਮਿਲ ਜਾਵੇ ਤਾਂ ਪਾਰ ਉਤਾਰਾ ਹੋ ਜਾਂਦਾ ਹੈ।

# ਰਾਗੁ ਭੈਰਉ ਬਾਣੀ ਨਾਮਦੇਵ ਜੀ ਕੀ
# ਹਸਤ ਖੇਲਤ ਤੇਰੇ ਦੇਹੁਰੇ ਆਇਆ

**ਮੂਲ ਸ਼ਬਦ :-**

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਦੇਹੁਰੇ | = | ਮੰਦਰ, ਸਰੀਰ ਦਾ ਅੰਤਿਮ ਸਮੇਂ ਸਸਕਾਰ ਜਿਸ ਥਾਂ ਹੋਇਆ ਹੋਵੇ ਉਸ ਥਾਂ ਨੂੰ ਸਮਾਧੀ ਦਾ ਰੂਪ ਦਿੱਤਾ ਹੋਇਆ ਹੋਵੇ। ਸਮਾਧਿ ਤੇ ਬਣਾਇਆ ਹੋਇਆ ਮੰਦਰ। ਦੇਵ ਗ੍ਰਿਹਿ, ਦੇਵਤਿਆਂ ਦਾ ਘਰ, ਦੇਵ ਮੰਦਰ। |
| 2. | ਹਸਤ ਖੇਲਤ | = | ਹੱਸਦਾ ਖੇਲ੍ਹਦਾ, ਬਹੁਤ ਹੀ ਚਾਉ ਨਾਲ, ਖ਼ੁਸ਼ੀ ਖ਼ੁਸ਼ੀ। |
| 3. | ਕਰਤ | = | ਕਰਦਾ। |
| 4. | ਹੀਨੜੀ | = | ਬਹੁਤ ਹੀ ਛੋਟੀ ਜ਼ਾਤ। ਨਾਮਦੇਵ ਜੀ ਛੀਂਬਾ ਜਾਤ ਵਿਚੋਂ ਸਨ। ਉਹ ਆਪਣੇ ਆਪ ਨੂੰ ਹੀਨੜੀ ਜਾਤ ਨਾਲ ਸੰਬੰਧਤ ਦਸਦੇ ਹਨ। ਪਰੰਤੂ ਛੀਂਬਾ ਜਾਤ ਕੋਈ ਛੋਟੀ ਜਾਤ ਨਹੀਂ। ਸ਼ੂਦਰ ਕੌਮ ਜ਼ਰੂਰ ਹੈ, ਪਰੰਤੂ ਇਸ ਜ਼ਾਤ ਨਾਲ ਬ੍ਰਾਹਮਣਾਂ ਨੂੰ ਛੱਡ ਕੇ ਬਾਕੀ ਦੇ ਖਾਣ-ਪੀਣ ਸਾਂਝਾ ਕਰ ਲੈਂਦੇ ਹਨ। ਸ਼ੂਦਰਾਂ ਤੋਂ ਵੀ ਹੋਰ |

ਛੋਟੀਆਂ ਜਾਤਾਂ ਹਨ ਜਿਵੇਂ ਅਛੂਤ, ਜਿਨ੍ਹਾਂ ਦਾ ਪਰਛਾਂਵਾਂ ਨਾਂ ਦੇਖਿਆ ਜਾਵੇ, ਜਿਨ੍ਹਾਂ ਨੂੰ ਦੇਖਿਆ ਵੀ ਨਾ ਜਾਵੇ ਆਦਿ। ਚਮਾਰ, ਬਾਲਮੀਕ, ਭੀਲ, ਗੋਂਡ, ਦਰਾਵੜ ਛੋਟੀਆਂ ਜ਼ਾਤਾਂ ਵਿਚੋਂ ਗਿਣੇ ਜਾਂਦੇ ਹਨ।

| | | | |
|---|---|---|---|
| 5. | ਜ਼ਾਤ | = | ਸਮਾਜ ਵਿੱਚ ਇੱਕ ਤੋਂ ਦੂਜੇ ਨੂੰ ਵੱਖ ਕਰਨ ਵਾਲੀ ਵੰਡ, ਰੋਟੀ-ਬੇਟੀ ਦੀ ਸਾਂਝ ਵਾਲੀ ਬਰਾਦਰੀ ਦੀ ਵੰਡ ਇਸ ਦਾ ਮੂਲ ਨਸਲੀ ਭੇਦ, ਭੂਗੋਲਿਕ ਭੇਦ, ਇਤਿਹਾਸੀ ਵੈਰ, ਕਿਰਤ ਵਿਹਾਰ ਦੇ ਭੇਦ ਆਦਿ ਅਨੇਕ ਹਨ। |
| 7. | ਛੀਪੇ | = | ਛੀਂਬਾ ਇਕ ਜ਼ਾਤ ਜਿਸ ਨੂੰ ਉਸ ਵੇਲੇ ਸ਼ੂਦਰ ਕਹਿ ਕੇ ਪੁਕਾਰਿਆ ਜਾਂਦਾ ਸੀ। ਇਸ ਜ਼ਾਤ ਵਿਚ ਜਨਮੇ ਲੋਕ ਕੱਪੜੇ ਸੀਊਣ ਦਾ ਅਤੇ ਕੱਪੜਿਆਂ ਦੀ ਰੰਗਾਈ-ਛਪਾਈ ਦਾ ਮੁੱਖ ਧੰਦਾ ਕਰਦੇ ਸਨ। ਅੱਜਕਲ੍ਹ ਇਹ ਕਿੱਤਾ ਹੁਣ ਪਿਤਾ-ਪੁਰਖੀ ਨਾ ਹੋ ਕੇ ਵਿਅਕਤੀਗਤ ਰੁਚੀ ਅਨੁਸਾਰ ਹੋ ਗਿਆ ਹੈ। |
| 8. | ਪਲਟਾਇ | = | ਪਲਟ ਕੇ, ਉਲਟ ਕੇ। |
| 9. | ਕਉ | = | ਦੀ ਖਾਤਰ, ਵਾਸਤੇ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਦਾ ਇਹ ਸ਼ਬਦ ਬਹੁਤ ਹੀ ਚਾਅ ਨਾਲ ਗੁਰਦੁਆਰਿਆਂ ਵਿਚ ਗਾਇਆ ਜਾਂਦਾ ਹੈ। ਨਾਮਦੇਵ ਜੀ ਦੇ ਇਸ ਸ਼ਬਦ ਵਿਚ ਉਨ੍ਹਾਂ ਦੇ ਜੀਵਨ ਦੀ ਹੱਡ-ਬੀਤੀ ਘਟਨਾ ਹੈ, ਜਿਸ ਨੂੰ ਉਨ੍ਹਾਂ ਨੇ ਸ਼ਬਦ ਰੂਪ ਦੇ ਕੇ ਉਸ ਵੇਲੇ ਦੀ ਸਾਮਾਜਿਕ ਪ੍ਰਸਥਿਤੀ ਬਿਆਨ ਕੀਤੀ ਹੋਈ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਬਿਆਨ ਕਰਦੇ ਹਨ ਕਿ ਐ ਯਾਦਵ ਰਾਜ ਕ੍ਰਿਸ਼ਨ ਦੇਵ ਮੈਂ ਹੱਸਦਾ ਖੇਲ੍ਹਦਾ ਤੇਰੇ ਦੇਹੁਰੇ, ਤੇਰੇ ਮੰਦਰ ਵਿਚ ਆ ਗਿਆਂ। ਉਹ ਮੰਦਰ ਕ੍ਰਿਸ਼ਨ ਜੀ ਦਾ ਹੀ ਸੀ। ਭਗਤੀ ਕਰਦੇ ਨੂੰ ਪੁਜਾਰੀਆਂ ਨੇ, ਜਾਂ ਮੰਦਰ ਵਿਚ ਇਕੱਠੇ ਹੋਏ ਬੰਦਿਆਂ ਨੇ ਮੈਨੂੰ ਫੜ੍ਹ ਕੇ ਮੰਦਰ ਵਿਚੋਂ ਉਠਾਲ ਦਿੱਤਾ ਹੈ। ਨਾਮਦੇਵ ਜੀ ਅੱਗੋਂ ਫਿਰ ਆਪਣੇ ਇਸ਼ਟ ਨੂੰ ਉਲ੍ਹਾਮਾਂ ਦਿੰਦੇ ਹਨ, ਉਸ ਤੇ ਗੁੱਸਾ-ਗਿਲ੍ਹਾ ਵੀ ਕਰਦੇ ਹਨ ਕਿ ਐ ਯਾਦਵ ਰਾਜ ਕ੍ਰਿਸ਼ਨ ਦੇਵ ਮੈਨੂੰ ਛੀਂਬੇ ਦੇ ਘਰ ਕਿਉਂ ਜਨਮ ਦੁਆਇਆ ਸੀ। ਇੱਥੇ ਨਾਮਦੇਵ ਜੀ ਜਾਤੀ ਵਿਵੱਸਥਾ ਵੱਲ ਵੀ ਧਿਆਨ ਦੁਆਉਂਦੇ ਹਨ। ਉਸ ਵੇਲੇ ਸ਼ੂਦਰ ਨੂੰ ਭਗਤੀ ਕਰਨ ਦਾ ਵੀ ਅਧਿਕਾਰ ਨਹੀਂ ਸੀ। ਸ਼ੂਦਰ ਨੂੰ ਮੰਦਰ ਵਿਚ ਜਾਣ ਦੀ ਵੀ ਆਗਿਆ ਨਹੀਂ ਸੀ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਂ ਆਪਣੀ ਕੰਬਲੀ ਲੈ ਕੇ, ਉਸ ਨੂੰ ਪਰਤ ਕੇ, ਕੰਬਲੀ ਨੂੰ ਦੋਹਰੀ ਕਰਕੇ ਦੇਹੁਰੇ ਜਾਂ ਮੰਦਰ

ਦੇ ਪਿੱਛੇ ਜਾ ਕੇ ਬੈਠ ਗਿਆ। ਉਸੇ ਵੇਲੇ ਸ਼ੂਦਰ ਨੂੰ ਮੰਦਰ ਵਿਚ ਅੰਦਰ ਵੜਨ ਦੀ ਆਗਿਆ ਨਹੀਂ ਸੀ। ਸਿੱਖ ਗੁਰਦੁਆਰਿਆਂ ਵਿਚ ਇਹ ਵਿਵਸਥਾ ਅਜੇ ਤਕ ਵੀ ਦੇਖੀ ਜਾਂਦੀ ਹੈ। ਨਾਮਦੇਵ ਜੀ ਦੇ ਇਸ ਸ਼ਬਦ ਵਿਚੋਂ ਨਾਮਦੇਵ ਜੀ ਨਾਲ ਹਿੰਦੂ ਸਮਾਜ ਵਲੋਂ ਦ੍ਵੇਸ਼-ਭਾਵਨਾ ਸੀ ਦਾ ਪਤਾ ਲਗਦਾ ਹੈ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਰਮਾਉਂਦੇ ਹਨ ਕਿ ਜਿਉਂ-ਜਿਉਂ ਮੈਂ (ਨਾਮਦੇਵ) ਹਰੀ ਗੁਣ ਉਚਰ ਰਿਹਾ ਸੀ, ਭਾਵ ਆਪਣੇ ਇਸ਼ਟ ਦੇ ਗੁਣ ਗਾ ਰਿਹਾ ਸੀ ਤਾਂ ਉਹ ਮੰਦਰ, ਉਹ ਦੇਹੁਰਾ ਆਪਣੇ ਭਗਤ ਦੀ ਖ਼ਾਤਰ ਘੁੰਮ ਰਿਹਾ ਸੀ। ਕਹਿੰਦੇ ਹਨ ਕਿ ਉਹ ਦੇਹੁਰਾ, ਮੰਦਰ ਆਪਣੇ ਭਗਤ ਨਾਮਦੇਵ ਜੀ ਨੂੰ ਅੰਦਰ ਲੈ ਗਿਆ ਸੀ ਅਤੇ ਹੋਰ ਜੋ ਪਾਖੰਡੀ ਪੁਜਾਰੀ ਸਨ ਉਹ ਸਾਰੇ ਬਾਹਰ ਹੀ ਸਨ।

## ਭਾਵ ਅਰਥ :

ਇਸ ਸ਼ਬਦ ਵਿਚੋਂ ਇਹ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਨਾਮਦੇਵ ਜੀ ਦੀ ਭਗਤੀ ਦੇ ਸਦਕੇ ਮੰਦਰ ਘੁੰਮ ਰਿਹਾ ਸੀ। ਪਰਮਾਤਮਾ ਪ੍ਰਭੂ ਆਪਣੇ ਭਗਤਾਂ ਦੀ ਲਾਜ ਰੱਖਦਾ ਹੀ ਹੈ। ਇਸ ਸ਼ਬਦ ਤੋਂ ਇਹ ਬਿਲਕੁਲ ਸਪੱਸ਼ਟ ਹੈ ਕਿ ਮੰਦਰ ਵੀ ਘੁੰਮ ਸਕਦਾ ਹੈ। ਇਹ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਇਸ ਗੱਲ ਦੀ ਪੱਕੀ ਸ਼ਾਹਦੀ ਭਰਦਾ ਹੈ। ਇਸ ਪ੍ਰਕਾਰ ਹੀ ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਗਏ ਸਨ ਤਾਂ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਕਰਨ ਲਈ ਮੱਕਾ ਵੀ ਘੁੰਮ ਗਿਆ ਸੀ।

---

**ਫੁੱਟ ਨੋਟ**

ਨਾਮਦੇਵ ਜੀ ਨਾਲ ਸੰਬੰਧਿਤ ਇਹ ਉਹ ਮੰਦਰ ਹੈ ਜਿਸ ਨੂੰ ਅਵੰਡਾ ਨਾਗ ਨਾਥ ਮੰਦਰ ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ ਨਾਮਦੇਵ ਜੀ ਨੂੰ ਪ੍ਰਭੂ ਭਗਤੀ ਕਰਦਿਆਂ ਨੂੰ ਪੰਡਿਤਾਂ ਨੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ। ਇਹ ਉਹ ਮੰਦਰ ਹੈ ਜਿਸਦਾ ਮੂੰਹ ਪਾਂਡਿਆਂ ਵਲੋਂ ਫਿਰ ਕੇ ਨਾਮਦੇਵ ਜੀ ਵੱਲ ਆਪਣੇ ਆਪ ਹੋ ਗਿਆ ਸੀ। ਇਸ ਘਟਨਾ ਦਾ ਪੂਰਾ ਵੇਰਵਾ ਉਹਨਾਂ ਦੇ ਇਸ ਸ਼ਬਦ ਵਿਚ ਅੰਕਿਤ ਹੈ ਜੋ ਰਾਗੁ ਭੈਰਉ ਵਿੱਚ ਹੈ। ਇਸ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਆਪ ਲਿਖਕੇ ਕੇ ਲਿਆਏ ਸਨ।

# ੧ਓ ਸਤਿ ਗੁਰਪ੍ਰਸਾਦਿ
# ਭੈਰਉ ਨਾਮਦੇਵ ਜੀਉ ਘਰੁ ੨
# ਜੈਸੀ ਭੂਖੇ ਪ੍ਰੀਤਿ ਅਨਾਜ

**ਮੂਲ ਸ਼ਬਦ :—**

ਜੈਸੀ ਭੂਖੇ ਪ੍ਰੀਤਿ ਅਨਾਜ ॥
ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥
ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥
ਜੈਸੀ ਪਰ ਪੁਰਖਾ ਰਤ ਨਾਰੀ ॥
ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥
ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਈ ਪ੍ਰੀਤਿ ਜਿ ਆਪੇ ਲਾਏ ॥
ਗੁਰ ਪਰਸਾਦੀ ਦੁਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥
ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥
ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥

( ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164 )

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਤ੍ਰਿਖਾਵੰਤ | = | ਪਿਆਸਾ, ਤ੍ਰਿਹਾਇਆ। |
| 2. | ਸੇਤੀ | = | ਨਾਲ। |

| | | | |
|---|---|---|---|
| 3. | ਕਾਜ | = | ਲੋੜ, ਗਰਜ। |
| 4. | ਮੂੜ | = | ਮੂਰਖ, ਬੇਵਕੂਫ਼। |
| 5. | ਨਾਰਾਇਣ | = | ਨਾਰਾਇਣ ਵਿਸ਼ਨੂੰ ਦਾ ਅਵਤਾਰ। ਇਹ ਧਰਮ ਕਰਮ ਅਤੇ ਭਗਤੀ ਵਿਚ ਸ੍ਰੇਸ਼ਟ ਮੰਨੇ ਗਏ ਹਨ। ਇਕ ਵਾਰ ਨਾਰਾਇਣ ਨੇ ਸ਼ੰਕਰ ਨਾਲ ਘੋਰ ਯੁੱਧ ਕੀਤਾ। ਬ੍ਰਹਮਾ ਨੇ ਸ਼ਿਵ ਸ਼ੰਕਰ ਨੂੰ ਸਮਝਾਇਆ ਕਿ ਨਾਰਾਇਣ ਆਪ ਵਿਸ਼ਨੂੰ ਦਾ ਅਵਤਾਰ ਹੈ। ਇਸ ਨਾਲ ਲੜਨਾ ਠੀਕ ਨਹੀਂ ਤਾਂ ਫਿਰ ਸ਼ਿਵ ਸ਼ੰਕਰ ਨੇ ਨਾਰਾਇਣ ਦੀ ਪ੍ਰਾਰਥਨਾ ਕਰਕੇ ਉਸ ਨੂੰ ਖੁਸ਼ ਕੀਤਾ ਸੀ। ਨਾਮਦੇਵ ਜੀ ਨੇ ਆਪਣੇ ਲੜਕੇ ਦਾ ਨਾਮ ਨਾਰਾਇਣ ਵੀ ਇਸ ਕਰਕੇ ਹੀ ਰੱਖਿਆ ਸੀ। |
| 6. | ਕੁਟੰਬ | = | ਪਰਿਵਾਰ, ਟੱਬਰ। |
| 7. | ਪਰਾਇਣ | = | ਆਸਰੇ। |
| 8. | ਸਹਜ ਸੁਭਾਇ | = | ਅਚਾਨਕ, ਆਪਣੇ ਆਪ, ਬਿਨਾਂ ਕਿਸੇ ਕੋਸ਼ਿਸ਼ ਤੋਂ। |
| 9. | ਬੈਰਾਗੀ | = | ਵਿਰੱਕਤ, ਤਿਆਗੀ, ਉਦਾਸੀ, ਜਿਸ ਨੇ ਸਭ ਕੁਝ ਛੱਡ ਦਿੱਤਾ ਹੋਵੇ। |
| 10. | ਰਤ | = | ਰੱਤੀ ਹੋਈ, ਪਿਆਰ ਪਾਉਣ ਵਾਲੀ। |
| 11. | ਹਿਤਕਾਰੀ | = | ਹਿਤ ਕਰਨ ਵਾਲਾ, ਸਨੇਹੀ, ਪ੍ਰੇਮ ਕਰਨ ਵਾਲਾ। |
| 12. | ਕਾਮੀ | = | ਵਿਸ਼ਈ, ਭੋਗੀ। |
| 13. | ਕਾਮਨੀ | = | ਇਸਤਰੀ। |
| 14. | ਸਾਈ | = | ਉਹੀ, (ਅਸਲ)। |
| 15. | ਜਿ | = | ਜਿਹੜੀ। |
| 16. | ਦੁਬਿਧਾ | = | ਦੁਚਿੱਤੀ ਵਿਚ, ਭੁਲੇਖੇ, ਤੇਰ-ਮੇਰ। |
| 17. | ਨਾ ਤੂਟਸਿ | = | ਉਹ ਪ੍ਰੀਤ ਕਦੇ ਟੁੱਟਦੀ ਨਹੀਂ। |
| 18. | ਸਚਿ | = | ਸੱਚ ਵਿਚ। |
| 19. | ਨਾਇ | = | ਨਾਮ ਵਿਚ। |
| 20. | ਰਾਤਾ | = | ਰੰਗਿਆ ਹੋਇਆ। |
| 21. | ਚੀਤਿ | = | ਚਿੱਤ ਵਿਚ, ਮਨ ਵਿਚ, ਹਿਰਦੇ ਵਿਚ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ

ਭੁੱਖੇ ਬੰਦੇ ਨੂੰ ਅੰਨ ਨਾਲ, ਖ਼ੁਰਾਕ ਨਾਲ ਪ੍ਰੀਤ ਹੁੰਦੀ ਹੈ, ਜਿਸ ਤਰ੍ਹਾਂ ਪਿਆਸੇ ਬੰਦੇ ਨੂੰ ਪਾਣੀ ਦੇ ਨਾਲ ਪ੍ਰੀਤ ਹੁੰਦੀ ਹੈ, ਜਿਸ ਤਰ੍ਹਾਂ ਮੂਰਖ ਬੰਦੇ ਨੂੰ ਕੁਟੰਬ (ਪਰਿਵਾਰ) ਦੇ ਸਹਾਰੇ ਰਹਿਣਾ ਪੈਂਦਾ ਹੈ, ਇਸ ਤਰ੍ਹਾਂ ਹੀ ਨਾਮੇ (ਮੇਰੀ) ਦੀ ਪ੍ਰੀਤ ਉਸ ਨਾਰਾਇਣ ਨਾਲ ਲੱਗੀ ਹੋਈ ਹੈ ॥੧॥ ਨਾਮਦੇਵ ਜੀ ਫਰਮਾਉਂਦੇ ਹਨ ਕਿ ਮੇਰੀ ਪ੍ਰੀਤ ਨਾਰਾਇਣ ਦੇ ਨਾਲ ਅਚਾਨਕ ਹੀ ਲੱਗੀ ਹੈ ਅਤੇ ਮੈਂ ਸਾਰੀ ਦੁਨੀਆਂ ਨੂੰ ਤਿਆਗ ਬੈਠਾਂ ਹਾਂ। ਮੇਰਾ ਸਾਰੇ ਸੰਸਾਰ ਨਾਲ ਕੋਈ ਵਾਸਤਾ ਹੀ ਨਹੀਂ ਰਿਹਾ। ਨਾਮਦੇਵ ਜੀ ਦੀ ਪ੍ਰੀਤ ਜਦੋਂ ਪ੍ਰਭੂ ਦੇ ਨਾਲ ਲੱਗੀ ਤਾਂ ਉਹ ਆਪਣੇ ਆਪ ਬਿਨ੍ਹਾਂ ਕਿਸੇ ਯਤਨ ਦੇ ਤਿਆਗੀ ਬਣ ਗਿਆ। ਸੰਸਾਰ ਦੀਆਂ ਇਛਾਂਵਾਂ ਤਿਆਗ ਬੈਠਾ। ਨਾਮਦੇਵ ਜੀ ਨੇ ਇਨ੍ਹਾਂ ਦੋ ਲਾਇਨਾਂ ਵਿਚ ਗੁਰਮੱਤ ਦੀ ਵਿਚਾਰਧਾਰਾ ਨੂੰ ਬਹੁਤ ਹੀ ਸੁੰਦਰ ਢੰਗ ਨਾਲ ਬਿਆਨਿਆ ਹੈ। ਨਾਮਦੇਵ ਜੀ ਦੀ ਵਿਚਾਰਧਾਰਾ ਅਤੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਇਕੋ ਹੀ ਸੀ। ਸੰਸਾਰ ਵਿਚ ਕਈ ਪੰਥ, ਮਾਰਗ ਐਸੇ ਹਨ ਜੋ ਜ਼ਬਰਦਸਤੀ ਮਨ ਨੂੰ ਸੰਸਾਰ ਤੋਂ ਵਿਮੁੱਕਤ ਕਰਨ ਦਾ ਯਤਨ ਕਰਦੇ ਹਨ। ਕਈ ਮੱਤ, ਕਈ ਪੰਥ ਤਿਆਗ ਉੱਤੇ ਬਹੁਤ ਹੀ ਜ਼ੋਰ ਦਿੰਦੇ ਹਨ। ਨਾਮਦੇਵ ਜੀ ਇੱਥੇ ਇਹ ਫਰਮਾਉਂਦੇ ਹਨ ਕਿ ਜਦੋਂ ਪ੍ਰਭੂ ਪਰਮਾਤਮਾ, ਨਾਰਾਇਣ ਨਾਲ ਪ੍ਰੀਤ ਪੈ ਗਈ ਤਾਂ ਫਿਰ ਇਸ ਜੀਵ ਦੀ ਪਕੜ ਪਰਮਾਤਮਾ ਨਾਲ ਹੋ ਜਾਂਦੀ ਹੈ ਅਤੇ ਮਨੁੱਖ ਸਾਰੇ ਸੰਸਾਰਿਕ ਬੰਧਨਾਂ ਤੋਂ ਮੁਕਤ ਆਪਣੇ ਆਪ ਹੀ ਹੋ ਜਾਂਦਾ ਹੈ। ਤਿਆਗ ਦਾ ਸੰਬੰਧ ਮਨ ਨਾਲ ਹੈ। ਇਸ ਸੰਸਾਰ ਵਿਚ ਐਸੇ ਵੀ ਕਈ ਤਿਆਗੀ ਹੋਏ ਮੰਨੇ ਗਏ ਹਨ ਜਿਨ੍ਹਾਂ ਨੇ ਆਪਣੇ ਸੱਚੇ ਮਨ ਤੋਂ ਸੰਸਾਰਿਕ ਪਦਾਰਥਾਂ ਦਾ ਤਿਆਗ ਨਹੀਂ ਕੀਤਾ ਪਰੰਤੂ ਉਹ ਘਰ-ਬਾਰ ਤਿਆਗ ਜੰਗਲਾਂ ਵਿਚ, ਪਹਾੜਾਂ ਦੀਆਂ ਕੰਦਰਾਂ ਵਿਚ ਜਾ ਬੈਠੇ ਹਨ ਤਾਂ ਉਨ੍ਹਾਂ ਨੂੰ ਸੱਚਾ ਤਿਆਗੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹ ਸਹਿਜ ਸੁਭਾਇ ਬੈਰਾਗੀ ਨਹੀਂ ਭਏ। ਉਹਨਾਂ ਦਾ ਸੰਸਾਰਿਕ ਪਦਾਰਥਾਂ ਨਾਲੋਂ ਮੋਹ ਨਹੀਂ ਗਿਆ ਅਤੇ ਨਾ ਹੀ ਉਸ ਅਕਾਲ ਪੁਰਖ ਨਾਰਾਇਣ ਨਾਲ ਪ੍ਰੀਤ ਲੱਗੀ ਸੀ। ਇਸ ਤੋਂ ਉਲਟ ਜਿਹੜਾ ਵਿਅਕਤੀ ਸੰਸਾਰ ਵਿਚ ਰਹਿੰਦਾ ਹੋਇਆ ਸਾਰੇ ਪਦਾਰਥਾਂ ਤੋਂ ਮੋਹ-ਮੁਕਤ ਹੋ ਜਾਂਦਾ ਹੈ ਉਹ ਹੀ ਸੱਚਾ ਤਿਆਗੀ ਕਿਹਾ ਜਾ ਸਕਦਾ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਤਿਆਗ ਜਾਂ ਵੈਰਾਗ ਪ੍ਰੇਮ ਪੈਦਾ ਨਹੀਂ ਕਰਦਾ ਸਗੋਂ ਪ੍ਰੇਮ ਹੀ ਤਿਆਗ ਜਾਂ ਵੈਰਾਗ ਪੈਦਾ ਕਰਦਾ ਹੈ। ਪ੍ਰੇਮ ਵਿਚ ਤਿਆਗ ਹੈ ਪਰੰਤੂ ਤਿਆਗ ਵਿਚ ਪ੍ਰੇਮ ਦਾ ਹੋਣਾ ਜ਼ਰੂਰੀ ਅੰਗ ਨਹੀਂ ਹੋ ਸਕਦਾ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜਿਵੇਂ ਕੋਈ ਬਿਗਾਨੇ ਪੁਰਖ ਨਾਲ ਔਰਤ ਪਿਆਰ ਪਾ ਲੈਂਦੀ ਹੈ, ਜਿਵੇਂ ਲੋਭੀ ਪੁਰਖ ਦਾ ਪਿਆਰ ਕੇਵਲ ਧਨ ਨਾਲ ਹੀ ਹੁੰਦਾ ਹੈ, ਜਿਵੇਂ ਕਿਸੇ ਵਿੱਸ਼ਈ, ਜਾਂ ਕਾਮੀ ਬੰਦੇ ਨੂੰ ਇਸਤਰੀ ਹੀ ਚੰਗੀ ਲਗਦੀ ਹੈ, ਇਸ ਤਰ੍ਹਾਂ ਹੀ ਮੇਰੀ ਪ੍ਰੀਤ ਉਸ ਮੁਰਾਰੀ ਨਾਲ ਲੱਗੀ ਹੋਈ ਹੈ। ਨਾਮਦੇਵ ਜੀ ਦੀ ਪ੍ਰੀਤ ਅਟੱਲ ਅਤੇ ਸੱਚੀ ਹੈ ॥੨॥

ਨਾਮਦੇਵ ਜੀ ਅਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਅਸਲੀ ਪ੍ਰੀਤ ਉਹੀ ਹੈ ਜੋ ਉਹ ਆਪ ਹੀ ਲਗਾਵੇ, ਫਿਰ ਅਸਲੀ ਪ੍ਰੀਤ ਕਿਸੇ ਵਿਅਕਤੀ ਦੇ ਹਿਰਦੇ ਵਿਚ ਪੈਦਾ ਹੋ ਜਾਏ। ਜੇਕਰ ਇਸ ਪ੍ਰਕਾਰ ਦੀ ਪ੍ਰੀਤ ਪੈਦਾ ਹੋ ਜਾਵੇ ਤਾਂ ਫਿਰ ਪਰਮਾਤਮਾ ਦੀ ਮੇਹਰਬਾਨੀ ਕਰਕੇ ਸਾਰੀਆਂ ਦੁਚਿੱਤੀਆਂ ਖ਼ਤਮ ਹੋ ਜਾਂਦੀਆਂ ਹਨ। ਉਸ ਵਿਅਕਤੀ

ਦੇ ਹਿਰਦੇ ਵਿਚੋਂ ਤੇਰ-ਮੇਰ ਖ਼ਤਮ ਹੋ ਜਾਂਦੀ ਹੈ। ਉਸ ਵਿਅਕਤੀ ਦਾ ਪ੍ਰੇਮ ਕਦੇਂ ਵੀ ਪਰਮਾਤਮਾ ਦੇ ਚਰਨਾਂ ਵਿਚੋਂ ਖ਼ਤਮ ਨਹੀਂ ਹੁੰਦਾ ਸਗੋਂ ਉਸ ਦਾ ਪਿਆਰ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਮੇਰਾ ਪ੍ਰੇਮ ਪ੍ਰਭੂ ਨਾਲ ਉਸ ਦੀ ਕਿਰਪਾ ਨਾਲ ਸਦਾ ਕਾਇਮ ਰਹਿਣ ਵਾਲੇ ਨਾਮ ਭਾਵ ਪ੍ਰਭੂ ਨਾਲ ਜੁੜ ਗਿਆ ਹੈ ॥੩॥

ਨਾਮਦੇਵ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੇ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਮਾਂ ਅਤੇ ਬੇਟੇ ਦਾ ਪਿਆਰ ਹੁੰਦਾ ਹੈ, ਉਸ ਤਰ੍ਹਾਂ ਹੀ ਮੇਰੀ ਪ੍ਰੀਤ ਪ੍ਰਭੂ ਸੰਗ ਲੱਗੀ ਹੋਈ ਹੈ, ਮੇਰਾ ਮਨ ਪ੍ਰਭੂ ਦੇ ਚਰਨਾਂ ਵਿਚ ਸਮਰਪਿਤ ਹੈ। ਮੇਰੀ ਪ੍ਰੀਤ ਪ੍ਰਭੂ ਸੰਗ ਲੱਗੀ ਰਹੇ ਮੇਰਾ ਸੱਚਾ ਪਿਆਰ ਮੇਰੇ ਗੋਬਿੰਦੁ ਨਾਲ ਹੈ ਅਤੇ ਉਹ ਮੇਰੇ ਅੰਗ-ਸੰਗ ਹੀ ਵੱਸਦਾ ਹੈ ॥੪॥

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਜਿਵੇਂ ਭੁੱਖੇ ਵਿਅਕਤੀ ਦੀ ਪ੍ਰੀਤ ਅੰਨ ਨਾਲ, ਪਿਆਸੇ ਦੀ ਪ੍ਰੀਤ ਜਲ ਨਾਲ, ਮੂਰਖ ਦੀ ਪ੍ਰੀਤ ਟੱਬਰ ਨਾਲ, ਜਿਵੇਂ ਕਿਸੇ ਨਾਰੀ ਦੀ ਪ੍ਰੀਤ ਕਿਸੇ ਪਰਾਏ ਬੰਦੇ ਨਾਲ, ਲੋਭੀ ਪੁਰਖ ਦਾ ਪਿਆਰ ਧਨ ਨਾਲ, ਕਾਮੀ ਪੁਰਸ਼ ਦਾ ਪਿਆਰ ਔਰਤ ਨਾਲ ਹੈ, ਇਸ ਤਰ੍ਹਾਂ ਹੀ ਮੇਰਾ ਪਿਆਰ ਮੇਰੇ ਆਪਣੇ ਮੁਰਾਰੀ ਨਾਲ ਹੈ। ਜੇਕਰ ਗੁਰੂ ਦੀ ਕਿਰਪਾ ਹੋਵੇ ਤਾਂ ਸਾਰੀ ਮੇਰ ਤੇਰ ਖਤਮ ਹੋ ਜਾਂਦੀ ਹੈ। ਕਿਸੇ ਨਾਲ ਕਿਸੇ ਕਿਸਮ ਦਾ ਵੈਰ ਭਾਵ ਵੀ ਨਹੀਂ ਰਹਿੰਦਾ। ਇਹ ਸਾਰਾ ਉਸ ਪਰਮਾਤਮਾ ਦੀ ਕਿਰਪਾ ਨਾਲ ਅਤੇ ਗੁਰੂ ਦੇ ਦੱਸੇ ਰਸਤੇ ਤੇ ਚਲ ਕੇ ਹੀ ਹੋ ਸਕਦਾ ਹੈ।

# ਭੈਰਉ ਰਾਗੁ
# ਘਰ ਕੀ ਨਾਰਿ ਤਿਆਗੈ ਅੰਧਾ

**ਮੂਲ ਸ਼ਬਦ :—**

ਘਰ ਕੀ ਨਾਰਿ ਤਿਆਗੈ ਅੰਧਾ ॥
ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥
ਅੰਤ ਕੀ ਬਾਰ ਮੂਆ ਲਪਟਾਨਾ ॥੧ ॥
ਪਾਪੀ ਕਾ ਘਰੁ ਅਗਨੇ ਮਾਹਿ ॥
ਜਲਤ ਰਹੈ ਮਿਟਵੈ ਕਬ ਨਾਹਿ ॥੧ ॥ ਰਹਾਉ ॥
ਹਰਿ ਕੀ ਭਗਤ ਨ ਦੇਖੈ ਜਾਇ ॥
ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥
ਅੰਮ੍ਰਿਤੁ ਡਾਰਿ ਲਾਦਿਬਿਖੁ ਖਾਇ ॥੨ ॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥
ਕਾਪਰੁ ਪਹਿਰਿ ਕਰਹਿ ਸੀਂਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥
ਵਾ ਕੇ ਗਲੇ ਜਮ ਕਾ ਹੈ ਫਾਸ ॥੩ ॥
ਜਾ ਕੇ ਮਸਤਕਿ ਲਿਖਿਓ ਕਰਮਾ ॥
ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
ਕਹਤ ਨਾਮਦੇਉ ਇਹੁ ਬੀਚਾਰੁ ॥
ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪ ॥੨ ॥੮ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1164)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਘਾਲੈ ਧੰਧਾ | = | ਮਾੜਾ ਕਰਮ ਕਰਨਾ, ਵਿਭਚਾਰ ਕਰਨਾ, ਪਰਾਈ ਔਰਤ ਨਾਲ ਨਾਜਾਇਜ਼ ਸੰਬੰਧ ਰੱਖਣੇ। |

| | | | |
|---|---|---|---|
| 2. | ਸੂਆ | = | ਤੋਤਾ। |
| 3. | ਬਿਗਸਾਨਾ | = | ਖੁਸ਼ ਹੋਣਾ। |
| 4. | ਲਪਟਾਨਾ | = | ਲਿਪਟ ਜਾਣਾ, ਖੁਭ ਜਾਣਾ। |
| 5. | ਅਗਨੇ ਮਾਹਿ | = | ਅੱਗ ਵਿਚ, ਵਿਕਾਰ ਰੂਪੀ ਅੱਗ। |
| 6. | ਮਿਟਵੈ | = | ਖ਼ਤਮ ਹੋਣਾ। |
| 7. | ਅਮਾਰਗਿ | = | ਪੁੱਠਾ ਰਸਤਾ, ਭੈੜਾ ਰਸਤਾ, ਕੁਰਾਹੇ ਪੈਣਾ। |
| 8. | ਮੂਲਹੁ | = | ਜਗਤ ਨੂੰ ਪੈਦਾ ਕਰਨ ਵਾਲਾ ਪਰਮਾਤਮਾ। |
| 9. | ਅੰਮ੍ਰਿਤੁ ਡਾਰਿ | = | ਅੰਮ੍ਰਿਤ ਛੋਡ ਕੇ, ਅੰਮ੍ਰਿਤ ਨੂੰ ਤਿਆਗ ਕੇ। |
| 10. | ਲਾਦਿ | = | ਲੱਦ ਕੇ। |
| 11. | ਅਖਾਰਾ | = | ਅਖਾੜਾ, ਜਿੱਥੇ ਲੋਕੀ ਬਹੁਤ ਇਕੱਠੇ ਹੋਏ ਹੋਣ। |
| 12. | ਕਾਪੁਰ | = | ਕੱਪੜੇ, ਸੁੰਦਰ ਕੱਪੜੇ। |
| 13. | ਪਹਿਰਿ | = | ਪਹਿਨਣਾ। |
| 14. | ਸ਼ੀਗਾਰਾ | = | ਸ਼ਿੰਗਾਰ। |
| 15. | ਨਿਹਾਲੇ ਸਾਸ | = | ਸੁਰ ਨੂੰ ਤੋਲਦੀ, ਅੱਛੀ ਅਵਾਜ਼ ਕੱਢਦੀ ਹੈ। |
| 16. | ਮਸਤਕਿ | = | ਮੱਥੇ ਉੱਤੇ। |
| 17. | ਕਰਮਾ | = | ਨਸੀਬਾਂ ਦੇ ਲੇਖ |
| 18. | ਭਜਿ | = | ਦੌੜ ਕੇ |
| 19. | ਪਰਿ ਹੈ | = | ਪੈਂਦਾ ਹੈ। |
| 20. | ਇਨ ਬਿਧਿ | = | ਇਸ ਤਰੀਕੇ ਨਾਲ, ਪਰਮਾਤਮਾ, ਜਾਂ ਗੁਰੂ ਦੀ ਸ਼ਰਣ ਪੈ ਕੇ। |
| 21. | ਉਤਰਹੁ | = | ਪਾਰ ਉਤਾਰਾ ਹੋਣਾ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਕਾਮੀ ਪੁਰਖ (ਅੰਨ੍ਹਾਂ) ਆਪਣੀ ਪਤਨੀ ਨੂੰ ਤਿਆਗ ਕੇ ਪਰਾਈ ਔਰਤ ਨਾਲ ਵਿਭਚਾਰ ਕਰਕੇ ਇਸ ਤਰ੍ਹਾਂ ਖੁਸ਼ ਹੁੰਦਾ ਹੈ, ਜਿਸ ਤਰ੍ਹਾਂ ਇਕ ਤੋਤਾ ਸਿੰਬੱਲ ਰੁੱਖ ਨੂੰ ਦੇਖ ਬਹੁਤ ਹੀ ਖੁਸ਼ ਹੁੰਦਾ ਹੈ। ਪਰੰਤੂ ਇਹ ਤੋਤਾ ਆਖ਼ਿਰ ਵਿਚ ਨਿਰਾਸ਼ ਹੋ ਕੇ ਡਿੱਗ ਕੇ ਮਰ ਜਾਂਦਾ ਹੈ। ਇਸ ਪ੍ਰਕਾਰ ਹੀ ਵਿਭਚਾਰੀ ਵੀ ਵਿਕਾਰਾਂ ਵਿਚ ਗ੍ਰਸਿਆ ਹੋਇਆ ਪਾਪਾਂ ਦੀ ਪੰਡ ਸਿਰ ਤੇ ਚੁੱਕ ਕੇ ਮਰ ਜਾਂਦਾ ਹੈ ॥੧॥

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਰਮਾਉਂਦੇ ਹਨ ਕਿ ਪਾਪੀ ਮਨੁੱਖ ਦਾ

ਰਸਤਾ ਉਲਟੇ ਰਸਤੇ ਹੀ ਹੁੰਦਾ ਹੈ। ਉਸ ਦਾ ਰਸਤਾ ਕਦੀ ਵੀ ਸਿੱਧੇ ਪਾਸੇ ਵੱਲ ਨਹੀਂ ਹੁੰਦਾ। ਵਿਕਾਰੀ ਪੁਰਸ਼ ਕਦੀ ਵੀ ਨੇਕੀ ਦੇ ਰਸਤੇ ਤੇ ਨਹੀਂ ਚਲੇਗਾ, ਉਹ ਸਗੋਂ ਵਿਕਾਰਾਂ ਵਿਚ ਹੀ ਆਪਣੀ ਜ਼ਿੰਦਗੀ ਤਬਾਹ ਕਰ ਲੈਂਦਾ ਹੈ। ਉਹ ਵਿਕਾਰੀ ਪੁਰਖ ਕਦੀ ਵੀ ਪਰਮਾਤਮਾ ਦੀ ਭਗਤੀ ਦੇ ਮਾਰਗ ਉੱਤੇ ਨਹੀਂ ਚਲੇਗਾ, ਸ਼ਗੋਂ ਉਹ ਮਾਰਗ ਛੱਡ ਕੇ ਭੈੜੇ ਰਸਤੇ ਹੀ ਚਲੇਗਾ। ਉਹ ਵਿਕਾਰੀ ਪੁਰਸ਼ ਜਾਂ ਵਿੱਭਚਾਰੀ ਬੰਦਾ ਇਸ ਸ੍ਰਿਸ਼ਟੀ ਦੇ ਮੂਲ ਪ੍ਰਭੂ ਨੂੰ ਤਿਆਗ ਕੇ ਭਟਕਦਾ ਫਿਰਦਾ ਹੈ ਅਤੇ ਜਨਮ-ਮਰਨ ਦੇ ਪੁੱਠੇ ਗੇੜ ਵਿਚ ਹੀ ਪਿਆ ਰਹਿੰਦਾ ਹੈ। ਇਹ ਵਿਕਾਰੀ ਪੁਰਖ ਨਾਮ ਰੂਪੀ ਅੰਮ੍ਰਿਤ ਛੱਡ ਕੇ ਜ਼ਹਿਰ ਨੂੰ ਹੀ ਲੱਦ ਕੇ ਖਾਂਦਾ ਹੈ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜਿਵੇਂ ਵੇਸ਼ਵਾ ਦੇ ਮੁਜਰੇ, ਅਖਾੜੇ ਲੱਗਦੇ ਹਨ, ਵੇਸ਼ਵਾਂਵਾਂ ਸੋਹਣੇ ਤੋਂ ਸੋਹਣੇ ਕੱਪੜੇ ਪਹਿਨ ਕੇ ਹਾਰ ਸ਼ਿੰਗਾਰ ਕਰਕੇ ਅਖਾੜੇ ਵਿਚ ਨੱਚਦੀਆਂ ਹਨ, ਬਹੁਤ ਹੀ ਧਿਆਨ ਨਾਲ ਆਪਣੀ ਮਿੱਠੀ ਸੁਰ, ਅਵਾਜ਼ ਨੂੰ ਤੋਲਦੀਆ ਹਨ, ਬੱਸ ਇਨ੍ਹਾਂ ਵਿਕਾਰਾਂ ਦੇ ਕਾਰਣ ਹੀ ਉਸ ਦੇ ਗਲੇ ਵਿਚ ਜਮਾਂ ਦੀ ਫਾਹੀ ਪੈ ਜਾਂਦੀ ਹੈ ॥੩॥

ਨਾਮਦੇਵ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਰਮਾਉਂਦੇ ਹਨ ਕਿ ਜਿਸ ਵਿਅਕਤੀ ਦੇ ਮੱਥੇ ਉੱਤੇ ਪ੍ਰਭੂ ਦੀ ਬਖਸ਼ਿਸ਼ ਦਾ ਲੇਖ ਲਿਖਿਆ ਹੋਇਆ ਹੋਵੇ ਭਾਵ ਉਸ ਉੱਤੇ ਪਿਛਲੇ ਕੀਤੇ ਕਰਮਾਂ ਅਨੁਸਾਰ ਧੁਰੋਂ ਰਹਿਮਤ ਹੁੰਦੀ ਹੈ ਉਹ ਵਿਅਕਤੀ ਵਿਕਾਰਾਂ ਤੋਂ ਹਟ ਕੇ ਸਤਿਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ। ਉਹ ਵਿਅਕਤੀ ਗੁਰੂ ਦੀ ਸ਼ਰਨ ਵਿਚ ਵੀ ਜਾਂਦਾ ਹੈ। ਨਾਮਦੇਵ ਜੀ ਦਾ ਫਿਰ ਫੁਰਮਾਨ ਹੈ ਕਿ ਹੇ ਸੰਤ ਜਨੋਂ ਗੁਰੂ ਦੀ ਸ਼ਰਨ ਪੈ ਕੇ ਹੀ ਸੰਸਾਰ ਰੂਪੀ ਭਵ — ਸਾਗਰ ਵਿਚੋਂ ਪਾਰ ਉਤਾਰਾ ਹੋ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਹ ਸ਼ਬਦ ਕਿੰਨਾ ਸਾਰਥਿਕ ਹੈ, ਜਿਵੇਂ "ਸੰਤ ਸਰਣ ਜੋ ਜਨੁ ਪਰਹਿ ਸੋ ਜਨ ਉਧਰਨਹਾਰ", ਇਹ ਹਕੀਕਤ ਭਰੇ ਵਿਚਾਰ ਨਾਮਦੇਵ ਜੀ ਪਹਿਲੋਂ ਹੀ ਫਰਮਾ ਗਏ ਹੋਏ ਹਨ।

### ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਵਿਕਾਰਾਂ ਵਾਲੀ, ਵਿੱਭਚਾਰ ਭਰੀ ਜ਼ਿੰਦਗੀ ਬਹੁਤ ਹੀ ਭੈੜੀ ਹੁੰਦੀ ਹੈ। ਇਸ ਵਿਕਾਰਾਂ ਭਰੀ ਜ਼ਿੰਦਗੀ ਦਾ ਅੰਤ ਅਖ਼ੀਰ ਵਿਚ ਮਾੜਾ ਹੀ ਹੁੰਦਾ ਹੈ। ਜਿਹੜੇ ਵਿਅਕਤੀ ਪਰਮਾਤਮਾ ਰੂਪੀ ਅੰਮ੍ਰਿਤ ਛੱਡ ਕੇ ਜ਼ਹਿਰ ਰੂਪੀ ਵਿਕਾਰਾਂ ਦੀ ਜ਼ਿੰਦਗੀ ਜੀਉਂਦੇ ਹਨ ਉਹਨਾਂ ਦਾ ਹਾਲ ਇਕ ਵੇਸ਼ਵਾ ਦੀ ਜ਼ਿੰਦਗੀ ਵਰਗਾ ਹੀ ਹੁੰਦਾ ਹੈ। ਉਨ੍ਹਾਂ ਦੇ ਗਲੇ ਵਿਚ ਜਮਾਂ ਦੀ ਫਾਂਸੀ ਅਵੱਸ਼ ਹੀ ਪੈਂਦੀ ਹੈ। ਜੇਕਰ ਪਰਮਾਤਮਾ ਜਾਂ ਗੁਰੂ ਦੀ ਕਿਰਪਾ ਹੋਵੇ ਤਾਂ ਇਸ ਭਵ-ਸਾਗਰ ਵਿਚੋਂ ਨਿਕਲਿਆ ਜਾ ਸਕਦਾ ਹੈ।

# ਭੈਰਉ ਰਾਗੁ
# ਸੰਡਾ ਮਰਕਾ ਜਾਇ ਪੁਕਾਰੇ

**ਮੂਲ ਸ਼ਬਦ :—**

ਸੰਡਾ ਮਰਕਾ ਜਾਇ ਪੁਕਾਰੇ ॥
ਪੜੈ ਨਹੀ ਹਮ ਹੀ ਪਚਿ ਹਾਰੇ ॥
ਰਾਮੁ ਕਹੈ ਕਰ ਤਾਲ ਬਜਾਵੈ
ਚਟੀਆ ਸਭੈ ਬਿਗਾਰੇ ॥੧ ॥
ਰਾਮ ਨਾਮਾ ਜਪਿਬੋ ਕਰੈ ॥
ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧ ॥ ਰਹਾਉ ॥
ਬਸੁਧਾ ਬਸਿ ਕੀਨੀ ਸਭ ਰਾਜੇ
ਬਿਨਤੀ ਕਰੈ ਪਟਰਾਨੀ ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ
ਤਿਨਿ ਤਉ ਅਉਰੈ ਠਾਨੀ ॥੨ ॥
ਦੁਸਟ ਸਭਾ ਮਿਲਿ ਮੰਤਰ ਉਪਾਇਆ
ਕਰਸਹ ਅਉਧ ਘਨੇਰੀ ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ
ਰਾਜਾ ਰਾਮਿ ਮਾਇਆ ਫੇਰੀ ॥੩ ॥
ਕਾਢਿ ਖੜਗੁ ਕਾਲੁ ਭੈ ਕੋਪਿਓ
ਮੋਹਿ ਬਤਾਉ ਜੁ ਤੁਹਿ ਰਾਖੈ ॥
ਪੀਤ ਪੀਤਾਂਬਰ ਤ੍ਰਿਭਵਣ ਧਣੀ
ਥੰਭ ਮਾਹਿ ਹਰਿ ਭਾਖੈ ॥੪ ॥
ਹਰਨਾਖਸੁ ਜਿਨਿ ਨਖਹ ਬਿਦਾਰਿਓ
ਸੁਰਿ ਨਰ ਕੀਏ ਸਨਾਥਾ ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹ
ਰਾਮੁ ਅਭੈ ਪਦ ਦਾਤਾ ॥੫ ॥੩ ॥ ੯ ॥

( ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1165)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਸੰਡਾ, ਮਰਕਾ | = | ਆਦਿਵਾਸੀ ਜਾਂ ਦੈਂਤਾ ਦਾ ਇਕ ਪ੍ਰੋਹਿਤ ਜੋ ਸ਼ੁਕਰਚਾਰੀਆ ਦਾ ਪੁੱਤਰ ਅਤੇ ਅਮਰਕ ਦਾ ਭਾਈ ਸੀ। ਪ੍ਰਹਿਲਾਦ ਨੂੰ ਸਿੱਖਿਆ ਦੇਣ ਲਈ ਇਹ ਦੋਵੇਂ ਉਸਤਾਦ ਮੁਕੱਰਰ ਕੀਤੇ ਸਨ। ਮਰਕਾ ਦਾ ਅਸਲੀ ਨਾਮ ਅਮਰਕ ਸੀ। ਅਮਰਕ ਦਾ ਅਰਥ ਹੈ ਅਮਰ ਕਰਨ ਵਾਲਾ, ਨਾ ਮਰਨ ਵਾਲਾ, ਨਾ ਬੁਝਣ ਵਾਲਾ। |
| 2. | ਪਚਿ ਹਾਰੇ | = | ਹਾਰ ਗਏ, ਥੱਕ ਗਏ। |
| 3. | ਕਰ | = | ਹੱਥਾਂ ਨਾਲ। |
| 4. | ਤਾਲ | = | ਸੰਗੀਤ ਦੇ ਛੈਣੇ ਬਾਜੇ ਆਦਿ ਆਦਿ। |
| 5. | ਚਟੀਆ | = | ਹੋਰ ਵਿਦਿਆਰਥੀ, ਹੋਰ ਸਹਿਯੋਗੀ, ਹੋਰ ਸਹਿਪਾਠੀ। |
| 6. | ਜਪਿਬੋ ਕਰੈ | = | ਸਦਾ ਜਪਦਾ ਰਹਿੰਦਾ ਹੈ। |
| 7. | ਬਸੁਧਾ | = | ਧਰਤੀ। |
| 8. | ਪਟਰਾਣੀ | = | ਵੱਡੀ ਰਾਨੀ, ਪ੍ਰਹਿਲਾਦ ਦੀ ਮਾਤਾ। |
| 9. | ਤਿਨਿ | = | ਉਸ (ਪ੍ਰਹਿਲਾਦ) ਨੇ। |
| 10. | ਅਊਰੈ | = | ਕੋਈ ਹੋਰ ਗਲ ਹੀ। |
| 11. | ਠਾਨੀ | = | ਮਨ ਵਿਚ ਧਾਰੀ ਹੋਈ ਹੈ। |
| 12. | ਦੂਸਟ | = | ਹਰਨਾਕਸ਼ ਦੇ ਹੋਰ ਸਾਥੀ। |
| 13. | ਮੰਤਰ ਉਪਾਇਆ | = | ਪੱਕੀ ਸਲਾਹ ਕੀਤੀ ਹੋਈ। |
| 14. | ਕਰਸਹ | = | ਅਸੀਂ ਕਰ ਦਿਆਂਗੇ। |
| 15. | ਕਰਸਹ ਅਉਧ ਘਨੇਰੀ | = | ਜਾਨੋਂ ਮਾਰ ਦਿਆਂਗੇ, ਉਮਰ ਨੂੰ ਛੋਟੀ ਕਰਨਾ |
| 16. | ਗਿਰਿ | = | ਪਹਾੜ। |
| 17. | ਤਰ | = | ਰੁੱਖ, ਦਰੱਖ਼ਤ। |
| 18. | ਜੁਆਲਾ | = | ਅੱਗ। |
| 19. | ਭੈ ਰਾਖਿਓ | = | ਡਰਾਂ ਤੋਂ ਬਚਾ ਲਿਆ। |
| 20. | ਮਾਇਆ ਫੇਰੀ | = | ਮਾਇਆ ਦਾ ਸੁਭਾਉ ਉਲਟਾ ਦਿੱਤਾ। |
| 21. | ਖੜਗੁ | = | ਤਲਵਾਰ। |
| 22. | ਕਾਲੁ | = | ਮੌਤ। |
| 23. | ਭੈ | = | ਡਰ। |

| | | | |
|---|---|---|---|
| 24. | ਕੋਪਿਓ | = | ਗੁੱਸੇ ਵਿਚ ਆਇਆ। |
| 25. | ਮੋਹਿ | = | ਮੈਨੂੰ। |
| 26. | ਪੀਤਾਂਬਰ | = | ਪੀਲੇ ਕੱਪੜਿਆਂ ਵਾਲਾ ਸ਼੍ਰੀ ਕ੍ਰਿਸ਼ਨ। ਕਹਿੰਦੇ ਹਨ ਕਿ ਸ਼੍ਰੀ ਕ੍ਰਿਸ਼ਨ ਜੀ ਹਮੇਸ਼ਾਂ ਪੀਲੇ ਰੰਗ ਦੇ ਕੱਪੜੇ ਪਹਿਨਦੇ ਸਨ। |
| 28. | ਤ੍ਰਿਭਵਣ ਧਣੀ | = | ਤਿੰਨਾਂ ਭਵਨਾਂ ਦਾ ਮਾਲਕ, ਪਰਮਾਤਮਾ। ਤ੍ਰਿਭਵਨ ਨੂੰ ਤਿੰਨ ਲੋਕਾਂ ਦਾ ਮਾਲਕ ਵੀ, (ਭਾਵ ਅਕਾਸ਼, ਪਤਾਲ ਅਤੇ ਸਵਰਗ) ਕਹਿੰਦੇ ਹਨ। |
| 29. | ਜਿਨਿ | = | ਜਿਸ ਪਰਮਾਤਮਾ ਨੇ, ਪ੍ਰਭੂ ਨੇ। |
| 30. | ਨਖਹ | = | ਨਹੁੰਆਂ ਨਾਲ। |
| 31. | ਬਿਦਾਰਿਓ | = | ਚੀਰ ਦੇਣਾ, ਪਾੜ ਦੇਣਾ, ਦੋ ਹਿੱਸਿਆਂ ਵਿਚ ਕਰਨਾ। |
| 32. | ਸਨਾਥਾ | = | ਖ਼ਸਮ ਵਾਲੇ। ਜਿਸ ਦੇ ਸਿਰ ਤੇ ਕੋਈ ਸੁਆਮੀ ਹੈ, ਮਾਲਿਕ ਵਾਲਾ। |
| 33. | ਨਰਹਿਰ | = | ਪਰਮਾਤਮਾ, ਪੁਰਸ਼ਾਂ ਵਿਚੋਂ ਉੱਤਮ, ਕਰਤਾਰ, ਪਾਰਬ੍ਰਹਮ। |
| 34. | ਅਭੈ ਪਦ ਦਾਤਾ | = | ਉਹ ਉੱਤਮ ਦਰਜਾ ਜਿਥੋਂ ਖੁਸਣ ਦਾ ਕੋਈ ਡਰ ਨਾ ਹੋਵੇ। ਨਿਰਭੈ ਵਾਲਾ ਦਰਜਾ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਸੰਡਾ ਮਰਕਾ ਜੋ ਪ੍ਰਹਿਲਾਦ ਨੂੰ ਵਿੱਦਿਆ ਪੜ੍ਹਾਉਣ ਲਈ ਨਿਯੁਕਤ ਕੀਤੇ ਹੋਏ ਸਨ ਜਾ ਕੇ ਹਰਨਾਕਸ਼ ਨੂੰ ਫਰਿਆਦ ਕਰਦੇ ਹਨ ਕਿ ਹੇ ਰਾਜਾ ਅਸੀਂ ਪ੍ਰਹਿਲਾਦ ਨੂੰ ਪੜ੍ਹਾਉਣ ਅਤੇ ਸਮਝਾਉਣ ਦੀ ਬਹੁਤ ਕੋਸ਼ਿਸ ਕਰਦੇ ਹਾਂ। ਪਰੰਤੂ ਉਹ ਪੜ੍ਹਦਾ ਅਤੇ ਸਮਝਦਾ ਹੀ ਨਹੀਂ। ਅਸੀਂ ਤਾਂ ਉਸ ਨੂੰ ਪੜ੍ਹਾਉਣ ਦੀ ਬਹੁਤ ਕੋਸ਼ਿਸ਼ ਕਰਦੇ-ਕਰਦੇ ਥੱਕ ਗਏ ਉਹ ਤਾਂ ਇੱਧਰ ਧਿਆਨ ਹੀ ਨਹੀਂ ਦਿੰਦਾ। ਪ੍ਰਹਿਲਾਦ ਪੜ੍ਹਨ ਦੀ ਬਜਾਏ ਜਦੋਂ ਰਾਮ-ਰਾਮ ਮੂੰਹੋਂ ਉਚਾਰਦਾ ਹੈ ਤਾਂ ਹੱਥਾਂ ਨਾਲ ਤਾਲ ਹੀ ਬਜਾਉਣ ਲੱਗ ਪੈਂਦਾ ਅਤੇ ਨਾਲ ਹੀ ਹੋਰ ਸਹਿਪਾਠੀਆਂ ਨੂੰ ਵੀ ਵਿਗਾੜ ਦਿੱਤਾ ਹੈ। ਇੱਥੇ ਇਕ ਸਵਾਲ ਪੈਦਾ ਹੁੰਦਾ ਹੈ ਕਿ ਹਰਨਾਕਸ਼ ਕੌਣ ਸੀ ? ਹਰਨਾਕਸ਼ ਭਾਰਤੀ ਦਲਿਤ ਰਾਜਿਆਂ ਵਿਚੋਂ ਇਕ ਮਹਾਨ ਯੋਧਾ ਅਤੇ ਪ੍ਰਤਾਪੀ ਰਾਜਾ ਸੀ ਜਿਸ ਨੇ ਵਿਦੇਸ਼ੀ ਆਰੀਅਨਾਂ ਦੀ ਸੰਸਕ੍ਰਿਤੀ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਆਰੀਅਨ ਦੇਵਤੇ, ਬ੍ਰਹਮਾ, ਵਿਸ਼ਨੂੰ ਅਤੇ ਇੰਦਰ ਇਸ ਕਰਕੇ ਸਾਰੇ ਮਿਲ ਕੇ ਉਸ ਨੂੰ ਮਾਰ ਕੇ ਉਸ ਦਾ ਰਾਜ ਖ਼ਤਮ ਕਰਨ ਲਈ ਤੁਲੇ ਹੋਏ ਸਨ। ਇਨ੍ਹਾਂ ਦੇਵਤਿਆਂ ਨੇ ਇਕ ਸਾਜਿਸ਼ ਕਰਕੇ ਉਸ ਦੇ ਬੇਟੇ ਪ੍ਰਹਿਲਾਦ ਨੂੰ ਵਿਗਾੜ ਕੇ ਆਪਣੀ ਸੰਸਕ੍ਰਿਤੀ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ

ਅਤੇ ਹਰਨਾਕਸ਼ ਦਾ ਅੰਤ ਕਰਕੇ ਉਸ ਦਾ ਰਾਜ ਖ਼ਤਮ ਕੀਤਾ ਸੀ। ਇਸ ਗੱਲ ਦੀ ਪੁਸ਼ਟੀ ਲਈ ਡਾ. ਅੰਬੇਦਕਰ ਜੀ ਨੇ ਆਪਣੇ ਇਕ ਗ੍ਰੰਥ writting and speeches of Dr. Ambedker, Vol.3 ਜਿਸ ਨੂੰ ਭਾਰਤ ਸਰਕਾਰ ਦੀ ਆਗਿਆ ਅਨੁਸਾਰ ਮਹਾਰਾਸ਼ਟਰ ਸਰਕਾਰ ਨੇ ਛਾਪਿਆ ਹੈ ਜਿਵੇਂ

The story of Vishnu rescuing Prahlad by killing of his father by Assura called Hiranya Kashapu on the ground that Prahlad was willing to be converted to the Aryan culture while Hiranya Kashapu was opposed to it is an illustration in Point. ਹਰਨਾਕਸ਼ ਨੂੰ ਰਾਕਸ਼ ਦੀ ਉਪਾਧੀ ਦੇ ਕੇ ਉਸ ਨੂੰ ਨਿਰਾਦਰ ਦਾ ਪਾਤਰ ਬਣਾ ਦਿੱਤਾ ਜਦੋਂ ਕਿ ਉਸ ਦੇ ਬੇਟੇ ਪ੍ਰਹਿਲਾਦ ਨੂੰ ਇਕ ਅੱਛਾ ਪਾਤਰ ਪੇਸ਼ ਕੀਤਾ ਹੈ ਕਿਉਂਕਿ ਉਹ ਆਰੀਅਨ ਸੰਸਕ੍ਰਿਤੀ ਵਿਚ ਆਪਣੇ ਆਪ ਨੂੰ ਰੰਗ ਕੇ ਉਨ੍ਹਾਂ ਦੀ ਝੋਲੀ ਵਿਚ ਜਾ ਬੈਠਾ ਸੀ।

ਅੱਗੇ ਦੇਖੋ ਪ੍ਰਹਿਲਾਦ ਦਾ ਪੋਤਰਾ ਰਾਜਾ ਬਲਿ ਹੋਇਆ ਹੈ ਇਹ ਵਿਰੋਚਨ ਦਾ ਪੁੱਤਰ ਸੀ। ਇਹ ਇਕ ਐਸਾ ਪ੍ਰਤਾਪੀ ਰਾਜਾ ਸੀ, ਜਿਸ ਨੇ ਇੰਦਰ ਨੂੰ ਜਿੱਤ ਕੇ ਉਸ ਦੇ ਰਾਜ ਤੇ ਕਬਜਾ ਕਰ ਲਿਆ ਸੀ ਅਤੇ ਤਿੰਨ ਲੋਕਾਂ ਵਿਚ ਆਪਣਾ ਰਾਜ ਕਾਇਮ ਕੀਤਾ ਸੀ। ਦੇਵਤਿਆਂ ਦੇ ਆਖੇ ਵਿਸ਼ਨੂੰ ਦੇਵਤੇ ਨੇ ਬਲਿ ਨੂੰ ਛੱਲਣ ਲਈ ਵਾਮਨ (ਬੌਨੇ) ਦਾ ਰੂਪ ਧਾਰਕੇ ਬਲਿ ਕੋਲ ਆਇਆ ਸੀ ਅਤੇ ਬਲਿ ਤੋਂ ਢਾਈ ਕਦਮ ਜ਼ਮੀਨ ਮੰਗੀ ਸੀ। ਬਲਿ ਦੇ ਗੁਰੂ ਸ਼ੁਕਰਚਾਰੀਆ ਦੇ ਵਰਜਣ ਤੇ ਵੀ ਰਾਜੇ ਬਲਿ ਨੇ ਜ਼ਮੀਨ ਦੇਣ ਦਾ ਬਚਨ ਵਾਮਨ (ਬੌਣੇ) ਨੂੰ ਦੇ ਦਿੱਤਾ ਸੀ। ਵਾਮਨ ਨੇ ਆਪਣਾ ਸਰੀਰ ਵਧਾ ਕੇ ਦੋ ਕਦਮ ਨਾਲ ਪ੍ਰਿਥਵੀ ਅਤੇ ਅਕਾਸ਼ ਮਿਣ ਲਏ। ਤੀਜੇ ਕਦਮ ਨਾਲ ਰਾਜੇ ਬਲਿ ਦਾ ਸਰੀਰ ਲੈ ਲਿਆ।

ਇਸ ਕਥਾ ਤੋਂ ਇਹ ਸਿੱਧ ਹੁੰਦਾ ਹੈ ਕਿ ਰਾਜੇ ਬਲਿ ਦਾ ਰਾਜ ਜੋ ਅਕਾਸ਼, ਪਤਾਲ ਅਤੇ ਸਵਰਗ ਵਿਚ ਸੀ ਧੋਖੇ ਨਾਲ ਖੋਹ ਲਿਆ ਅਤੇ ਅਖ਼ੀਰ ਵਿਚ ਉਸ ਨੂੰ ਵੀ ਰਾਕਸ਼ ਦੀ ਉਪਾਧੀ ਦੇ ਕੇ ਅਪਮਾਨਿਤ ਕਰਕੇ ਇਤਿਹਾਸ ਦੇ ਪੰਨਿਆਂ ਉੱਤੋਂ ਉਸ ਦਾ ਨਾਮ ਖਤਮ ਕਰ ਦਿੱਤਾ, ਸਗੋਂ ਖਲਨਾਇਕ ਦੇ ਰੂਪ ਵਿਚ ਪੇਸ਼ ਕੀਤਾ ਹੋਇਆ ਹੈ ਕਿਉਂਕਿ ਉਸ ਨੇ ਵੀ ਆਪਣੇ ਬਜ਼ੁਰਗਾਂ ਦੀ ਤਰ੍ਹਾਂ ਆਰੀਅਨ ਸੰਸਕ੍ਰਿਤੀ ਨੂੰ ਮੰਨਣ ਤੋਂ ਇਨਕਾਰ ਕੀਤਾ ਅਤੇ ਇੰਦਰ ਦਾ ਰਾਜ ਜਿੱਤ ਕੇ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਸੀ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਿਰ ਫਰਮਾਉਂਦੇ ਹਨ ਕਿ ਉਹ ਆਪ ਸਦਾ ਰਾਮ ਨਾਮ ਜਪਦਾ ਰਹਿੰਦਾ ਹੈ ਅਤੇ ਹਿਰਦੇ ਵਿਚੋਂ ਹੀ ਹਰਿ ਜੀ ਦਾ ਸਿਮਰਨ ਉਚਰਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਹਰਨਾਕਸ਼ ਦੀ ਵੱਡੀ ਰਾਣੀ ਪ੍ਰਹਿਲਾਦ ਦੀ ਮਾਤਾ ਪ੍ਰਹਿਲਾਦ ਨੂੰ ਬੇਨਤੀ ਕਰਕੇ ਸਮਝਾਉਂਦੀ ਹੈ ਕਿ ਹੇ ਪੁੱਤਰ ਦੇਖ ਤੇਰੇ ਪਿਤਾ ਜੀ ਨੇ ਸਾਰੀ ਦੁਨੀਆਂ ਆਪਣੇ ਰਾਜ ਅਧੀਨ ਕੀਤੀ ਹੋਈ ਹੈ, ਤੂੰ ਉਸ ਦਾ ਹੁਕਮ ਨਾ ਮੋੜ, ਆਪਣੇ ਪਿਤਾ ਦੀ ਆਗਿਆ ਵਿਚ ਰਹੁ। ਪ੍ਰਹਿਲਾਦ ਆਪਣੀ ਮਾਤਾ ਦਾ ਵੀ ਕਹਿਣਾ ਨਹੀਂ ਮੰਨਦਾ। ਪ੍ਰਹਿਲਾਦ ਨੇ ਤਾਂ ਆਪਣੇ ਮਨ ਵਿਚ ਕੋਈ ਹੋਰ ਹੀ ਗੱਲ ਪੱਕੀ ਧਾਰੀ ਹੋਈ ਹੈ ॥੨॥

ਨਾਮਦੇਵ ਜੀ ਅਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ

ਕਿ ਹਰਨਾਕਸ਼ ਦੇ ਅਹਿਲਕਾਰਾਂ ਨੇ ਰਲ ਕੇ ਜਿਨ੍ਹਾਂ ਨੂੰ ਦੁਸ਼ਟਾਂ ਦੀ ਸੰਗਿਆ ਦਿੱਤੀ ਹੋਈ ਹੈ ਇਹ ਸਲਾਹ ਕੀਤੀ ਕਿ ਇਸ ਨੂੰ ਜਾਨੋਂ ਹੀ ਮਾਰ ਦਿੱਤਾ ਜਾਵੇ (ਭਾਵ ਇਸ ਦੀ ਉਮਰ ਨੂੰ ਛੋਟੀ ਕਰ ਦਿੱਤਾ ਜਾਵੇ) ਕਿਉਂਕਿ ਪ੍ਰਹਿਲਾਦ ਕਹਿਣਾ ਹੀ ਨਹੀਂ ਮੰਨਦਾ। ਇਹ ਬਾਗੀ ਹੋਇਆ ਫਿਰਦਾ ਹੈ। ਪਰੰਤੂ ਜਗਤ ਦੇ ਮਾਲਕ ਪ੍ਰਭੂ ਪਰਮਾਤਮਾ ਨੇ ਆਪਣੀ ਮਾਇਆ ਦੇ ਚਮਤਕਾਰ ਰਾਹੀਂ ਪ੍ਰਹਿਲਾਦ ਨੂੰ ਪਹਾੜ, ਰੁਖ, ਜਲ, ਅਗਨੀ ਦੇ ਡਰ ਤੋਂ ਬਚਾ ਲਿਆ ਸੀ। ਇਸ ਦਾ ਭਾਵ ਇਹ ਹੋਇਆ ਕਿ ਨਾਮਦੇਵ ਜੀ ਦੇ ਕਥਨ ਅਨੁਸਾਰ ਪ੍ਰਹਿਲਾਦ ਨੂੰ ਉੱਚੇ ਪਹਾੜਾਂ ਤੋਂ ਥੱਲੇ ਸੁੱਟਿਆ ਹੋਵੇਗਾ, ਰੁੱਖਾਂ ਜਾਂ ਦਰੱਖਤਾਂ ਨਾਲ ਬੰਨ੍ਹ ਕੇ ਕੋੜੇ ਮਾਰੇ ਹੋਣਗੇ, ਜਲ ਵਿਚ ਡਬੋ ਕੇ ਮਾਰਨ ਦੀ ਕੋਸ਼ਿਸ਼ ਕੀਤੀ ਹੋਵੇਗੀ, ਅਤੇ ਅਗਨੀ ਵਿਚ ਸਾੜ ਕੇ ਮਾਰਨ ਦੀ ਵੀ ਕੋਸ਼ਿਸ਼ ਕੀਤੀ ਹੋਵੇਗੀ। ਐਨੇ ਤਰੀਕਿਆਂ ਨਾਲ ਮਾਰਨ ਦੀ ਵਿਧੀ ਅਪਣਾਉਣ ਤੇ ਬਚ ਜਾਣ ਨੂੰ ਰਾਜਾ ਰਾਮ (ਪਰਮਾਤਮਾ) ਦੀ ਮਾਇਆ ਹੀ ਆਖੀ ਜਾ ਸਕਦੀ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਹਰਨਾਕਸ਼ ਮੌਤ ਰੂਪੀ ਹੋ ਕੇ ਤਲਵਾਰ ਕੱਢ ਕੇ, ਅੰਦਰੋਂ ਡਰਿਆ ਹੋਇਆ, ਪਰੰਤੂ ਬਾਹਰੋਂ ਕ੍ਰੋਧਵਾਨ ਹੋ ਕੇ ਪ੍ਰਹਿਲਾਦ ਨੂੰ ਸੰਬੋਧਨ ਕਰਕੇ ਬੋਲਿਆ ਕਿ ਮੈਨੂੰ ਦਸ ਅੱਜ ਤੈਨੂੰ ਕੌਣ ਇਸ ਤਲਵਾਰ ਤੋਂ ਬਚਾ ਸਕਦਾ ਹੈ ? ਇਸ ਸਵਾਲ ਜਾਂ ਪ੍ਰਸ਼ਨ ਦੇ ਉੱਤਰ ਵਿਚ ਹੀ ਤਿੰਨਾਂ ਲੋਕਾਂ (ਅਕਾਸ਼, ਪਤਾਲ ਅਤੇ ਮਾਤ ਲੋਕ) ਦਾ ਮਾਲਕ ਪੀਲੇ ਕੱਪੜਿਆਂ ਵਾਲਾ, ਵਿਸ਼ਨੂੰ ਆਪ ਥੰਮ ਵਿਚੋਂ ਬੋਲਦਾ ਹੈ ਅਤੇ ਪ੍ਰਹਿਲਾਦ ਦੀ ਮਦਦ ਲਈ ਆਉਂਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਪੰਜਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਪ੍ਰਭੂ ਨੇ ਹਰਨਾਕਸ਼ ਨੂੰ ਆਪਣੇ ਨਹੁੰਆਂ ਨਾਲ ਚੀਰ ਕੇ ਮਾਰ ਦਿੱਤਾ ਸੀ ਅਤੇ ਦੇਵਤਿਆਂ ਅਤੇ ਮਨੁੱਖਾਂ ਨੂੰ ਢਾਰਸ ਦਿੱਤੀ, ਮੈਂ ਵੀ ਉਸ ਪ੍ਰਭੂ, ਪਰਮਾਤਮਾ ਨੂੰ ਸਿਮਰਦਾ ਹਾਂ ਕਿਉਂਕਿ ਪ੍ਰਭੂ ਆਪ ਨਿਰਭੈਤਾ ਦਾ ਹੀ ਦਰਜਾ ਬਖ਼ਸ਼ਣ ਵਾਲਾ ਹੈ।

## ਭਾਵ ਅਰਥ

ਨਾਮਦੇਵ ਜੀ ਮਹਾਰਾਜ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਪ੍ਰਹਿਲਾਦ ਜੋ ਵਿਸ਼ਨੂੰ ਭਗਤ ਸੀ ਉਸ ਨੂੰ ਕਿਸੇ ਹੋਰ ਕਿਸਮ ਦੀ ਵਿੱਦਿਆ ਚੰਗੀ ਨਹੀਂ ਲੱਗਦੀ ਕੇਵਲ ਪਰਮਾਤਮਾ ਦੇ ਹੀ ਗੁਣ-ਗਾਣ ਉਸ ਨੂੰ ਭਾਉਂਦੇ ਸਨ। ਪਰਮਾਤਮਾ ਨੇ ਆਪਣੇ ਭਗਤ ਦੀ ਹਰ ਔਖੀ ਘੜੀ ਵਿਚ ਉਸ ਦੀ ਹੱਥ ਦੇ ਕੇ ਰੱਖਿਆ ਕੀਤੀ ਸੀ ਅਤੇ ਨਾਮਦੇਵ ਵੀ ਉਸੇ ਹੀ ਪ੍ਰਭੂ ਨੂੰ ਸਿਮਰਦੇ ਸਨ ਜੋ ਨਿਰਭੈਤਾ ਦਾ ਦਰਜਾ ਦੇਣ ਵਾਲਾ ਹੈ।

## ਭੈਰਉ ਰਾਗੁ
## ਸੁਲਤਾਨੁ ਪੂਛੈ ਸੁਨੁ ਬੇ ਨਾਮਾ

**ਮੂਲ ਸ਼ਬਦ :—**

ਸੁਲਤਾਨੁ ਪੂਛੈ, ਸੁਨੁ ਬੇ ਨਾਮਾ ॥
ਦੇਖਉ ਰਾਮ ਤੁਮ੍ਹਾਰੇ ਕਾਮਾ ॥੧ ॥
ਨਾਮਾ ਸੁਲਤਾਨੇ ਬਾਧਿਲਾ ॥
ਦੇਖਉ ਤੇਰਾ ਹਰਿ ਬੀਠੁਲਾ ॥੧ ॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥
ਨਾਤਰੁ ਗਰਦਨਿ ਮਾਰਉ ਠਾਂਇ ॥੨ ॥
ਬਾਦਿਸਾਹ ਐਸੀ ਕਿਉ ਹੋਇ ॥
ਬਿਸਮਿਲਿ ਕੀਆ ਨ ਜੀਵੈ ਕੋਇ ॥੩ ॥
ਮੇਰਾ ਕੀਆ ਕਛੂ ਨ ਹੋਇ ॥
ਕਰਿ ਹੈ ਰਾਮੁ ਹੋਇ ਹੈ ਸੋਇ ॥੪ ॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥
ਗਜ ਹਸਤੀ ਦੀਨੋ ਚਮਕਾਰਿ ॥੫ ॥
ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥ ੬ ॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥
ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭ ॥
ਕਰੈ ਗਜਿੰਦੁ ਸੁੰਡ ਕੀ ਚੋਟ ॥
ਨਾਮਾ ਉਬਰੈ ਹਰਿ ਕੀ ਓਟ ॥੮ ॥
ਕਾਜੀ ਮੁਲਾਂ ਕਰਹਿ ਸਲਾਮੁ ॥
ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯ ॥
ਬਾਦਿਸਾਹ ਬੇਨਤੀ ਸੁਨੇਹੁ ॥
ਨਾਮੇ ਸਰ ਭਰਿ ਸੋਨਾ ਲੇਹੁ ॥੧੦ ॥
ਮਾਲੁ ਲੇਉ ਤਉ ਦੋਜਕਿ ਪਰਉ ॥
ਦੀਨੁ ਛੋਡਿ ਦੁਨੀਆ ਕਉ ਭਰਉ ॥੧੧ ॥
ਪਾਵਹੁ ਬੇੜੀ ਹਾਥਹੁ ਤਾਲ ॥
ਨਾਮਾ ਗਾਵੈ ਗੁਨ ਗੋਪਾਲ ॥੧੨ ॥

ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥੧੩ ॥
ਸਾਤ ਘੜੀ ਜਬ ਬੀਤੀ ਸੁਣੀ ॥
ਅਜਹੁ ਨਾ ਆਇਓ ਤ੍ਰਿਭਵਣ ਧਣੀ ॥੧੪ ॥
ਪਾਖੰਤਣ ਬਾਜ ਬਜਾਇਲਾ ॥
ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫ ॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥
ਗਰੁੜ ਚੜ੍ਹੇ ਆਏ ਗੋਪਾਲ ॥੧੬ ॥
ਕਹਹਿ ਤ ਧਰਣਿ ਇਕੋਡੀ ਕਰਉ ॥
ਕਹਹਿ ਤ ਲੇ ਕਰਿ ਊਪਰਿ ਧਰਉ ॥੧੭ ॥
ਕਹਹਿ ਤ ਮੁਈ ਗਊ ਦੇਉ ਜੀਆਇ ॥
ਸਭੁ ਕੋਈ ਦੇਖੈ ਪਤੀਆਇ ॥੧੮ ॥
ਨਾਮਾ ਪ੍ਰਣਵੈ ਸੇਲ ਮਸੇਲ ॥
ਗਊ ਦੁਹਾਈ ਬਛਰਾ ਮੇਲਿ ॥੧੯ ॥
ਦੂਧਹਿ ਦੁਹਿ ਜਬ ਮਟੁਕੀ ਭਰੀ ॥
ਲੇ ਬਾਦਿਸਾਹ ਕੇ ਆਗੇ ਧਰੀ ॥੨੦ ॥
ਬਾਦਿਸਾਹੁ ਮਹਲ ਮਹਿ ਜਾਇ ॥
ਅਉਘਟ ਕੀ ਘਟ ਲਾਗੀ ਆਇ ॥੨੧ ॥
ਕਾਜੀ ਮੁਲਾਂ ਬਿਨਤੀ ਫੁਰਮਾਇ ॥
ਬਖਸੀ ਹਿੰਦੂ ਮੈ ਤੇਰੀ ਗਾਇ ॥੨੨ ॥
ਨਾਮਾ ਕਹੈ ਸੁਨਹੁ ਬਾਦਿਸਾਹ ॥
ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩ ॥
ਇਸ ਪਤੀਆ ਕਾ ਇਹੈ ਪਰਵਾਨੁ ॥
ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪ ॥
ਨਾਮਦੇਉ ਸਭ ਰਹਿਆ ਸਮਾਇ ॥
ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫ ॥
ਜਉ ਅਬ ਕੀ ਬਾਰ ਨ ਜੀਵੈ ਗਾਇ ॥
ਤ ਨਾਮਦੇਵ ਕਾ ਪਤੀਆ ਜਾਇ ॥੨੬ ॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥
ਭਗਤ ਜਨਾਂ ਲੇ ਉਧਰਿਆ ਪਾਰਿ ॥ ੨੮ ॥
ਸਗਲ ਕਲੇਸ ਨਿੰਦਕ ਭਇਆ ਖੇਦੁ ॥
ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥੧ ॥੧੦ ॥

( ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1165)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਸੁਲਤਾਨੁ | = | ਬਾਦਸ਼ਾਹ, ਉਸ ਵੇਲੇ ਦਾ ਹਾਕਮ, ਮੁਹੰਮਦ ਤੁਗ਼ਲਕ ਜਿਸਨੂੰ "ਪੜ੍ਹਿਆ ਲਿਖਿਆ ਬੇਵਕੂਫ ਬਾਦਸ਼ਾਹ" ਕਹਿ ਕੇ ਪੁਕਾਰਿਆ ਜਾਂਦਾ ਹੈ। |
| 2. | ਬੇ | = | ਹੇ। |
| 3. | ਦੇਖਉ | = | ਮੈਂ ਦੇਖਣਾ ਚਾਹੁੰਦਾ ਹਾਂ। |
| 4. | ਬਾਧਿਲਾ | = | ਬੰਨ੍ਹ ਲਿਆ। |
| 5. | ਬੀਠੁਲਾ | = | ਨਾਮਦੇਵ ਜੀ ਦਾ ਇਸ਼ਟ, ਜੋ ਸ੍ਰੀ ਕ੍ਰਿਸ਼ਨ ਜੀ ਦੇ ਨਾਮ ਨਾਲ ਸੰਬੰਧ ਰੱਖਦਾ ਹੈ ਕਈ ਵਾਰੀ ਕ੍ਰਿਸ਼ਨ ਜੀ ਨੂੰ ਮਾਇਆ ਰਹਿਤ ਕਹਿ ਕੇ ਵੀ ਪੁਕਾਰਿਆ ਜਾਂਦਾ ਹੈ। |
| 6. | ਬਿਸਮਿਲਿ | = | ਮਰੀ ਹੋਈ। |
| 7. | ਨਾਤਰੁ | = | ਨਹੀਂ ਤਾਂ। |
| 8. | ਠਾਂਇ | = | ਇਸੇ ਥਾਂ, ਹੁਣੇ ਹੀ, ਇਸ ਵੇਲੇ ਹੀ। |
| 9. | ਬਾਦਿਸਾਹ | = | ਹੇ ਬਾਦਸ਼ਾਹ। |
| 10. | ਦੀਨੋ ਚਮਕਾਰਿ | = | ਪ੍ਰੇਰ ਦਿੱਤਾ, ਉਕਸਾਇਆ। |
| 11. | ਕੀ ਨਾ | = | ਕਿਉਂ ਨਹੀਂ ? |
| 12. | ਪੂੰਗੜਾ | = | ਬੱਚਾ |
| 13. | ਪਿੰਡੁ ਪੜੈ | = | ਜੇ ਸਰੀਰ ਜਾਵੇ ਤਾਂ ਜਾਵੇ। |
| 14. | ਗਜਿੰਦੁ | = | ਵੱਡਾ ਹਾਥੀ, ਮਸਤ ਹਾਥੀ। |
| 15. | ਉਬਰੈ | = | ਬਚ ਗਿਆ। |
| 16. | ਇਨਿ | = | ਇਸ ਨੇ। |
| 17. | ਮਲਿਆ ਮਾਨੁ | = | ਤੋੜ ਦਿੱਤਾ, ਹੰਕਾਰ ਤੋੜਨਾ। |
| 18. | ਸਰ ਭਰਿ | = | ਤੋਲ ਬਰਾਬਰ, ਨਾਮਦੇਵ ਜੀ ਦੇ ਬਰਾਬਰ। |
| 19. | ਮਾਲੁ | = | ਵੱਢੀ ਦਾ ਧਨ ਮਾਲ। ਰਿਸ਼ਵਤ ਦਾ ਮਾਲ। |
| 20. | ਭਰਉ | = | ਇਕੱਠੀ ਕਰਨੀ, ਧਨ ਇਕੱਠਾ ਕਰਨਾ। |
| 21. | ਪਾਵਹੁ | = | ਪੈਰਾਂ ਵਿਚ। |
| 22. | ਹਾਥਹੁ | = | ਹੱਥਾਂ ਨਾਲ। |
| 23. | ਤ੍ਰਿਭਵਣ ਧਣੀ | = | ਤ੍ਰਿਲੋਕੀ ਦਾ ਮਾਲਕ, ਤਿੰਨ ਲੋਕਾਂ ਦਾ ਮਾਲਕ। |

| | | | |
|---|---|---|---|
| 24. | ਪਾਖੰਤਣ | = | ਖੰਭ, ਪੰਖ। |
| 25. | ਬਾਜ | = | ਬਾਜਾ। |
| 26. | ਬਜਾਇਲਾ | = | ਵਜਾਇਆ। |
| 27. | ਆਇਲਾ | = | ਆਇਆ। |
| 28. | ਪਰਿ | = | ਉੱਤੇ। |
| 29. | ਕਹਹਿ | = | ਜੇ ਤੂੰ ਆਖੇਂ, ਜੇ ਤੂੰ ਫਰਮਾਏਂ, ਹੁਕਮ ਕਰੇਂ। |
| 30. | ਇਕੋਡੀ | = | ਟੇਢੀ ਕਰਨੀ, ਪੁੱਠੀ ਕਰਨੀ। |
| 31. | ਲੇ ਕਰਿ | = | ਫੜ ਕੇ। |
| 32. | ਊਪਰਿ ਧਰਉ | = | ਮੈਂ ਟੰਗ ਦਿਆਂ। |
| 33. | ਪਤੀਆਇ | = | ਪਰਤਾ ਕੇ ਤਸੱਲੀ ਕਰਕੇ, ਪਰਖ ਕੇ। |
| 34. | ਸੇਲ ਮਸੇਲ | = | ਰੱਸੀ ਨਾਲ ਬੰਨ੍ਹਣਾ, ਪਿਛਲੀਆਂ ਲੱਤਾ ਨੂੰ ਰੱਸੀ ਨਾਲ ਬੰਨ੍ਹਣਾ । |
| 35. | ਦੁਹਿ | = | ਚੋ ਕੇ। |
| 36. | ਅਉਘਟ ਕੀ ਘਟ | = | ਔਖੀ ਘੜੀ। |
| 37. | ਫੁਰਮਾਇ | = | ਹੁਕਮ ਕਰ। |
| 38. | ਬਖਸੀ | = | ਮੈਨੂੰ ਬਖਸ਼। |
| 39. | ਪਤੀਆ | = | ਤਸੱਲੀ। |
| 40. | ਪਰਵਾਨ | = | ਮਾਪੁ, ਅੰਦਾਜ਼ਾ। |
| 41. | ਸਾਚਿ | = | ਸੱਚ ਵਿਚ। |
| 42. | ਸੀਲਿ | = | ਚੰਗੇ ਸੁਭਾਉ ਵਿਚ। |
| 43. | ਸਭ | = | ਹਰ ਥਾਂ, ਘਰ-ਘਰ ਵਿਚ, ਹਰ ਪਾਸੇ, ਹਰ ਜਗ੍ਹਾ। |
| 44. | ਰਹੀ | = | ਕਾਇਮ ਹੋ ਗਈ। |
| 45. | ਸੰਸਾਰਿ ਵਿਚ | = | ਸਾਰੇ ਜਗਤ ਵਿਚ। |
| 46. | ਖੇਦੁ | = | ਦੁੱਖ, ਕਲੇਸ਼। |

## ਰਾਜਸੀ ਪਿਛੋਕੜ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਜੀਵਨ ਦਾ ਬ੍ਰਿਤਾਂਤ ਇਸ ਸ਼ਬਦ ਰਾਹੀਂ ਹੀ ਕਰਦੇ ਹਨ। ਨਾਮਦੇਵ ਜੀ ਦਾ ਜਨਮ ਮਹਾਰਾਸ਼ਟਰ ਪ੍ਰਾਂਤ ਵਿਚ ਸੰਨ 1270 ਨੂੰ ਪਿੰਡ ਨਰਸੀ

ਬਾਮਨੀ ਜ਼ਿਲ੍ਹਾ ਸਿਤਾਰਾ ਵਿਚ ਹੋਇਆ ਸੀ। ਸਰੀਰ ਤਿਆਗਣ ਸਮੇਂ ਹਿੰਦੁਸਤਾਨ ਉਤੇ ਮੁਹੰਮਦ ਤੁਗਲਕ ਦਾ ਰਾਜ ਸੀ ਜੋ ਸੰਨ 1325 ਤੋਂ 1351 ਤੱਕ ਰਿਹਾ ਸੀ। ਨਾਮਦੇਵ ਜੀ ਦਾ ਇਸ਼ਾਰਾ ਤੁਗਲਕ ਖ਼ਾਨਦਾਨ ਵਲੋਂ ਹਿੰਦੂਆਂ ਉੱਤੇ ਕੀਤੇ ਜਾ ਰਹੇ ਜ਼ੁਲਮਾਂ ਦਾ ਭਰਪੂਰ ਵਰਣਨ ਹੈ। ਮੁਹੰਮਦ ਤੁਗ਼ਲਕ ਦਾ ਅਸਲੀ ਨਾਮ ਫਖ਼ੂਰੁਦੀਨ ਜੂਨਾ ਖਾਨ ਸੀ। ਮੈਕਾਲਿਫ਼ ਦੀ ਲਿਖਤ ਅਨੁਸਾਰ "ਨਾਮਦੇਵ ਜੀ ਇਕ ਵਾਰੀ ਆਪਣੇ ਇਕ ਮਿੱਤਰ ਗਿਆਨਦੇਵ ਨਾਲ ਹਿੰਦੂ ਤੀਰਥਾਂ ਤੇ ਤੀਰਥ ਕਰਨ ਆਏ ਸਨ। ਇਹ ਦੋਨੋਂ ਦਿੱਲੀ ਵੀ ਆਏ। ਉਸ ਵੇਲੇ ਦਿੱਲੀ ਤਖ਼ਤ ਉੱਤੇ ਮੁਹੰਮਦ ਤੁਗਲਕ ਦਾ ਰਾਜ ਸੀ। ਇਸੇ ਬਾਦਸ਼ਾਹ ਨੇ ਮੋਈ ਗਾਂ ਨੂੰ ਜਿਉਂਦੀ ਕਰਨ ਲਈ ਨਾਮਦੇਵ ਜੀ ਨੂੰ ਵੰਗਾਰਿਆ ਸੀ।"

ਦੂਸਰੇ ਪਾਸੇ ਜਨਮ ਸਾਖੀ "ਭਗਤ ਮਾਲ" ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਜੀ ਇਹ ਲਿਖਦੇ ਹਨ ਇਹ ਘਟਨਾ ਸੰਨ 1380 ਦੀ ਹੈ। ਜਿਸ ਬਾਦਸ਼ਾਹ ਨੇ ਨਾਮਦੇਵ ਜੀ ਨੂੰ ਕੈਦ ਕੀਤਾ ਸੀ ਉਸ ਦਾ ਨਾਮ ਪੈਰੋ ਦਿੱਤਾ ਗਿਆ ਹੈ। ਦਿੱਲੀ ਦੇ ਤਖ਼ਤ ਉੱਤੇ ਉਸ ਵੇਲੇ ਫੀਰੋਜ਼ਸ਼ਾਹ ਤੁਗਲਕ ਦਾ ਰਾਜ ਸੀ ਜੋ ਸੰਨ 1351 ਤੋਂ 1388 ਤੱਕ ਰਿਹਾ ਪਰੰਤੂ ਮੁਹੰਮਦ ਤੁਗ਼ਲਕ ਦਾ ਰਾਜ ਸੰਨ 1325 ਤੋਂ 1351 ਤੱਕ ਰਿਹਾ ਸੀ।

ਨਾਮਦੇਵ ਜੀ ਦਾ ਜਨਮ ਸ਼੍ਰੀ ਨਾਮਦੇਵ ਗਾਥਾ, ਜਿਸ ਨੂੰ ਮਹਾਰਾਸ਼ਟਰ ਸਰਕਾਰ ਨੇ ਛਾਪਿਆ ਪਦ ਨੰ: 1240 ਅਨੁਸਾਰ 26 ਅਕਤੂਬਰ 1270 ਵਾਲੇ ਦਿਨ ਹੋਇਆ ਸੀ ਅਤੇ ਜੋਤੀ-ਜੋਤਿ ਸਮਾਉਣ ਵੇਲੇ ਆਪ ਜੀ ਦੀ ਉਮਰ 80 ਸਾਲ ਦੀ ਸੀ। ਭਾਵ ਆਪ ਜੀ ਦਾ ਦਿਹਾਂਤ ਸੰਨ 1350 ਨੂੰ ਪੰਡਰਪੁਰ ਵਿਖੇ ਹੋਇਆ ਸੀ। ਪਰੰਤੂ ਆਪ ਜੀ ਦਾ ਇਕ ਪ੍ਰਸਿੱਧ ਗੁਰਦੁਆਰਾ ਘੁਮਾਣ ਜ਼ਿਲ੍ਹਾ ਗੁਰਦਾਸਪੁਰ (ਪੰਜਾਬ) ਵਿਖੇ ਵੀ ਹੈ ਜਿਸ ਨੂੰ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਬਣਾਇਆ ਸੀ। ਇਸ ਪਿੰਡ ਘੁਮਾਣ ਵਿਖੇ ਹਰ ਸਾਲ 2 ਮਾਘ ਨੂੰ ਭਾਰੀ ਮੇਲਾ ਲੱਗਦਾ ਹੈ।

ਹੁਣ ਅਸੀਂ ਇਹ ਦੇਖਣਾ ਹੈ ਕਿ ਇਨ੍ਹਾਂ 80 ਸਾਲਾਂ ਦੇ ਸਮੇਂ ਦੌਰਾਨ ਦਿੱਲੀ ਦੇ ਤਖ਼ਤ ਉੱਤੇ ਕੌਣ-ਕੌਣ ਰਾਜੇ ਮਹਾਰਾਜੇ ਜਾਂ ਬਾਦਸ਼ਾਹ ਹੋਏ ਸਨ।

1. ਪਹਿਲੋਂ ਸਾਨੂੰ ਗੁਲਾਮ ਖ਼ਾਨਦਾਨ ਤੋਂ ਚਲਣਾ ਹੋਵੇਗਾ। ਗਿਆਸ-ਉ-ਦੀਨ ਬਲਬਨ ਗੁਲਾਮ ਖ਼ਾਨਦਾਨ ਦਾ ਬਹੁਤ ਹੀ ਮਸ਼ਹੂਰ ਅਤੇ ਨਿਰਦਈ ਬਾਦਸ਼ਾਹ ਹੋਇਆ। ਇਹ ਅਲਤਮਸ਼ ਦਾ ਗੁਲਾਮ ਅਤੇ ਨਾਸਿਰੁ-ਉ-ਦੀਨ ਮਹਿਮੂਦ ਦਾ ਸਹੁਰਾ ਅਤੇ ਵਜ਼ੀਰ ਸੀ। ਇਸ ਦੀ ਮੌਤ ਸੰਨ 1286 ਵਿਚ ਹੋਈ ਸੀ। ਨਾਮਦੇਵ ਜੀ ਦਾ ਜਨਮ ਇਸੇ ਹੀ ਬਾਦਸ਼ਾਹ ਦੇ ਸਮੇਂ ਮਹਾਰਾਸ਼ਟਰ ਵਿਚ ਹੋਇਆ ਸੀ। ਇਹ ਇਕ ਬਹੁਤ ਹੀ ਮਹੱਤਵਪੂਰਨ ਘਟਨਾ ਸੀ ਕਿ ਗੁਲਾਮ ਖ਼ਾਨਦਾਨ ਦੇ ਰਾਜ ਸਮੇਂ ਇਕ ਮਹਾਨ ਚਿੰਤਕ ਅਤੇ ਰਹਿਬਰ ਪੈਦਾ ਹੋਇਆ ਸੀ। ਨਾਮਦੇਵ ਜੀ ਦਾ ਜਨਮ ਬਲਬਨ ਦੇ ਰਾਜ ਸਮੇਂ ਹੋਇਆ ਅਤੇ ਉਸ ਦੇ ਰਾਜ ਦੇ ਖ਼ਾਤਮੇ ਸਮੇਂ ਨਾਮਦੇਵ ਜੀ ਦੀ ਉਮਰ 16 ਸਾਲ ਦੀ ਸੀ।

2. ਗੁਲਾਮ ਖ਼ਾਨਦਾਨ ਦਾ ਅੰਤਿਮ ਬਾਦਸ਼ਾਹ ਮੁਇਜ਼ੱਦੀਨ ਕੈਕੂਬਾਦ ਸੀ। ਇਹ ਸੰਨ 1286 ਤੋਂ 1290 ਤੱਕ ਦਿੱਲੀ ਦੇ ਦਰਬਾਰ ਉੱਤੇ ਬੈਠਾ ਸੀ। ਇਹ ਬੰਗਾਲ ਦੇ ਸੂਬੇਦਾਰ ਬੁਗਰਾਖਾਨ ਦਾ ਪੁੱਤਰ ਅਤੇ ਗਿਆਸ-ਉ-ਦੀਨ ਬਲਬਨ ਦਾ ਪੋਤਰਾ ਸੀ। ਇਸ ਨੂੰ ਗੱਦੀਓਂ ਲਾਹਿਆ ਗਿਆ ਅਤੇ ਕਤਲ ਕੀਤਾ ਗਿਆ ਸੀ। ਕੈਕੂਬਾਦ ਗੁਲਾਮ ਖ਼ਾਨਦਾਨ ਦਾ ਆਖ਼ਰੀ/ਅੰਤਿਮ ਬਾਦਸ਼ਾਹ ਸੀ। ਨਾਮਦੇਵ ਜੀ ਦੀ ਇਸ ਰਾਜ ਸਮੇਂ ਉਮਰ 16 ਸਾਲ ਤੋਂ ਵੀਹ ਸਾਲ ਦੀ ਸੀ।

3. ਗੁਲਾਮ ਖ਼ਾਨਦਾਨ ਤੋਂ ਬਾਅਦ ਖਿਲਜੀ ਖਾਨਦਾਨ ਦਾ ਰਾਜ ਦਿੱਲੀ ਦਰਬਾਰ ਤੇ ਰਿਹਾ ਸੀ। ਜਲਾਲ-ਉ-ਦੀਨ ਫਿਰੋਜ ਖ਼ਿਲਜੀ ਸੰਨ 1290 ਤੋਂ ਲੈ ਕੇ ਸੰਨ 1296 ਤੱਕ ਦਿੱਲੀ ਦਰਬਾਰ ਦਾ ਹਾਕਿਮ ਸੀ। ਇਹ ਕਾਇਮ ਖਾਨ ਦਾ ਪੁੱਤਰ ਸੀ। ਨਾਮਦੇਵ ਮਹਾਰਾਜ ਦੀ ਫਿਰੋਜ਼ ਖਿਲਜੀ ਦੇ ਰਾਜ ਸਮੇਂ ਉਮਰ 20 ਸਾਲ ਤੋਂ ਲੈ ਕੇ 26 ਸਾਲ ਦੀ ਸੀ।

4. ਇਸ ਦੇ ਪਿੱਛੋਂ ਚੌਥਾ ਬਾਦਸ਼ਾਹ ਅਲਾਉ-ਦੀਨ ਖ਼ਿਲਜੀ ਸੀ। ਇਹ ਸੰਨ 1296 ਤੋਂ ਸੰਨ 1316 ਤੱਕ ਦਿੱਲੀ ਦਰਬਾਰ ਉੱਤੇ ਰਾਜ ਕਰਦਾ ਸੀ। ਇਹ ਜਲਾਲ-ਉ-ਦੀਨ ਖਿਲਜੀ ਦਾ ਭਤੀਜਾ ਅਤੇ ਜੁਆਈ ਸੀ। ਇਸ ਨੇ ਜਲਾਲ-ਉ-ਦੀਨ ਨੂੰ ਮਾਰ ਕੇ ਉਸ ਦਾ ਰਾਜ ਸੰਭਾਲਿਆ ਸੀ ਅਤੇ ਆਪਣੀ ਪਦਵੀ ਸਿਕੰਦਰ ਸਾਨੀ ਠਹਿਰਾਈ/ਰੱਖੀ ਸੀ। ਮੁਗ਼ਲ ਰਾਜ ਸਥਾਪਿਤ ਹੋਣ ਤੋਂ ਪਹਿਲਾਂ ਅਲਾਉ-ਦੀਨ-ਖਿਲਜੀ ਦੇ ਰਾਜ ਸਮੇਂ ਨਾਮਦੇਵ ਜੀ ਦੀ ਉਮਰ 26 ਸਾਲ ਤੋਂ ਲੈ ਕੇ 46 ਸਾਲ ਤੱਕ ਮਿੱਥੀ ਜਾਂਦੀ ਹੈ।

5. ਇਸ ਦੇ ਪਿੱਛੋਂ ਖਿਲਜੀ ਖ਼ਾਨਦਾਨ ਦਾ ਪੰਜਵਾਂ ਅਤੇ ਆਖ਼ਰੀ ਬਾਦਸ਼ਾਹ ਕੁਤਬ-ਉ-ਦੀਨ ਮੁਬਾਰਕ ਸ਼ਾਹ ਖਿਲਜੀ ਸੀ। ਇਹ ਅਲਾਉ-ਦੀਨ ਖਿਲਜੀ ਦਾ ਪੁੱਤਰ ਅਤੇ ਖਿਲਜੀ ਖ਼ਾਨਦਾਨ ਦਾ ਆਖ਼ਰੀ ਬਾਦਸ਼ਾਹ ਸੀ। ਇਸ ਦਾ ਰਾਜ ਦਿੱਲੀ ਦਰਬਾਰ ਉੱਤੇ ਸੰਨ 1316 ਤੋਂ ਲੈ ਕੇ ਸੰਨ 1320 ਤੱਕ ਰਿਹਾ ਸੀ। ਨਾਮਦੇਵ ਜੀ ਦੀ ਉਮਰ ਇਸ ਦੇ ਰਾਜ ਵੇਲੇ 46 ਤੋਂ ਲੈ ਕੇ 50 ਸਾਲ ਦੀ ਮਿਥੀ ਜਾਂਦੀ ਹੈ।

6. ਇਸ ਦੇ ਪਿੱਛੋਂ ਤੁਗਲਕ ਖ਼ਾਨਦਾਨ ਦਾ ਰਾਜ ਆਇਆ ਸੀ। ਇਸ ਦਾ ਪਹਿਲਾ ਬਾਦਸ਼ਾਹ ਗਿਆਸੁ-ਉ-ਦੀਨ ਤੁਗ਼ਲਕ ਸੀ। ਇਸ ਦਾ ਰਾਜ ਦਿੱਲੀ ਦਰਬਾਰ ਉੱਤੇ ਸੰਨ 1321 ਤੋਂ ਲੈ ਕੇ ਸੰਨ 1325 ਤੱਕ ਰਿਹਾ ਸੀ। ਇਹ ਗਿਆਸੁ-ਉ-ਦੀਨ ਬਲਬਨ ਦੇ ਤੁਗ਼ਲਕ ਗੁਲਾਮ ਦਾ ਇਕ ਹਿੰਦੂ ਜਟ ਇਸਤਰੀ ਦੇ ਪੇਟੋਂ ਪੈਦਾ ਹੋਇਆ ਸੀ। ਇਸ ਦਾ ਦੂਜਾ ਨਾਉਂ ਗਾਜ਼ੀ ਮਲਿਕ ਵੀ ਸੀ। ਇਹ ਪੰਜਾਬ ਦਾ ਸੂਬੇਦਾਰ ਵੀ ਰਿਹਾ ਸੀ। ਇਸ ਨੇ ਤੁਗ਼ਲਕ ਖ਼ਾਨਦਾਨ ਦਾ ਰਾਜ ਕਾਇਮ ਕੀਤਾ ਸੀ। ਨਾਮਦੇਵ ਜੀ ਦੀ ਉਮਰ ਇਸ ਬਾਦਸ਼ਾਹ ਦੇ ਰਾਜ ਕਾਇਮ ਹੋਣ ਅਤੇ ਖ਼ਤਮ ਹੋਣ ਤੱਕ 51 ਸਾਲ ਤੋਂ ਲੈ ਕੇ 55 ਸਾਲ ਤੱਕ ਮਿਥੀ ਜਾ ਸਕਦੀ ਹੈ।

7. ਇਸ ਦੇ ਪਿੱਛੋਂ ਤੁਗਲਕ ਖ਼ਾਨਦਾਨ ਦਾ ਸਭ ਤੋਂ ਵਧ ਮਸ਼ਹੂਰ ਅਤੇ ਬਦਨਾਮ ਬਾਦਸ਼ਾਹ ਮੁਹੰਮਦ ਸ਼ਾਹ ਤੁਗਲਕ ਹੋਇਆ ਸੀ। ਇਸ ਦਾ ਰਾਜ ਦਿੱਲੀ ਦਰਬਾਰ ਉੱਤੇ ਸੰਨ 1325 ਤੋਂ ਲੈ ਕੇ ਸੰਨ 1351 ਤਕ ਰਿਹਾ ਸੀ। ਇਹ ਗਿਆਸ-ਉ-ਦੀਨ ਤੁਗ਼ਲਕ ਦਾ ਪੁੱਤਰ ਸੀ। ਇਹ ਆਪਣੇ ਹੀ ਬਾਪ ਨੂੰ ਕਤਲ ਕਰਕੇ ਦਿੱਲੀ ਦਰਬਾਰ ਉੱਤੇ ਬੈਠਾ ਸੀ। ਇਸ ਦਾ ਅਸਲੀ ਨਾਮ ਫਖ਼ਰ-ਉ-ਦੀਨ ਜੂਨਾ ਖ਼ਾਨ ਸੀ। ਨਾਮਦੇਵ ਜੀ ਦੀ ਉਮਰ ਮੁਹੰਮਦ ਸ਼ਾਹ ਤੁਗਲਕ ਵੇਲੇ 55 ਸਾਲ ਤੋਂ ਲੈ ਕੇ 80 ਸਾਲ ਬਣਦੀ ਹੈ। ਨਾਮਦੇਵ ਜੀ ਨੇ ਆਪਣਾ ਪੰਜ ਭੂਤੀ ਸਰੀਰ ਸੰਨ 1350 ਵਿਚ ਪੰਡਰਪੁਰ ਵਿਚ ਤਿਆਗਿਆ ਸੀ।

---

1. ਫੁਟਨੋਟ :- ਨਾਮਦੇਵ ਜੀ ਬਾਰੇ ਗਿਆਨੀ ਖਜ਼ਾਨ ਸਿੰਘ ਨੇ ਇਕ ਪੁਸਤਕ ਲਿਖੀ। ਗਿਆਨੀ ਖਜ਼ਾਨ ਸਿੰਘ ਪੰਜਾਬੀ ਯੂਨੀਵਰਸਿਟੀ ਵਿਚ ਇਕ ਲੈਕਚਰਾਰ ਵਜੋਂ ਕੰਮ ਕਰਦੇ ਰਹੇ। ਗਿਆਨੀ ਖਜ਼ਾਨ ਸਿੰਘ ਨੇ ਲਿਖਿਆ ਹੈ "ਇਹ ਗਲ ਨਿਸ਼ਚਿਤ ਹੈ ਕਿ ਭਗਤ ਨਾਮਦੇਵ ਜੀ 55 ਸਾਲ ਦੀ ਉਮਰ ਵਿਚ ਪੰਜਾਬ ਆਏ 18 ਸਾਲ ਇੱਥੇ ਟਿਕ ਕੇ ਮੁੜ ਪੰਡਰਪੁਰ ਵਾਪਸ ਚਲੇ ਗਏ ਅਤੇ 7 ਸਾਲ ਹੋਰ ਰਹਿ ਕੇ ਭਾਵ ਜੀਉਂਦੇ ਰਹਿ ਕੇ 80 ਸਾਲ ਦੀ ਅਵੱਸਥਾ ਵਿੱਚ ਪੰਡਰਪੁਰ ਵਿਖੇ ਹੀ ਸੁਰਗਵਾਸ ਹੋਏ ਸਨ।

2. ਮੈਕਾਲਿਫ ਅਨੁਸਾਰ ਭਗਤ ਨਾਮਦੇਵ ਜੀ ਚੁਤਾਲੀ ਸਾਲ ਦੀ ਆਯੂ ਵਿੱਚ ਪੰਜਾਬ ਪਧਾਰੇ ਅਤੇ ਅਠਾਰਾਂ ਸਾਲ ਘੁਮਾਣ (ਗੁਰਦਾਸਪੁਰ) ਵਿਚ ਰਹੇ। ਇਨ੍ਹਾਂ ਦੀ ਪਵਿੱਤਰ ਸਿਮ੍ਰਤੀ ਵਿਚ ਇਕ ਸੁੰਦਰ ਦਰਬਾਰ ਹੈ। ਜਿਸਦੀ ਉਸਾਰੀ ਜੱਸਾ ਸਿੰਘ ਰਾਮਗੜ੍ਹੀਆ ਨੇ ਕੀਤੀ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਰਾਣੀ ਸਦਾ ਕੌਰ ਨੇ ਸਰੋਵਰ ਦੀ ਸੇਵਾ ਕੀਤੀ।

3. ਨਾਮਦੇਵ ਜੀ ਦੇ ਦਿਹਾਂਤ ਉਤੇ ਸ਼੍ਰੀਮਤੀ ਐਸ਼ ਮੁਤਾਤਕਰ ਨੇ ਆਪਣਾ ਇਕ ਲੇਖ ਲਿਖਿਆ ਜਿਸ ਦਾ ਸਿਰਲੇਖ ਸੰਤ ਸ਼ੋਮਣੀ ਸ਼੍ਰੀ ਨਾਮਦੇਵ ਜੀ ਹੈ। ਐਸ਼ ਮੁਤਾਤਕਰ ਲਿਖਦੀ ਹੈ ਕਿ ਨਾਮਦੇਵ ਜੀਵਨ ਵਿਚ ਜਿਤਨੀ ਅਧਿਆਤਮਿਕ ਉਚਾਈਆਂ ਉਤੇ ਪਹੁੰਚਦੇ ਗਏ ਉਤਨੇ ਹੀ ਝੁਕਦੇ ਗਏ। ਪੰਡਰਪੁਰ ਦੇ ਬਿਠੁੱਲ ਮੰਦਰ ਦੇ ਮਹਾਂਦੁਆਰ ਉਤੇ ਉਹਨਾਂ ਨੇ ਸਮਾਧੀ ਲਈ ਅਤੇ ਪੰਜ ਤਤ ਦਾ ਪੁਤਲਾ ਤਿਆਗਿਆ। ਉਹਨਾਂ ਦੀ ਇੱਛਾ ਅਨੁਸਾਰ ਉਸ ਹੀ ਜਗ੍ਹਾ ਉਤੇ ਉਹਨਾਂ ਦੀ ਸਮਾਧੀ ਉਤੇ ਇਕ ਪੌੜੀ ਬਣਾਈ ਗਈ ਹੈ ਜੋ ਨਾਮਦੇਵ ਦੀ ਸੀੜ੍ਹੀ ਕਹਾਉਂਦੀ ਹੈ

4. ਪੈਰੋ ਕੌਣ ਸੀ ? ਪੈਰੋ ਇਕ ਫਰਾਂਸੀਸੀ ਜਰਨੈਲ ਸੀ ਜਿਸ ਨੇ ਜਾਰਜ ਥਾਮਸ ਨੂੰ ਹਾਰ ਦੇਕੇ ਉਸ ਦੀ ਰਾਜਨੀਤਕ ਸ਼ਕਤੀ ਖਤਮ ਕਰ ਦਿਤੀ ਸੀ। ਪੈਰੋ-ਨਾਮੀ ਵਿਅਕਤੀ ਦਾ ਨਾਮਦੇਵ ਜੀ ਨਾਲ ਕੋਈ ਸੰਬੰਧ ਨਹੀਂ ਜੁੜਦਾ। ਇਸ ਲਈ ਮੈਂ ਪ੍ਰਿੰਸੀਪਲ ਸਾਹਿਬ ਸਿੰਘ ਨਾਲ ਸਹਿਮਤ ਨਹੀਂ ਹਾਂ। ਪੈਰੋ ਰਣਜੀਤ ਸਿੰਘ ਵੇਲੇ ਹੀ ਹੋਇਆ ਹੈ

5. ਸਲਾਮ ਸ਼ਬਦ ਮੁਸਲਮਾਨ ਬਾਦਸ਼ਾਹਾਂ ਲਈ ਵਰਤਿਆ ਜਾਦਾ ਸੀ ਨਾ ਕਿ ਹਿੰਦੂ ਜਾਂ ਸਿੱਖ ਰਾਜਿਆਂ ਜਾਂ ਮਹਾਰਾਜਿਆਂ ਲਈ।

6. ਮੈਂ ਮੈਕਾਲਿਫ ਨਾਲ ਵੀ ਬਿਲਕੁਲ ਸਹਿਮਤ ਨਹੀਂ ਹਾਂ ਕਿਉਂਕਿ ਉਸ ਨੇ ਲਿਖਿਆ ਹੈ ਕਿ ਨਾਮਦੇਵ ਜੀ ਚੁਤਾਲੀ ਸਾਲ ਦੀ ਉਮਰ ਵਿਚ ਪੰਜਾਬ ਆਏ। ਜਦੋਂ ਨਾਮਦੇਵ ਜੀ 46 ਸਾਲ ਦੇ ਸਨ ਤਾਂ ਉਸ ਵੇਲੇ ਅਲਾਉ-ਦੀਨ ਦਾ ਰਾਜ ਸੀ ਜੋ ਸੰਨ 1296 ਤੋਂ ਸੰਨ 1326 ਤਕ ਰਿਹਾ। ਅਸਲ ਵਿਚ ਨਾਮਦੇਵ ਜੀ ਸੰਨ 1327-29 ਦੇ ਵਿਚਕਾਰ ਪੰਜਾਬ ਆਏ ਅਤੇ ਦੇਵਗਿਰੀ/(ਦੌਲਤਾਬਾਦ) ਵਿਚ ਹੀ ਉਹਨਾਂ ਨੂੰ ਮਰੀ ਹੋਈ ਗਊ ਜਿਉਂਦੀ ਕਰਨ ਲਈ ਵੰਗਾਰਿਆ ਗਿਆ ਸੀ। ਇਸ ਦਾ ਸਬੂਤ ਇਹ ਹੈ ਕਿ ਨਾਮਦੇਵ ਜੀ ਦੀ ਮਾਤਾ ਵੀ ਉਸ ਵੇਲੇ ਉਥੇ ਹਾਜ਼ਰ ਸੀ ਜਿਵੇਂ "ਰੁਦਨ ਕਰੇ ਨਾਮੈ ਕੀ ਮਾਇ"। ਪੰਡਰਪੁਰ ਤੋਂ ਦੇਵਗਿਰੀ ਬਹੁਤ ਹੀ ਨਜ਼ਦੀਕ ਪੈਂਦੀ ਹੈ, ਪਰੰਤੂ ਦਿੱਲੀ ਬਹੁਤ ਦੂਰ ਹੈ। ਇਸ ਲਈ ਨਾਮਦੇਵ ਜੀ ਦੀ ਮਾਤਾ ਦਾ ਦਿੱਲੀ ਵਿਚ ਹਾਜ਼ਿਰ ਹੋਣਾ ਅਸੰਭਵ ਜਾਪਦਾ ਹੈ।

ਹੁਣ ਇਹ ਦੇਖਣਾ ਹੈ ਕਿ ਨਾਮਦੇਵ ਜੀ ਦੀ 55 ਸਾਲ ਦੀ ਉਮਰ ਵੇਲੇ ਦਿੱਲੀ ਦਰਬਾਰ ਅਤੇ ਸਾਰੇ ਭਾਰਤ ਉੱਤੇ ਕੌਣ ਰਾਜ ਕਰਦਾ ਸੀ। ਉਸ ਵੇਲੇ ਤੁਗਲਕ ਖ਼ਾਨਦਾਨ ਦਾ ਪਹਿਲਾ ਬਾਦਸ਼ਾਹ ਗਿਆਸੁ-ਉ-ਦੀਨ ਤੁਗਲਕ ਦਾ ਰਾਜ ਸੀ। ਇਸ ਦਾ ਰਾਜ ਦਿੱਲੀ ਦਰਬਾਰ ਉੱਤੇ ਸੰਨ 1321 ਤੋਂ ਲੈ ਕੇ ਸੰਨ 1325 ਤੱਕ ਰਿਹਾ ਸੀ। ਨਾਮਦੇਵ ਜੀ ਦੀ ਉਮਰ ਸੰਨ 1325 ਵਿਚ 55 ਸਾਲ ਦੀ ਸੀ। ਗਿਆਸ-ਉ-ਦੀਨ ਤੁਗਲਕ ਦਾ ਦੂਜਾ ਨਾਉਂ ਗਾਜ਼ੀ ਮਲਿਕ ਵੀ ਸੀ। ਇਹ ਪੰਜਾਬ ਦਾ ਸੂਬੇਦਾਰ ਵੀ ਰਿਹਾ ਸੀ। ਇਸ ਤੋਂ ਸਾਬਿਤ ਹੁੰਦਾ ਹੈ ਨਾਮਦੇਵ ਜੀ ਗਿਆਸ-ਉ-ਦੀਨ ਤੁਗਲਕ ਵੇਲੇ ਘੁਮਾਣ ਜ਼ਿਲ੍ਹਾ ਗੁਰਦਾਸਪੁਰ (ਪੰਜਾਬ) ਆਏ ਅਤੇ ਇੱਥੇ 18 ਸਾਲ ਸ਼ਾਂਤੀ ਪੂਰਵਕ ਬਿਤਾਏ।

ਦੂਸਰਾ ਮੱਤ ਇਹ ਵੀ ਮੰਨਿਆ ਜਾ ਸਕਦਾ ਹੈ ਕਿ ਮੁਹੰਮਦ ਸ਼ਾਹ ਤੁਗਲਕ ਨੇ ਨਾਮਦੇਵ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਮਸਤ ਹਾਥੀ ਅੱਗੇ ਸੁੱਟਿਆ ਸੀ। ਉਸ ਨੇ ਨਾਮਦੇਵ ਜੀ ਨੂੰ ਆਪਣੀ ਕਰਾਮਾਤ ਦਿਖਾਉਣ ਲਈ ਸਰੀਰਕ ਤਸੀਹੇ ਦਿੱਤੇ ਅਤੇ ਨਾਲ ਇਹ ਵੀ ਕਿਹਾ ਕਿ "ਦੇਖਉ ਤੇਰਾ ਹਰਿ ਬੀਠੁਲਾ।" ਇਹ ਪੱਕੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਇਹ ਘਟਨਾ ਸੰਨ 1327-1329 ਵਿਚ ਕਿਸੇ ਸਮੇਂ ਹੀ ਘਟੀ ਹੋਈ ਹੋਵੇਗੀ ਅਤੇ ਨਾਮਦੇਵ ਜੀ ਅੱਗੇ ਤੋਂ ਹੋਰ ਗੈਰ ਮਨੁੱਖੀ ਤਸੀਹੇ ਦੇ ਡਰ ਵੱਜੋਂ ਇਧਰ ਪੰਜਾਬ ਵਿਚ ਪਿੰਡ ਘੁਮਾਣ ਵਿਚ ਸ਼ਾਂਤੀ ਪੂਰਵਕ ਜੀਵਨ ਬਤੀਤ ਕੀਤਾ ਹੋਵੇਗਾ।

ਪ੍ਰੋ. ਸਾਹਿਬ ਸਿੰਘ ਜੀ ਨੇ ਆਪਣੀ ਪੁਸਤਕ ਭਗਤ-ਬਾਣੀ ਸਟੀਕ ਹਿੱਸਾ ਤੀਜਾ ਜੋ ਨਾਮਦੇਵ ਜੀ ਦੀ ਬਾਣੀ ਨਾਲ ਸੰਬੰਧ ਰੱਖਦੀ ਹੈ ਵਿਚ ਲਿਖਿਆ ਹੈ, "ਜਿਸ ਬਾਦਸ਼ਾਹ ਨੇ ਨਾਮਦੇਵ ਨੂੰ ਕੈਦ ਕੀਤਾ ਉਸ ਦਾ ਨਾਮ ਪੈਰੋ ਦਿੱਤਾ ਹੈ।"

ਉਪਰ ਦਿੱਤੇ ਜਾਂ ਲਿਖੇ ਸੱਤ ਬਾਦਸ਼ਾਹਾਂ ਵਿਚੋਂ ਕਿਸੇ ਦਾ ਵੀ ਨਾਮ ਪੈਰੋ ਨਹੀਂ ਸੀ। ਪੈਰੋ ਸ਼ਬਦ ਹਿੰਦੂ ਹੈ, ਮੁਸਲਮਾਨੀ ਨਾਮ ਨਹੀ। ਉਹ ਮੁਸਲਮਾਨ ਬਾਦਸ਼ਾਹ ਹੀ ਸੀ, ਜਿਸ ਨੇ ਨਾਮਦੇਵ ਨੂੰ ਮਰੀ ਗਊ ਜੀਉਂਦੀ ਕਰਨ ਲਈ ਗੈਰ ਮਨੁੱਖੀ ਸਰੀਰਕ ਤਸੀਹੇ ਦਿੱਤੇ ਸਨ। ਦੂਸਰਾ ਮੱਤ ਇਹ ਹੈ ਕਿ ਉਹ ਬਾਦਸ਼ਾਹ ਨਾਮਦੇਵ ਜੀ ਨੂੰ ਇਹ ਕਹਿੰਦਾ ਹੈ "ਕਾਜੀ ਮੁਲਾਂ ਕਰਹਿ ਸਲਾਮ ਇਨਿ ਹਿੰਦੂ ਮੇਰਾ ਮਲਿਆ ਮਾਨ"

( ਸ੍ਰੀ ਗੁਰੂ ਗ੍ਰੰਥ ਸਾਹਿਬ) ਪੰਨਾ 1165

ਇਸ ਤੋਂ ਸਾਬਿਤ ਹੁੰਦਾ ਹੈ ਕਿ ਪੈਰੋ ਨਾਮ ਦਾ ਕੋਈ ਰਾਜਾ ਨਹੀਂ ਸੀ ਸਗੋਂ ਮੁਹੰਮਦ ਤੁਗਲਕ ਹੀ ਸੀ। ਨਾਮਦੇਵ ਜੀ ਨੇ ਬਾਣੀ ਲਿਖੀ ਸੀ ਜਿਸ ਵਿਚੋਂ ਉਨ੍ਹਾਂ ਦੀ ਹੱਡ-ਬੀਤੀ ਸਾਫ ਅਤੇ ਸਪੱਸ਼ਟ ਨਜ਼ਰ ਆਉਂਦੀ ਹੈ। ਨਾਮਦੇਵ ਜੀ ਨੇ ਕੋਈ ਇਤਿਹਾਸ ਨਹੀਂ ਲਿਖਿਆ ਜਿਸ ਵਿਚ ਉਸ ਵੇਲੇ ਦੇ ਰਾਜੇ, ਮਹਾਰਾਜੇ ਜਾਂ ਬਾਦਸ਼ਾਹਾਂ ਦਾ ਨਾਮ ਦੇਣਾ ਜ਼ਰੂਰੀ ਸੀ। ਉਨ੍ਹਾਂ ਨੇ ਇਸ ਸ਼ਬਦ ਵਿਚ "ਸੁਲਤਾਨੁ' ਜਾਂ "ਬਾਦਸ਼ਾਹ" ਸ਼ਬਦ ਵਰਤਿਆ ਹੈ। ਸੁਲਤਾਨੁ ਜਾਂ ਬਾਦਸ਼ਾਹ ਸ਼ਬਦ ਮੁਸਲਮਾਨਾਂ, ਤੁਗਲਕਾਂ, ਪਠਾਣਾਂ, ਮੁਗਲਾਂ, ਖਿਲਜੀਆਂ ਵਿਚੋਂ ਜੋ ਬਾਦਸ਼ਾਹ ਨਵਾਬ ਜਾਂ ਸੁਲਤਾਨੁ ਹੋਏ ਹਨ, ਉਨ੍ਹਾਂ ਲਈ ਵਰਤਿਆ ਜਾਂਦਾ ਸੀ। ਨਾਮਦੇਵ ਜੀ ਨੇ ਇਸ ਸ਼ਬਦ ਵਿਚ ਉਸ ਵੇਲੇ ਦੇ ਰਾਜਨੀਤਕ ਜ਼ੁਲਮਾਂ ਵੱਲ ਇਸ਼ਾਰਾ ਕੀਤਾ ਹੈ ਕਿ ਉਹ ਕਿਸ-ਕਿਸ ਤਰੀਕੇ ਨਾਲ ਧਰਮ ਪਰਿਵਰਤਨ ਕਰਾਉਂਦੇ ਸਨ। ਨਾਮਦੇਵ ਜੀ ਅੱਗੇ ਵੀ ਮਰੀ ਹੋਈ

ਗਊ ਧਰ ਦਿੱਤੀ ਸੀ ਅਤੇ ਉਸ ਦੀ ਪ੍ਰੀਖਿਆ ਲਈ ਜਾ ਰਹੀ ਸੀ। ਨਾਮਦੇਵ ਜੀ ਭਾਂਵੇ ਹਿੰਦੂ ਧਰਮ ਦੇ ਪਾਂਡਿਆਂ ਕੋਲੋਂ ਸਤਾਏ ਗਏ ਸਨ, ਮੰਦਰ ਵਿਚੋਂ ਬਾਹੋਂ ਫੜ ਕੇ ਬਾਹਰ ਕੱਢੇ ਗਏ ਪਰੰਤੂ ਉਹ ਹਿੰਦੂ ਧਰਮ ਨੂੰ ਤਿਆਗ ਕੇ ਇਸਲਾਮ ਮਜ਼ਬ ਵਿਚ ਪਰਿਵਰਤਿਤ ਨਹੀਂ ਹੋਏ ਸਨ।

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਸ਼ਬਦ ਵਿਚ ਨਾਮਦੇਵ ਜੀ ਦੀ ਹੱਡ-ਬੀਤੀ ਅੰਕਿਤ ਹੈ। ਉਸ ਵੇਲੇ ਦੇ ਬਾਦਸ਼ਾਹ ਨੇ ਜੋ-ਜੋ ਜ਼ੁਲਮ, ਅੱਤਿਆਚਾਰ ਕੀਤੇ ਸਤਿਗੁਰ ਨਾਮਦੇਵ ਜੀ ਦੇ ਇਸ ਸ਼ਬਦ ਵਿਚ ਰੂਪਮਾਨ ਹਨ।

ਨਾਮਦੇਵ ਜੀ ਨੇ ਆਪਣੇ ਇਸ ਸ਼ਬਦ ਵਿਚ ਆਪਣੇ ਜੀਵਨ ਦੀ ਹੱਡ-ਬੀਤੀ ਅੰਕਿਤ ਕੀਤੀ ਹੈ। ਨਾਮਦੇਵ ਜੀ ਇਕ ਬ੍ਰਹਮਗਿਆਨੀ ਅਤੇ ਪੂਰਨ ਸੰਤ ਦੇ ਰੂਪ ਵਿਚ ਸਾਰੇ ਦੇਸ਼ ਵਿਚ ਪ੍ਰਸਿੱਧ ਹੋ ਚੁੱਕੇ ਸਨ। ਨਾਮਦੇਵ ਜੀ ਦੀ ਪ੍ਰੀਖਿਆ ਲੈਣ ਲਈ ਮੁਹੰਮਦ ਤੁਗਲਕ ਨੇ ਮੋਈ ਗਊ ਨੂੰ ਜੀਊਂਦੀ ਕਰਨ ਲਈ ਕੈਦ ਵਿਚ ਕਰ ਲਿਆ ਸੀ। ਕਈ ਸ਼ਰਧਾਵਾਨ ਵਿਅਕਤੀ ਇੱਥੇ ਇਹ ਪ੍ਰਸ਼ਨ ਕਰਦੇ ਹਨ ਕਿ ਕਿੱਥੇ ਮਹਾਰਾਸ਼ਟਰ ਦਾ ਸਤਾਰਾ ਜ਼ਿਲ੍ਹਾ ਅਤੇ ਪੰਡਰਪੁਰ ਉਸ ਦਾ ਇਕ ਛੋਟਾ ਜਿਹਾ ਪਿੰਡ, ਉਸ ਨੂੰ ਦਿੱਲੀ ਕਿਵੇਂ ਫੜਿਆ ਗਿਆ ਸੀ। ਇਸ ਬਾਰੇ ਇਹ ਵੀ ਸਪੱਸ਼ਟ ਤੌਰ ਤੇ ਕਿਹਾ ਜਾਂਦਾ ਹੈ ਕਿ ਮੁਹੰਮਦ ਤੁਗਲਕ ਨੂੰ ਮੂਰਖ ਬਾਦਸ਼ਾਹ ਕਰਕੇ ਜ਼ਿਆਦਾ ਜਾਣਿਆ ਜਾਂਦਾ ਹੈ। ਉਸ ਨੇ ਇਕ ਵਾਰੀ ਦਿੱਲੀ ਰਾਜਧਾਨੀ ਨੂੰ ਛੱਡ ਕੇ ਦੇਵਗਿਰੀ/ਦੌਲਤਾਬਾਦ ਨੂੰ ਆਪਣੀ ਰਾਜਧਾਨੀ ਬਣਾਇਆ ਸੀ ਅਤੇ ਸਾਰੇ ਅਹਿਲਕਾਰ ਅਤੇ ਦਿੱਲੀ ਨਿਵਾਸੀਆਂ ਨੂੰ ਦੌਲਤਾਬਾਦ। ਦੇਵਗਿਰੀ ਵਿਚ ਜਾ ਕੇ ਵਸਣ ਲਈ ਹੁਕਮ ਦਿੱਤਾ ਸੀ। ਜਦੋਂ ਉਥੇ ਵੀ ਉਸ ਨੂੰ ਇਹ ਮਾਫਿਕ ਨਾ ਬੈਠੀ ਤਾਂ ਫਿਰ ਸਾਰਿਆਂ ਨੂੰ ਮੁੜ ਦਿੱਲੀ ਆਉਣ ਲਈ ਹੁਕਮ ਦਿੱਤਾ ਸੀ। ਇਸ ਘਟਨਾ ਨਾਲ ਕਈ ਹਜ਼ਾਰ ਬੰਦੇ ਅਤੇ ਇਸਤਰੀਆਂ ਰਸਤੇ ਵਿਚ ਹੀ ਮਰ ਮੁੱਕ ਗਏ ਸਨ। ਹੋ ਸਕਦਾ ਹੈ ਕਿ ਉਸ ਦੌਰਾਨ ਜਾਂ ਇਸੇ ਸਮੇਂ ਵਿਚ ਮੁਹੰਮਦ ਤੁਗਲਕ ਦੇ ਕਿਸੇ ਅਹਿਲਕਾਰ ਦੇ ਕਹਿਣ ਤੇ ਨਾਮਦੇਵ ਜੀ ਨੂੰ ਫੜ ਕੇ ਬੰਨ੍ਹ ਲਿਆ ਹੋਵੇ ਅਤੇ ਮਰੀ ਹੋਈ ਗਊ ਜੀਉਂਦੀ ਕਰਨ ਲਈ ਵੰਗਾਰਿਆ ਹੋਵੇ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਸੁਲਤਾਨੁ (ਮੁਹੰਮਦ ਤੁਗਲਕ) ਨੇ ਨਾਮਦੇਵ ਜੀ ਨੂੰ ਪੁੱਛਿਆ ਕਿ ਐ ਨਾਮਦੇਵ ਸੁਣ ਮੈਂ ਤੇਰੇ ਰਾਮ ਤੇਰੇ ਇਸ਼ਟ ਦੇ ਕਾਰਨਾਮੇ ਦੇਖਣੇ ਚਾਹੁੰਦਾ ਹਾਂ। ਕਿਉਂਕਿ ਨਾਮਦੇਵ ਆਪਣੀ ਭਗਤੀ ਹਿੰਦੂ ਪੱਧਤੀ ਅਨੁਸਾਰ ਕਰਦੇ ਸਨ ਜਿਹੜੀ ਕਿ ਇਸਲਾਮ ਧਰਮ ਦੇ ਅਨੁਯਾਈਆਂ ਨੂੰ ਚੁੱਭਦੀ ਸੀ ॥੧॥ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਮੈਨੂੰ ਸੁਲਤਾਨੁ ਨੇ ਫੜ ਕੇ ਬੰਨ੍ਹ ਲਿਆ ਅਤੇ ਮੈਨੂੰ ਕਹਿਣ ਲੱਗਾ ਕਿ ਅੱਜ ਮੈਂ ਤੇਰਾ ਹਰੀ, ਤੇਰਾ ਬਿਠੁੱਲ ਦੇਖਣਾ ਚਾਹੁੰਦਾ ਹਾਂ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੈਨੂੰ ਕਿਹਾ ਗਿਆ ਕਿ ਹੇ ਨਾਮੇ ਇਹ ਮਰੀ ਹੋਈ ਗਊ ਜੀਂਊਦੀ ਕਰ ਨਹੀਂ ਤਾਂ ਤੇਰੀ ਗਰਦਨ ਉਤਾਰ ਕੇ ਤੈਨੂੰ ਇਸੇ ਹੀ ਜਗ੍ਹਾ ਉਤੇ ਮਾਰ ਦਿੱਤਾ ਜਾਵੇਗਾ ॥੨॥ ਇਸ ਸ਼ਬਦ ਦੇ ਤੀਸਰੇ ਅੰਗ

ਵਿਚ ਫਿਰ ਫੁਰਮਾਨ ਹੈ ਕਿ ਨਾਮਦੇਵ ਜੀ ਬਾਦਸ਼ਾਹ ਨੂੰ ਕਹਿੰਦੇ ਹਨ ਕਿ ਐ ਬਾਦਸ਼ਾਹ ਇਹ ਗੱਲ ਕਿਵੇਂ ਹੋ ਸਕਦੀ ਹੈ। ਕਦੇ ਕੋਈ ਮੋਇਆ ਹੋਇਆ ਵੀ ਜਿਉਂਦਾ ਹੋ ਸਕਦਾ ਹੈ ?॥੩॥ ਇਸ ਸ਼ਬਦ ਦੇ ਚੌਥੇ ਅੰਗ ਵਿਚ ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਮੇਰਾ ਕੀਤਾ ਹੋਇਆ ਕਦੀ ਵੀ ਕੁਝ ਨਹੀਂ ਹੋਣਾ ਜੋ ਕੁਝ ਹੋਣਾ ਹੈ ਉਸ ਰਾਮ ਦਾ ਹੀ ਕੀਤਾ ਹੋਇਆ ਹੋਣਾ ਹੈ। ਕਿਉਂਕਿ ਉਹ ਆਪੇ ਹੀ ਕਰਨ ਕਰਾਵਣਹਾਰ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਪੰਜਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਬਾਦਸ਼ਾਹ ਨੂੰ ਐਨੀ ਗਲ ਸੁਣ ਕੇ ਹੰਕਾਰ ਚੜ੍ਹ ਗਿਆ। ਗੁੱਸੇ ਵਿਚ ਲਾਲ-ਪੀਲਾ ਹੋ ਗਿਆ। ਨਾਮਦੇਵ ਜੀ ਨੇ ਇੱਥੇ ਰਾਮ ਸ਼ਬਦ ਦਾ ਪ੍ਰਯੋਗ ਕੀਤਾ ਹੈ ਜੋ ਕਿ ਹਿੰਦੂ ਧਰਮ ਦੇ ਦੇਵਤੇ ਦਾ ਨਾਮ ਹੈ। ਐਨੀ ਗਲ ਉੱਤੇ ਬਾਦਸ਼ਾਹ ਨੇ ਤਾਂ ਹੰਕਾਰ ਵਿਚ ਕ੍ਰੋਧਿਤ ਹੋਣਾ ਹੀ ਸੀ। ਬਾਦਸ਼ਾਹ ਨੇ ਮੇਰੇ ਉੱਤੇ ਬਹੁਤ ਹੀ ਵੱਡਾ ਹਾਥੀ ਚਾੜ੍ਹ ਦਿੱਤਾ ॥੫॥

ਨਾਮਦੇਵ ਜੀ ਇਸ ਸ਼ਬਦ ਦੇ ਛੇਂਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਹ ਦੇਖ ਕੇ ਮੇਰੀ ਮਾਂ ਰੋਣ ਲੱਗ ਪਈ ਅਤੇ ਮੈਨੂੰ ਕਹਿਣ ਲੱਗੀ ਕਿ ਹੇ ਬੱਚੇ, ਹੇ ਨਾਮੇ, ਤੂੰ ਰਾਮ ਦਾ ਨਾਮ ਜਪਣਾ ਛੱਡ ਦੇ ਅਤੇ "ਖੁਦਾਇ", ਖੁਦਾਇ ਕਹਿਣ ਲੱਗ ਪਉ। ਉਸ ਵੇਲੇ ਮੁਸਲਮਾਨ ਬਾਦਸ਼ਾਹਾਂ ਵਿਚ ਇਹ ਜਨੂਨ ਸੀ ਕਿ ਵੱਧ ਤੋਂ ਵੱਧ ਲੋਕਾਂ ਨੂੰ ਇਸਲਾਮ ਧਰਮ ਦੇ ਘੇਰੇ ਵਿਚ ਲਿਆਂਦਾ ਜਾਵੇ।

ਨਾਮਦੇਵ ਜੀ ਅੱਗੋਂ ਫਿਰ ਆਪਣੇ ਇਸ ਸ਼ਬਦ ਦੇ ਸੱਤਵੇਂ ਅੰਗ ਵਿਚ ਫਰਮਾਉਂਦੇ ਹਨ ਅਤੇ ਆਪਣੀ ਮਾਤਾ (ਗੋਨਾਬਾਈ) ਜੀ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਐ ਮਾਤਾ, ਨਾਂ ਤੂੰ ਮੇਰੀ ਮਾਂ ਹੈ ਅਤੇ ਨਾਂ ਹੀ ਮੈਂ ਤੇਰਾ ਪੁੱਤਰ ਹਾਂ। ਜੇਕਰ ਮੇਰਾ ਸਰੀਰ ਰੂਪੀ ਇਹ ਪਿੰਡ ਵੀ ਚਲਾ ਜਾਵੇ ਭਾਵ ਖ਼ਤਮ ਹੋ ਜਾਵੇ ਤਾਂ ਵੀ ਮੈਂ ਪਰਮਾਤਮਾ ਦੇ, ਹਰੀ ਦੇ ਗੁਣ ਗਾਉਣ ਤੋਂ ਕਦੇ ਵੀ ਹਟ ਨਹੀਂ ਸਕਦਾ। ਭਾਵ ਮੈਂ ਪਰਮਾਤਮਾ ਦੇ ਹੀ ਹਮੇਸ਼ਾਂ ਗੁਣ ਗਾਉਂਦਾ ਰਹਾਂਗਾ ॥੭॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਅੱਠਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਗਜਿੰਦ (ਹਾਥੀ) ਆਪਣੇ ਸੁੰਡ ਨਾਲ ਮੈਨੂੰ ਚੋਟਾਂ ਮਾਰਦਾ ਸੀ। ਜਿਵੇਂ-ਜਿਵੇਂ ਗਜਿੰਦ (ਹਾਥੀ) ਆਪਣੀ ਸੁੰਡ ਨਾਲ ਮੈਨੂੰ ਚੋਟਾਂ ਮਾਰਦਾ ਸੀ ਤਾਂ ਮੈਂ ਹਰੀ ਦੀ ਓਟ ਲਈ ਆਪਣੇ ਮੁਖਾਰ-ਬਿੰਦ ਵਿਚੋਂ ਉਚਾਰ ਰਿਹਾ ਸੀ। ਮੈਂ ਆਪਣੇ ਹਰੀ ਦੀ ਓਟ ਲਈ ਅਰਦਾਸ ਕਰਦਾ ਸੀ।

ਨਾਮਦੇਵ ਜੀ ਇਸ ਸ਼ਬਦ ਦੇ ਨੌਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਬਾਦਸ਼ਾਹ (ਮੁਹੰਮਦ ਤੁਗਲਕ) ਆਪਣੇ ਮਨ ਵਿਚ ਇਹ ਸੋਚਾਂ ਸੋਚ ਰਿਹਾ ਹੈ ਕਿ ਕਾਜ਼ੀ ਮੁੱਲਾਂ-ਮੁਲਾਣੇ ਸਾਰੇ ਹੀ ਮੈਨੂੰ ਸਲਾਮ ਕਰਦੇ ਹਨ ਪਰੰਤੂ ਇਸ ਹਿੰਦੂ "ਨਾਮੇ" ਨੇ ਮੇਰਾ ਸਾਰਾ ਹੀ ਮਾਣ ਤੋੜ ਦਿੱਤਾ ਹੋਇਆ ਹੈ ॥੯॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੱਸਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਬਾਦਸ਼ਾਹ ਪਾਸ ਆਏ ਅਤੇ ਬੇਨਤੀ ਕੀਤੀ ਕਿ ਹੇ ਬਾਦਸ਼ਾਹ ਸਾਡੀ ਇਕ ਬੇਨਤੀ ਸੁਣੋ। ਨਾਮਦੇਵ ਨੂੰ ਛੱਡ ਦਿੱਤਾ ਜਾਵੇ ਭਾਂਵੇਂ ਇਸ ਦੇ ਬਰਾਬਰ ਦਾ ਸੋਨਾ ਲੈ ਲਿਆ ਜਾਵੇ ॥੧੦॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਗਿਆਰਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਸੁਲਤਾਨੁ ਨੇ ਇਕੱਠੇ ਹੋਏ ਲੋਕਾਂ ਨੂੰ ਇਹ ਕਹਿ ਕੇ ਹੁਕਮ ਕੀਤਾ ਕਿ ਜੇਕਰ ਧਨ ਦੌਲਤ ਜਾਂ ਰਿਸ਼ਵਤ ਲਵਾਂ ਤਾਂ ਮੈਂ ਨਰਕਾਂ ਦਾ ਭਾਗੀ ਹੋਵਾਂਗਾ। ਜੇਕਰ ਮੈਂ ਇਸ ਤਰ੍ਹਾਂ ਹੀ ਕਰਦਾ ਰਿਹਾ ਤਾਂ ਮੈਂ ਦੁਨੀਆਂ ਵਿਚੋਂ ਮਾਇਆ ਹੀ ਇਕੱਠੀ ਕਰਦਾ ਰਹਾਂਗਾ ਅਤੇ ਮੈਂ ਆਪਣਾ ਦੀਨ ਇਮਾਨ ਹੀ ਖ਼ਤਮ ਕਰ ਲਵਾਂਗਾ। ਇਸਲਾਮ ਧਰਮ ਵਿਚ ਜ਼ੋਰ ਅਜ਼ਮਾਈ ਨਾਲ ਹੀ ਧਰਮ ਪ੍ਰਚਾਰਿਆ ਜਾ ਰਿਹਾ ਸੀ। ਇਸ ਲਈ ਮੁਹੰਮਦ ਤੁਗਲਕ ਵੀ ਨਾਮਦੇਵ ਜੀ ਨੂੰ ਇਸਲਾਮ ਧਰਮ ਅਪਨਾਉਣ ਲਈ ਮਜਬੂਰ ਕਰ ਰਿਹਾ ਸੀ ॥੧੧॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਬਾਰ੍ਹਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਮੇਰੇ ਪੈਰਾਂ ਵਿਚ ਬੇੜੀਆਂ ਪਾ ਕੇ ਮੈਨੂੰ ਬੰਨ੍ਹਿਆ ਹੋਇਆ ਸੀ ਪਰੰਤੂ ਮੈਂ ਫਿਰ ਵੀ ਹੱਥਾਂ ਨਾਲ ਤਾਲ ਦੇ-ਦੇ ਕੇ ਉਸ ਗੋਪਾਲ ਦੇ ਗੁਣ ਗਾ ਰਿਹਾ ਸੀ। ਨਾਮਦੇਵ ਜੀ ਉਸ ਬ੍ਰਹਮ ਗਿਆਨੀ ਦੀ ਸੱਚੀ ਅਵਸਥਾ ਵਿਚ ਪਹੁੰਚ ਚੁੱਕੇ ਸਨ ਜਿੱਥੇ ਜਾ ਕੇ ਕਿਸੇ ਕਿਸਮ ਦਾ ਡਰ, ਭਉ, ਖੌਫ਼ ਨਹੀਂ ਰਹਿੰਦਾ ॥੧੨॥

ਪੂਰਨ ਬ੍ਰਹਮ ਗਿਆਨੀ ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੇਰਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਗੰਗਾ ਅਤੇ ਯੁਮਨਾ ਭਾਂਵੇਂ ਉਲਟੀਆਂ ਵਗਣ ਲੱਗ ਪੈਣ ਭਾਵ ਸਾਰੀ ਸ੍ਰਿਸ਼ਟੀ ਦੇ ਕੰਮ ਉਲਟੇ ਹੋਣ ਲੱਗ ਪੈਣ ਤਾਂ ਵੀ ਮੈਂ ਹਰੀ ਦੇ ਹੀ ਗੁਣ ਗਾਉਂਦਾ ਰਹਾਂਗਾ। ਇਸ ਦਾ ਭਾਵ ਇਹ ਹੈ ਕਿ ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਕਿਸੇ ਜ਼ੁਲਮ ਦੇ ਦਬਾਉ ਹੇਠ ਆ ਕੇ ਕਦੇ ਵੀ ਖ਼ੁਦਾ-ਖ਼ੁਦਾ ਨਹੀਂ ਕਹਾਂਗਾ ਭਾਵ ਇਸਲਾਮ ਧਰਮ ਨੂੰ ਕਦੇ ਵੀ ਮਨਜ਼ੂਰ ਨਹੀਂ ਕਰਾਂਗਾ ॥੧੩॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਦਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਬਾਦਿਸ਼ਾਹ ਨੇ ਮੈਨੂੰ, ਗਊ ਨੂੰ ਜਿਉਂਦੀ ਕਰਨ ਲਈ ਇਕ ਪਹਿਰ ਦੀ ਮੋਹਲਤ ਦਿੱਤੀ ਹੋਈ ਸੀ। ਦਿਨ ਰਾਤ ਅੱਠ ਪਹਿਰ ਦੇ ਹੁੰਦੇ ਹਨ। ਭਾਵ ਚੌਵੀ ਘੰਟੇ ਜੋ ਹੁੰਦੇ ਹਨ ਉਨ੍ਹਾਂ ਨੂੰ ਅੱਠ ਨਾਲ ਵੰਡਿਆ ਜਾਵੇ ਤਾਂ ਤਿੰਨ ਘੰਟੇ ਇਕ ਪਹਿਰ ਦੇ ਹੁੰਦੇ ਹਨ। ਤਿੰਨ ਘੰਟਿਆਂ ਵਿਚੋਂ ਜਦੋਂ ਸੱਤ ਹਿੱਸੇ ਬੀਤ ਗਏ ਤਾਂ ਉਸ ਵੇਲੇ ਤਕ ਨਾਮਦੇਵ ਜੀ ਦਾ ਤ੍ਰਿਭਵਣ, ਤ੍ਰਿਲੋਕੀ ਦਾ ਮਾਲਕ ਤਿੰਨ ਲੋਕਾਂ ਦਾ ਮਾਲਕ (ਅਕਾਸ਼, ਪਤਾਲ ਅਤੇ ਸਵਰਗ) ਦਾ ਮਾਲਕ ਅਜੇ ਤੱਕ ਵੀ ਨਹੀਂ ਬਹੁੜਿਆ ਸੀ ॥੧੪॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਪੰਦਰਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਵੇਲੇ ਕੇਵਲ ਇਕ ਘੜੀ ਭਾਵ 15 ਕੁ ਮਿੰਟ ਦਾ ਸਮਾਂ ਰਹਿ ਗਿਆ ਸੀ ਤਾਂ ਉਸ ਵੇਲੇ ਖੰਭਾਂ ਦੇ ਫੜਕਣ ਦੀ ਅਵਾਜ਼ ਆਈ। ਗਰੁੜ ਤੇ ਸਵਾਰ ਹੋ ਕੇ ਵਿਸ਼ਨੂੰ ਭਗਵਾਨ ਆਪਣੇ ਭਗਤ ਦੀ ਰੱਖਿਆ ਲਈ ਆ ਪਹੁੰਚੇ ॥੧੫॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਸੋਲਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਆਪਣੇ ਭਗਤ ਦੀ ਰੱਖਿਆ ਕਰਨ ਲਈ ਗਰੁੜ ਉੱਤੇ ਸਵਾਰ ਹੋ ਕੇ ਆਪ ਗੋਪਾਲ ਜੀ ਆ ਪਹੁੰਚੇ ॥੧੬॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਸਤਾਰਵੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ

ਹੇ ਨਾਮਦੇਵ ਜੇਕਰ ਤੂੰ ਕਹੇ ਤਾਂ ਇਹ ਧਰਤੀ ਇਕੋਡੀ ਭਾਵ ਟੇਡੀ ਕਰਦਿਆਂ, ਜੇਕਰ ਤੂੰ ਕਹੇ ਤਾਂ ਇਸ ਨੂੰ ਫੜ ਕੇ ਉਲਟਾ ਦਿਆਂ, ਜੇਕਰ ਤੂੰ ਕਹੇਂ ਤਾਂ ਮੋਈ ਗਊ ਨੂੰ ਜੀਊਂਦੀ ਕਰ ਦਿਆਂ ਤਾਂ ਇੱਥੇ ਦੇਖਣ ਵਾਲਿਆਂ ਦੀ ਤਸੱਲੀ ਵੀ ਹੋ ਜਾਵੇ। ਨਾਮਦੇਵ ਜੀ ਦਾ ਇਸ ਸ਼ਬਦ ਵਿਚ ਇਹ ਅਠਾਰਵਾਂ ਅੰਗ ਹੈ ॥੧੮॥

ਨਾਮਦੇਵ ਜੀ ਫਿਰ ਇਸ ਸ਼ਬਦ ਦੇ ਉੱਨੀਵੇਂ ਅੰਗ ਵਿਚ ਫਰਮਾਉਂਦੇ ਹਨ ਕਿ ਮੈਂ ਆਪਣੇ ਇਸ਼ਟ ਨੂੰ ਪ੍ਰਣਾਮ ਕੀਤਾ ਅਤੇ ਮੈਂ ਇਕੱਠੇ ਹੋਏ ਲੋਕਾਂ ਨੂੰ ਬੇਨਤੀ ਕੀਤੀ ਕਿ ਗਊ ਨੂੰ ਰੱਸੀ ਨਾਲ ਲੱਤਾਂ ਬੰਨ੍ਹ ਕੇ ਨਿਆਣਾ ਪਾ ਦਿਉ ਅਤੇ ਵੱਛਾ ਛੱਡ ਕੇ ਗਊ ਦਾ ਦੁੱਧ ਚੋ ਲਿਆ ਸੀ ॥੧੯॥

ਨਾਮਦੇਵ ਜੀ ਇਸ ਸ਼ਬਦ ਦੇ ਵੀਹਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਦੁੱਧ ਚੋ ਕੇ ਜਦੋਂ ਮਟਕੀ ਭਰ ਗਈ ਤਾਂ ਉਹ ਲੈ ਕੇ ਬਾਦਸ਼ਾਹ, ਸੁਲਤਾਨੁ (ਮੁਹੰਮਦ ਤੁਗਲਕ) ਅੱਗੇ ਜਾ ਕੇ ਰੱਖ ਦਿੱਤੀ ॥੨੦॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਬਾਦਸ਼ਾਹ ਇਹ ਦੇਖ ਕੇ ਆਪਣੇ ਮਹਿਲਾਂ ਵਿਚ ਚਲਾ ਗਿਆ ਅਤੇ ਉਸ ਉੱਤੇ ਪਰਮਾਤਮਾ ਵਲੋਂ ਇਕ ਬਹੁਤ ਹੀ ਔਖੀ ਘੜੀ, ਔਖਾ ਵਕਤ ਆ ਗਿਆ। ਉਹ ਕਿਸੇ ਧਰਮ ਸੰਕਟ ਵਿਚ ਪੈ ਗਿਆ ॥੨੦॥

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਬਾਦਸ਼ਾਹ ਨੇ, ਸੁਲਤਾਨੁ ਨੇ ਆਪਣੇ ਕਾਜ਼ੀਆਂ ਅਤੇ ਮੌਲਵੀਆਂ ਰਾਹੀਂ ਬੇਨਤੀ ਕਰਕੇ ਮੈਨੂੰ ਸੁਨੇਹਾ ਭੇਜਿਆ ਕਿ ਹੇ ਹਿੰਦੂ ਮੈਨੂੰ ਬਖ਼ਸ਼ ਲੈ, ਮੈਨੂੰ ਮਾਫ਼ ਕਰ ਦੇ। ਮੈਂ ਤੇਰੀ ਇਕ ਗਊ ਹੀ ਹਾਂ। ਬਾਦਸ਼ਾਹ ਦਾ ਨਾਮਦੇਵ ਜੀ ਨੂੰ ਫਰਮਾਨ ਸੀ ਕਿ ਜੋ ਤੂੰ ਹੁਕਮ ਦੇਂਵੇਗਾਂ ਮੈਂ ਉਹੀ ਕਰਾਂਗਾਂ ॥੨੨॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੈਂ ਬਾਦਸ਼ਾਹ ਨੂੰ ਕਿਹਾ ਕਿ ਬਾਦਸ਼ਾਹ ਸੁਣ ਮੈਨੂੰ ਇਕ ਤਸੱਲੀ ਦੁਆ ਦੇਹ, ਮੈਨੂੰ ਭਰੋਸਾ ਦੁਆ, ਇਕ ਇਕਰਾਰ ਕਰ ॥੨੩॥

ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਇਸ ਤਸੱਲੀ ਬਖ਼ਸ਼ ਦਾ ਇਹੋ ਹੀ ਮਾਪਦੰਡ (ਪੈਮਾਨਾ) ਹੋਵੇਗਾ ਕਿ ਤੂੰ ਅੱਗੇ ਤੋਂ ਸੱਚ ਉੱਤੇ ਅਤੇ ਅੱਛੇ ਸੁਭਾਅ ਵਿਚ ਹੀ ਰਹੇਂਗਾ ਅਤੇ ਆਪਣੀ ਜ਼ਿੰਦਗੀ ਸ਼ੁਭ ਅਮਲਾਂ ਵਿਚ ਗੁਜ਼ਾਰੇਂਗਾ। ਨਾਮਦੇਵ ਜੀ ਮਹੁੰਮਦ ਤੁਗਲਕ ਨੂੰ ਕਹਿ ਕੇ ਸਮਝਾਉਂਦੇ ਹਨ ਕਿ ਸ਼ੀਲ ਦੀ ਜ਼ਿੰਦਗੀ ਭਾਵ ਪਵਿੱਤਰ ਧਰਮ ਦੀ ਪਾਲਣਾ ਕਰਨੀ, ਸਭ ਨਾਲ ਨਿਮਰਤਾ ਰੱਖਣੀ, ਸ਼ਾਂਤੀ ਸੁਭਾ ਵਿਚ ਰਹਿਣਾ।੨੪॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਪੱਚੀਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਸਾਰੇ ਹਿੰਦੂ ਮਿਲ ਕੇ ਨਾਮਦੇਵ ਜੀ ਪਾਸ ਆਏ, ਕਿਉਂਕਿ ਉਹ ਇਹ ਕੌਤਕ ਦੇਖਕੇ ਹੈਰਾਨ ਹੋ ਚੁੱਕੇ ਸਨ ਅਤੇ ਨਾਮਦੇਵ ਜੀ ਨੂੰ ਆਖਣ ਲੱਗੇ ਤੇ ਸਾਰੇ ਸ਼ਹਿਰ ਵਿਚ ਅਤੇ ਹਰ ਘਰ ਵਿਚ

---

ਨੋਟ : ਸ਼ੀਲ ਤੋਂ ਭਾਵ ਸ਼ਿਸ਼ਟਾਚਾਰ, ਭਲਮਾਨਸਊ ਹੈ।

ਨੋਟ: ਹੋ ਸਕਦਾ ਹੈ ਕਿ ਨਾਮਦੇਵ ਜੀ ਨੇ ਇਹ ਸ਼ੀਲ ਦਾ ਸ਼ਬਦ ਮਹਾਤਮਾ ਬੁੱਧ ਦੇ ਪੰਜ ਸ਼ੀਲ ਵਿਚੋਂ ਲਿਆ ਹੋਵੇ। ਕਿਉਂਕਿ ਮੁਸਲਮਾਨਾਂ ਦੀ ਆਮਦ ਤੋਂ ਪਹਿਲਾਂ ਹਿੰਦ ਵਿਚ ਬੁੱਧ ਧਰਮ ਦਾ ਕਾਫ਼ੀ ਪ੍ਰਭਾਵ ਸੀ ॥੨੪॥

ਨਾਮਦੇਵ ਜੀ ਦੀਆਂ ਹੀ ਗੱਲਾਂ ਹੋ ਰਹੀਆਂ ਹਨ ਕਿ ਸਾਰੇ ਇਹੋ ਹੀ ਕਹਿੰਦੇ ਹਨ ਕਿ ਜੇਕਰ ਐਤਕੀਂ ਨਾਮਦੇਵ ਜੀ ਪਾਸੋਂ ਗਊ ਜੀਊਂਦੀ ਨਾ ਹੁੰਦੀ ਤਾਂ ਨਾਮਦੇਵ ਜੀ ਦਾ ਕੋਈ ਇਤਬਾਰ, ਕੋਈ ਭਰੋਸਾ ਨਹੀਂ ਰਹਿਣਾ ਸੀ ॥੨੫,੨੬ ॥

ਨਾਮਦੇਵ ਜੀ ਦਾ ਅੱਗੋਂ ਫਿਰ ਫਰਮਾਨ ਹੈ ਕਿ ਮੇਰੀ ਕੀਰਤਿ, ਮੇਰੀ ਇੱਜ਼ਤ ਇਸ ਸੰਸਾਰ ਵਿਚ ਰਹਿ ਗਈ। ਸਾਰੇ ਲੋਕਾਂ ਨੂੰ ਇਹ ਜਸ ਸੁਣ ਕੇ ਇੱਜਤ ਹੁੰਦੀ ਦੇਖ ਕੇ ਨਿੰਦਕਾ ਨੂੰ ਬਹੁਤ ਹੀ ਦੁੱਖ ਅਤੇ ਕਲੇਸ਼ ਹੋਇਆ ਸੀ ਕਿਉਂਕਿ ਉਹ ਨਿੰਦਕ, ਉਹ ਕਲੇਸ਼ ਕਰਨ ਵਾਲੇ ਵਿਅਕਤੀ ਇਹ ਨਹੀਂ ਜਾਣਦੇ ਸਨ ਕਿ ਮੇਰੇ ਅਤੇ ਪਰਮਾਤਮਾ ਵਿਚ ਕੋਈ ਵੀ ਫਰਕ ਨਹੀਂ ਹੈ। **ਨਾਮੇ ਨਾਰਾਇਣ ਨਾਹੀ ਭੇਦ**। ਨਾਮਦੇਵ ਜੀ ਦਾ ਪਰਮਾਤਮਾ ਉਸ ਨਾਲ ਅੰਗ ਸੰਗ ਰਹਿੰਦਾ ਹੈ।

## ਭਾਵ ਅਰਥ

ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਹਿਲੀ ਉਦਾਸੀ ਵੇਲੇ ਜਦੋਂ ਭਾਰਤ ਦਾ ਪੈਦਲ ਚੱਕਰ ਲਾਇਆ ਤਾਂ ਇਸ ਉਦਾਸੀ ਨੂੰ ਪੂਰੇ ਅੱਠ ਸਾਲ ਲੱਗੇ ਸਨ। ਇਸ ਉਦਾਸੀ ਵੇਲੇ ਆਪ ਬੰਗਾਲ ਆਸਾਮ ਅਤੇ ਮਦਰਾਸ ਵੀ ਗਏ, ਇਸ ਤੋਂ ਪਿੱਛੋਂ ਸੰਗਲਾ ਦੀਪ ਵਿਚ ਵੀ ਗਏ। ਵਾਪਸੀ ਤੇ ਮਹਾਰਾਸ਼ਟਰ ਦੇ ਬੰਬਈ ਵਿਚੋਂ ਹੁੰਦੇ ਹੋਏ ਸਤਾਰਾ ਜ਼ਿਲ੍ਹਾ ਪਿੰਡ ਨਰਸੀ ਬਾਮਨੀ ਵੀ ਗਏ ਅਤੇ ਉਥੋਂ ਨਾਮਦੇਵ ਜੀ ਦੀ ਅਤੇ ਤ੍ਰਿਲੋਚਨ ਜੀ ਦੀ ਬਾਣੀ ਇਕੱਠੀ ਕਰਕੇ ਲਿਖ ਕੇ ਲਿਆਏ ਸਨ। ਨਾਮਦੇਵ ਜੀ ਮਹਾਰਾਜ ਨੇ ਇਸ ਸ਼ਬਦ ਬਾਣੀ ਵਿਚ ਆਪਣੀ ਹੱਡ-ਬੀਤੀ ਬਿਆਨ ਕੀਤੀ ਹੈ ਜਿਸ ਨੂੰ ਬਹੁਤ ਹੀ ਸੁੰਦਰ ਤਰੀਕੇ ਨਾਲ ਕਲਮ ਬੰਦ ਕੀਤਾ। ਇਸ ਸ਼ਬਦ ਵਿਚ ਨਾਮਦੇਵ ਜੀ ਨੇ ਮੁਹੰਮਦ ਤੁਗਲਕ ਦੀ ਧਾਰਮਿਕ ਕੱਟੜਤਾ ਬਿਆਨ ਕੀਤੀ ਹੈ ਕਿ ਉਹ ਉਸ ਸਮੇਂ ਕਿਸ-ਕਿਸ ਤਰੀਕੇ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾ ਰਿਹਾ ਸੀ। ਮੁਹੰਮਦ ਤੁਗਲਕ ਨਾਮਦੇਵ ਨੂੰ ਜਾਨੋਂ ਮਾਰਨ ਦੇ ਡਰਾਵੇ ਦੇ ਕੇ ਆਪਣੇ ਇਸਲਾਮ ਧਰਮ ਵਿਚ ਲਿਆਉਣਾ ਚਾਹੁੰਦਾ ਸੀ। ਨਾਮਦੇਵ ਜੀ ਦੀ ਮਾਤਾ ਗੋਨਾਬਾਈ ਵੀ ਨਾਮਦੇਵ ਜੀ ਨੂੰ ਇਹ ਕਹਿ ਕੇ ਸਮਝਾਉਂਦੀ ਹੈ ਕਿ ਰਾਮ, ਰਾਮ ਕਹਿਣਾ ਛੱਡ ਕੇ ਖੁਦਾਇ-ਖੁਦਾਇ ਕਿਹਾ ਜਾਵੇ, ਪਰੰਤੂ ਨਾਮਦੇਵ ਜੀ ਆਪਣੇ ਇਸ਼ਟ ਦੇ ਪੱਕੇ ਅਤੇ ਦ੍ਰਿੜ੍ਹ ਵਿਸ਼ਵਾਸ਼ ਵਾਲੇ ਸਨ। ਉਹ ਆਪਣੀ ਮਾਤਾ ਜੀ ਨੂੰ ਇਹ ਕਹਿ ਕੇ ਸਮਝਾਉਂਦੇ ਹਨ ਕਿ ਮੇਰਾ ਸਰੀਰ ਰੂਪੀ ਪਿੰਡ ਭਾਵੇਂ ਚਲਾ ਜਾਵੇ ਪਰੰਤੂ ਮੈਂ ਹਰੀ ਦੇ ਗੁਣ ਗਾਉਣ ਤੋਂ ਨਹੀਂ ਹਟ ਸਕਦਾ। ਅਖ਼ੀਰ ਵਿਚ ਮੋਈ ਹੋਈ ਗਊ ਵੀ ਜੀਊਂਦੀ ਹੋ ਗਈ। ਮੁਹੰਮਦ ਤੁਗਲਕ ਨੇ ਨਾਮਦੇਵ ਜੀ ਪਾਸੋਂ ਮਾਫ਼ੀ ਵੀ ਮੰਗੀ ਅਤੇ ਅੱਛੇ ਕਰਮਾਂ ਉੱਤੇ ਚੱਲਣ ਦਾ ਵਿਸ਼ਵਾਸ ਵੀ ਦੁਆਇਆ ਸੀ। ਨਾਮਦੇਵ ਜੀ ਦਾ ਨਾਰਾਇਣ ਸਦਾ ਉਨ੍ਹਾਂ ਦੇ ਅੰਗ-ਸੰਗ ਰਹਿੰਦਾ ਸੀ। ਇਸ ਲਈ ਨਾਮੇ ਨਾਰਾਇਣ ਨਾਹੀ ਭੇਦ ਲਿਖਿਆ ਹੈ।

## ਰਾਗੁ ਭੈਰਉ ਘਰੁ ੨
## ਜਉ ਗੁਰਦੇਉ ਤ ਮਿਲੈ ਮੁਰਾਰਿ

**ਮੂਲ ਸ਼ਬਦ :—**

ਜਉ ਗੁਰਦੇਉ ਤ ਮਿਲੈ ਮੁਰਾਰਿ ॥
ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥
ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥
ਜਉ ਗੁਰਦੇਉ ਨ ਦਹ ਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥
ਜਉ ਗੁਰਦੇਉ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥
ਜਉ ਗੁਰਦੇਉ ਤ ਅਕਥ ਕਹਾਨੀ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥
ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥
ਜਉ ਗੁਰਦੇਉ ਊਚ ਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥
ਜਉ ਗੁਰਦੇਉ ਸਦਾ ਸਾਬਾਸਿ ॥੪॥
ਜਉ ਗੁਰਦੇਉ ਸਦਾ ਬੈਰਾਗੀ ॥
ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥
ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥
ਜਉ ਗੁਰਦੇਉ ਦੇਹੁਰਾ ਫਿਰੈ ॥
ਜਉ ਗੁਰਦੇਉ ਤ ਛਾਪਰਿ ਛਾਈ ॥
ਜਉ ਗੁਰਦੇਉ ਸਿਹਜ ਨਿਕਸਾਈ ॥੬॥

ਜਉ ਗੁਰਦੇਉ ਤ ਅਠਸਠਿ ਨਾਇਆ ॥
ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥
ਜਉ ਗੁਰਦੇਉ ਸਭੈ ਬਿਖੁ ਮੇਵਾ ॥੭ ॥
ਜਉ ਗੁਰਦੇਉ ਤ ਸੰਸਾ ਟੂਟੈ ॥
ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥
ਜਉ ਗੁਰਦੇਉ ਤ ਜਨਮਿ ਨ ਮਰੈ ॥੮ ॥
ਜਉ ਗੁਰਦੇਉ ਅਠਦਸ ਬਿਉਹਾਰ ॥
ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥
ਨਾਮਦੇਉ ਗੁਰ ਕੀ ਸਰਣਾਈ ॥੯ ॥੧ ॥੨ ॥੧੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1166)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਗੁਰਦੇਉ | = | ਗੁਰੂ, ਅਧਿਆਤਮਿਕ ਰਹਿਬਰ। |
| 2. | ਮੁਰਾਰਿ | = | ਸ਼੍ਰੀ ਕ੍ਰਿਸ਼ਨ ਮੁਰਾਰੀ (ਪਰਮਾਤਮਾ ਵੱਲ ਸੰਕੇਤ ਹੈ ਕਿਉਂਕਿ ਉਸ ਵੇਲੇ ਕ੍ਰਿਸ਼ਨ ਜੀ ਇਕ ਆਦਰਸ਼ ਇਸ਼ਟ ਮੰਨੇ ਜਾਂਦੇ ਸਨ। |
| 3. | ਬੈਕੁੰਠ | = | ਪੁਰਾਣਾਂ ਅਨੁਸਾਰ, ਵਿਸ਼ਨੂੰ ਦੇ ਰਹਿਣ ਦੀ ਜਗ੍ਹਾ, ਸਤਿਸੰਗ, ਗੁਰਮੁਖਾਂ ਦਾ ਦੀਵਾਨ। |
| 4. | ਸਤਿ | = | ਸਦਾ ਕਾਇਮ ਰਹਿਣ ਵਾਲੀ। |
| 5. | ਆਨ | = | ਹੋਰ। |
| 6. | ਦਹ ਦਿਸ | = | ਦਸ ਪਾਸਿਆਂ ਤੋਂ। |
| 7. | ਪੰਚ | = | ਪੰਜ ਵਿਕਾਰ, ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ। |
| 8. | ਮਰਿਬੋ ਝੂਰਿ | = | ਝੁਰ-ਝੁਰ ਕੇ ਮਰਨਾ। |
| 9. | ਅਕਥ | = | ਜਿਸ ਦੀ ਵਿਆਖਿਆ ਨਾ ਹੋ ਸਕਦੀ ਹੋਵੇ। |
| 10. | ਅੰਮ੍ਰਿਤ | = | ਪਵਿੱਤਰ। |
| 11. | ਦੇਹ | = | ਸਰੀਰ। |
| 12. | ਭਵਨ ਤ੍ਰੈ | = | ਪ੍ਰਭੂ ਤਿੰਨ ਭਵਨਾਂ ਵਿਚ ਨਿਵਾਸ ਕਰਦਾ ਹੈ, ਉੱਚੀ ਆਤਮਿਕ ਅਵਸਥਾ ਨਾਲ ਜਾਣ-ਪਛਾਣ ਹੋਣੀ, |

| | | | |
|---|---|---|---|
| | | | ਮਨ ਪ੍ਰਭੂ ਚਰਨਾਂ ਵਿਚ ਕਾਇਮ ਰਹਿਣਾ। |
| 13. | ਸੀਸੁ | = | ਸਿਰ, ਦਿਮਾਗ, ਮਨ ਆਦਿ ਆਦਿ। |
| 14. | ਅਕਾਸਿ | = | ਅਕਾਸ਼, ਉੱਚੇ ਟਿਕਾਣੇ ਤੇ ਪਹੁੰਚਣਾ, ਪ੍ਰਭੂ ਚਰਨਾਂ ਵਿਚ ਰਹਿਣਾ। |
| 15. | ਲਿਲਾਟਹਿ | = | ਮੱਥੇ ਉੱਤੇ, ਮਸਤਕ ਉੱਤੇ। |
| 16. | ਕੰਧੁ | = | ਸਰੀਰ ਕਿਸੇ ਮਕਾਨ ਦੀ ਦੀਵਾਰ। |
| 17. | ਹਿਰੈ | = | ਹਿਲਦੀ ਨਹੀਂ, ਚੁਰਾਂਦਾ ਨਹੀ। |
| 18. | ਛਾਪਰਿ | = | ਛੱਪਰੀ, ਕੁੱਲੀ, ਛੰਨ, ਆਦਿ ਆਦਿ। |
| 19. | ਸਿਹਜਾ[1] | = | ਮੰਜਾ, ਪਲੰਘ।[1] |
| 20. | ਨਿਕਸਾਈ | = | ਕੱਢ ਦਿੱਤਾ |
| 21. | ਅਠਸਠਿ | = | ਅਠਾਹਠ ਤੀਰਥ। |
| 22. | ਤਨਿ | = | ਸਰੀਰ ਉੱਤੇ। |
| 23. | ਦੁਆਦਸ ਸੇਵਾ | = | ਬਾਰਾਂ ਸ਼ਿਵ ਲਿੰਗਾਂ ਦੀ ਪੂਜਾ ਕਰਨੀ। ਦੁਆਦਸ਼ ਸ਼ਿਲਾ ਭਾਵ ਬਾਰਾਂ ਸ਼ਿਲਾ ਇਹ ਹਨ, ਵਿਸ਼ਨੂ ਮੂਰਤੀ, ਲਕਸ਼ਮੀ ਦੀ ਮੂਰਤੀ, ਸ਼ਿਵ ਦੀ ਮੂਰਤੀ, ਪਾਰਬਤੀ ਦੀ ਮੂਰਤੀ, ਬ੍ਰਹਮਾ ਦੀ ਮੂਰਤੀ, ਸਰਸਵਤੀ ਦੀ ਮੂਰਤੀ, ਗਣੇਸ਼ ਦੀ ਮੂਰਤੀ, ਕਾਲੀ ਦੀ ਮੂਰਤੀ, ਭੈਰਵ ਦੀ ਮੂਰਤੀ, ਸੂਰਜ ਦੀ ਮੂਰਤੀ, ਇੰਦਰ ਦੀ ਮੂਰਤੀ ਅਤੇ ਯਮ ਦੀ ਮੂਰਤੀ। |
| 24. | ਬਿਖੁ | = | ਜ਼ਹਿਰ। |
| 25. | ਸੰਸਾ | = | ਸ਼ੰਕੇ। |
| 26. | ਭਉਜਲ | = | ਸੰਸਾਰ ਰੂਪੀ ਸਮੁੰਦਰ। |
| 27. | ਅਠਦਸ | = | ਅਠਾਰਾਂ ਪੁਰਾਣ, ਅਠਾਰਾਂ ਸਿੱਧੀਆਂ, ਅਠਾਰਾਂ ਵਰਣ, ਦਸਅਠ ਵਰਨ ਆਦਿ। |
| 28. | ਅਠਦਸ ਬਿਉਹਾਰ | = | ਅਠਾਰਾਂ ਕਿਸਮ ਦੇ ਕਾਰ ਵਿਹਾਰ ਕਰਨੇ, ਅਠਾਰਾਂ ਸਿਮਰਿਤੀਆਂ ਹਨ ਅਤੇ ਉਨ੍ਹਾਂ ਅਨੁਸਾਰ ਜੋ ਵੀ ਸਿਮਰਨ ਕੀਤਾ ਜਾਵੇ ਸਭ ਵਿਅਰਥ ਹੈ। |

---

(ਫੁਟ ਨੋਟ: ਕਿਹਾ ਜਾਂਦਾ ਹੈ ਕਿ ਇਕ ਵਾਰ, ਬਾਦਸ਼ਾਹ ਨੇ ਭਾਵ ਮੁਹੰਮਦ ਤੁਗਲਕ ਨੇ ਨਾਮਦੇਵ ਜੀ ਨੂੰ ਇਕ ਪਲੰਘ ਭੇਟ ਕੀਤਾ ਸੀ। ਨਾਮਦੇਵ ਜੀ ਨੇ ਉਹ ਪਲੰਘ ਸਮੁੰਦਰ ਵਿਚ ਸੁੱਟ ਦਿੱਤਾ ਸੀ। ਬਾਦਸ਼ਾਹ ਨੂੰ ਜਦੋਂ ਪਤਾ ਲੱਗਾ ਤਾਂ ਉਸ ਨੇ ਕਿਹਾ ਕਿ ਉਹੋ ਹੀ ਪਲੰਘ ਵਾਪਸ ਕਰੋ। ਨਾਮਦੇਵ ਜੀ ਨੇ ਉਹੋ ਹੀ ਪਲੰਘ ਸਮੁੰਦਰ ਵਿਚੋਂ ਕੱਢ ਕੇ ਵਾਪਸ ਕਰ ਦਿੱਤਾ ਸੀ।

29. ਅਠਾਰਹ ਭਾਰ = ਸਾਰੀ, ਬਨਸਪਤੀ।

30. ਜਾਈ = ਥਾਂ।

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਭੈਰਉ ਵਿਚ ਉਚਾਰਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਮੁਰਾਰੀ ਰੂਪੀ ਪ੍ਰਭੂ ਮਿਲ ਜਾਂਦੇ ਹਨ, ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਸੰਸਾਰ ਰੂਪੀ ਸਮੁੰਦਰ ਵਿਚੋਂ ਪਾਰ ਹੋ ਜਾਈਦਾ ਹੈ। ਸਤਿਗੁਰ ਦੀ ਕਿਰਪਾ ਨਾਲ ਹੀ ਜਿੱਥੇ ਵਿਸ਼ਨੂੰ ਦਾ ਬੈਕੁੰਠ ਧਾਮ ਹੈ, ਉਸ ਬੈਕੁੰਠ ਧਾਮ ਵਿਚ ਜਾ ਅਪੜੀਦਾ ਹੈ। ਇਸ ਦੁਨੀਆਂ ਵਿਚ ਜੀਵਦਿਆਂ ਹੋਇਆਂ ਵੀ ਮਰਨ ਦੀ ਸਥਿਤੀ ਵਿਚ ਹੁੰਦਾ ਹੈ ਭਾਵ ਉਹ ਜੀਉਂਦਿਆਂ ਹੋਇਆਂ ਪਰਮਾਤਮਾ ਦੇ ਦਰਸ਼ਨ ਕਰ ਲੈਂਦਾ ਹੈ ॥੧ ॥ ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਸੱਚੇ ਅਧਿਆਤਮਿਕ ਗੁਰੂ ਦੀ ਸੇਵਾ ਹੀ ਸਦਾ ਕਾਇਮ ਰਹਿਣ ਵਾਲੀ ਹੈ। ਕਿਉਂਕਿ ਕਾਮਲ ਗੁਰੂ ਦੀ ਕ੍ਰਿਪਾ ਨਾਲ ਪਾਰ ਉਤਾਰਾ ਹੋ ਸਕਦਾ ਹੈ ਅਤੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਪਾਠ ਕਰਨੀ ਸਭ ਵਿਅਰਥ ਹੈ, ਕਿਉਂਕਿ ਇਹ ਦੇਵੀ ਦੇਵਤੇ ਇਸ ਸੰਸਾਰ ਰੂਪੀ ਭਵ-ਸਾਗਰ ਵਿਚੋਂ ਪਾਰ ਨਹੀਂ ਕਰਾ ਸਕਦੇ ਅਤੇ ਨਾ ਹੀ ਜਮਾਂ ਦੀ ਮਾਰ ਤੋਂ ਬਚਾ ਸਕਦੇ ਹਨ। ਇਸ ਲਈ ਇਨ੍ਹਾਂ ਦੀ ਪੂਜਾ ਕਰਨੀ ਸਭ ਵਿਅਰਥ ਹੈ ॥੧ ॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਨਾਮ ਜਪਣ ਦਾ ਸੁਭਾਉ ਪੱਕਾ ਹੋ ਜਾਂਦਾ ਹੈ ਭਾਵ ਦ੍ਰਿੜ ਨਿਸ਼ਚਾ ਹੋ ਜਾਂਦਾ ਹੈ ਅਤੇ ਜੇਕਰ ਗੁਰੂ ਦੀ ਕਿਰਪਾ ਹੋਵੇ ਤਾਂ ਬੰਦੇ ਦਾ ਮਨ ਦਸ ਦਿਸ਼ਾ ਵੱਲ ਕਦੀ ਵੀ ਨਹੀਂ ਦੌੜਦਾ। ਭਾਵ ਪੰਜ ਕਾਮਦਾਇਕ ਇੰਦਰੀਆਂ ਅਤੇ ਪੰਜ ਹੋਰ ਕਰਮ ਇੰਦਰੀਆ ਤੋਂ ਬਚਿਆ ਰਹਿੰਦਾ ਹੈ। ਮਨੁੱਖ ਚਿੰਤਾ, ਫਿਕਰਾਂ ਵਿਚ ਕਦੀ ਵੀ ਝੁਰ-ਝੁਰ ਨਹੀਂ ਮਰਦਾ ॥੨ ॥

ਨਾਮਦੇਵ ਜੀ ਆਪਣੇ ਇਸ ਹੀ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਦੀ ਮੇਹਰ ਹੋ ਜਾਵੇ ਤਾਂ ਮਨੁੱਖ ਦੇ ਬੋਲ, ਸ਼ਬਦ ਸਾਰੇ ਅੰਮ੍ਰਿਤ ਵਾਂਗ ਹੁੰਦੇ ਹਨ। ਤਾਂ ਫਿਰ ਉਹ ਮਨੁੱਖ ਪ੍ਰਭੂ ਪ੍ਰੇਮ ਦੀਆਂ ਹੀ ਅਕੱਥ ਕਹਾਣੀਆਂ ਸੁਣਾਉਣ ਲੱਗ ਪੈਂਦਾ ਹੈ। ਉਸ ਵਿਅਕਤੀ ਦਾ ਸਰੀਰ, ਉਸ ਦੀ ਦੇਹ, ਉਸ ਦੀ ਕਾਇਆ ਸਭ ਕੁਝ ਪਵਿੱਤਰ ਹੀ ਰਹਿੰਦਾ ਹੈ ਕਿਉਂਕਿ ਉਸ ਦੀ ਰਸਨਾ ਉੱਤੇ ਉਸ ਪ੍ਰਭੂ ਪਰਮਾਤਮਾ ਦਾ ਨਾਮ ਹਮੇਸ਼ਾਂ ਰਹਿੰਦਾ ਹੈ ਅਤੇ ਉਸ ਦਾ ਸਿਮਰਨ ਕਰਦਾ ਰਹਿੰਦਾ ਹੈ ॥੩ ॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਦੀ ਮੇਹਰ ਹੋ ਜਾਵੇ ਤਾਂ ਫਿਰ ਮਨੁੱਖ ਨੂੰ ਤਿੰਨ ਭਵਨਾਂ ਦੀ ਸੋਝੀ ਹੋ ਜਾਂਦੀ ਹੈ। ਇਸ ਦਾ ਭਾਵ ਇਹ ਹੋਇਆ ਕਿ ਉਸ ਵਿਅਕਤੀ ਨੂੰ ਇਹ ਸੋਝੀ ਆ ਜਾਂਦੀ ਹੈ ਕਿ ਪ੍ਰਭੂ ਤਿੰਨਾਂ ਭਵਨਾਂ ਵਿਚ ਨਿਵਾਸ ਕਰਦਾ ਹੈ ਭਾਵ ਅਕਾਸ਼, ਪਤਾਲ, ਅਤੇ ਸਵਰਗ ਵਿਚ ਵਿਚਰਨ ਵਾਲੇ ਦਾ ਗਿਆਨ ਹੋ ਜਾਂਦਾ ਹੈ। ਇਸ ਦੇ ਨਾਲ-ਨਾਲ ਉਸ ਦੀ

ਉੱਚੀ ਤੋਂ ਉੱਚੀ ਆਤਮਿਕ ਅਵਸਥਾ ਨਾਲ ਵੀ ਜਾਣ-ਪਛਾਣ ਹੋ ਜਾਂਦੀ ਹੈ। ਪ੍ਰਭੂ ਦੀ ਕਿਰਪਾ ਨਾਲ ਹੀ ਪ੍ਰਭੂ ਦੇ ਚਰਨਾਂ ਵਿਚ ਉਹ ਹਮੇਸ਼ਾਂ ਟਿਕਿਆ ਰਹਿੰਦਾ ਹੈ। ਉਸ ਨੂੰ ਸਦਾ ਸ਼ਾਬਾਸ਼ ਅਤੇ ਵਧਾਈਆਂ ਹੀ ਮਿਲਦੀਆਂ ਰਹਿੰਦੀਆਂ ਹਨ।

ਨਾਮਦੇਵ ਜੀ ਇਸ ਸ਼ਬਦ ਦੇ ਪੰਜਵੇਂ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਪੂਰਨ ਅਧਿਆਤਮਿਕ ਗੁਰੂ ਦੀ ਕਿਰਪਾ ਨਾਲ ਹੀ ਇਸ ਮਾਇਆ ਮਈ ਦੁਨੀਆਂ ਤੋਂ ਸਦਾ ਨਿਰਲੇਪ ਰਹਿੰਦਾ ਹੈ। ਉਸ ਦਾ ਮਨ ਸਦਾ ਵਿਰੱਕਤ ਦੀ ਅਵਸਥਾ ਵਿਚ ਰਹਿੰਦਾ ਹੈ। ਉਸ ਨੂੰ ਕੋਈ ਭਟਕਣਾਂ ਨਹੀਂ ਹੁੰਦੀ। ਆਪਣੇ ਗੁਰੂ ਦੀ ਕਿਰਪਾ ਨਾਲ ਹੀ ਉਹ ਦੂਸਰਿਆਂ ਦੀ ਨਿੰਦਿਆ ਕਰਨ ਤੋਂ ਵੀ ਦੂਰ ਰਹਿੰਦਾ ਹੈ। ਪਰ ਨਿੰਦਿਆ ਤੋਂ ਨਫ਼ਰਤ ਹੀ ਕਰਦਾ ਹੈ। ਪ੍ਰਭੂ ਦੀ ਕਿਰਪਾ ਨਾਲ ਉਸ ਨੂੰ ਚੰਗੇ, ਮੰਦੇ ਮਨੁੱਖ ਸਭ ਇਕ ਸਮਾਨ ਹੀ ਲਗਦੇ ਹਨ। ਉਹ ਸਭਨਾਂ ਨਾਲ ਪਿਆਰ, ਮੁਹੱਬਤ ਕਰਦਾ ਹੈ। ਜੇਕਰ ਪੂਰਨ ਗੁਰੂ ਮਿਲ ਜਾਵੇ ਤਾਂ ਮੱਥੇ ਦੇ ਉੱਤੇ ਲਿਖੇ ਲੇਖ ਚੰਗੇ ਹੀ ਉਘੜਦੇ ਹਨ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਛੇਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਕੰਧ ਵੀ ਨਹੀਂ ਹਿੱਲ ਸਕਦੀ। ਜੇਕਰ ਪੂਰਨ ਗੁਰੂ ਮਿਲ ਜਾਵੇ ਤਾਂ ਦੇਹੁਰਾ ਵੀ ਘੁਮਾਇਆ ਜਾ ਸਕਦਾ ਹੈ। ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਛੱਪਰੀ ਜਾਂ ਕੁਲੀ ਵੀ ਬਣਾਉਣ ਲਈ ਆਪ ਪਰਮਾਤਮਾ ਆ ਜਾਂਦਾ ਹੈ। ਜੇਕਰ ਗੁਰੂ ਦੀ ਮੇਹਰ ਹੋਵੇ ਤਾਂ ਸਮੁੰਦਰ ਜਾਂ ਦਰਿਆ ਵਿਚੋਂ ਮੰਜਾ ਵੀ ਬਾਹਰ ਕੱਢਿਆ ਜਾ ਸਕਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਸੱਤਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਜਾਣੋ ਅਠਾਹਠ ਤੀਰਥਾਂ ਦਾ ਹੀ ਇਸ਼ਨਾਨ ਹੋ ਗਿਆ ਹੈ। ਬਾਹਰਲੇ ਤੀਰਥਾਂ ਉੱਤੇ ਜਾਣ ਦੀ ਲੋੜ ਨਹੀਂ ਰਹਿੰਦੀ। ਜੇਕਰ ਗੁਰੂ ਦੀ ਕਿਰਪਾ ਹੋਵੇ ਤਾਂ ਸਰੀਰ ਉੱਤੇ, ਤਨ ਉੱਤੇ ਚੱਕਰ ਲੱਗੇ ਹੋਏ ਜਾਣੋਂ, ਜਿਵੇਂ ਕਿ ਬੈਰਾਗੀ ਲੋਕ ਦੁਆਰਕਾ ਜਾ ਕੇ ਆਪਣੇ ਸਰੀਰ ਉੱਤੇ ਕਈ ਤਰ੍ਹਾਂ ਦੇ ਚੱਕਰ ਲਾਉਂਦੇ ਹੁੰਦੇ ਹਨ। ਜੇਕਰ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਬਾਰਾਂ ਹੀ ਸ਼ਿਵਲਿੰਗ ਦੀ ਪੂਜਾ ਕੀਤੀ ਹੋਈ ਜਾਣੋ। ਜੇਕਰ ਗੁਰੂ ਦੀ ਕਿਰਪਾ ਹੋਵੇ ਤਾਂ ਮਨੁੱਖ ਲਈ ਸਾਰੇ ਜ਼ਹਿਰ ਵੀ ਅੰਮ੍ਰਿਤ ਵਾਂਗ ਲੱਗਣ ਲੱਗ ਪੈਂਦੇ ਹਨ। ਭਾਵ ਜ਼ਹਿਰ ਵੀ ਮਿੱਠੇ ਸੁਭਾਅ ਵਿਚ ਪਰਿਵਰਤਿਤ ਹੋ ਜਾਂਦੇ ਹਨ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਅੱਠਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਸਭ ਪ੍ਰਕਾਰ ਦੇ ਸੰਸੇ ਮਿਟ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ ਜਮਾਂ ਤੋਂ ਵੀ ਖਲਾਸੀ ਹੋ ਜਾਂਦੀ ਹੈ। ਜਮਾਂ ਦਾ ਡਰ ਭਉ ਬਿਲਕੁਲ ਵੀ ਨਹੀਂ ਵਿਆਪਦਾ। ਮੌਤ ਦਾ ਕੋਈ ਡਰ ਨਹੀਂ ਰਹਿੰਦਾ। ਗੁਰੂ ਦੀ ਕਿਰਪਾ ਨਾਲ ਹੀ ਸੰਸਾਰ ਰੂਪੀ ਭਵਜਲ ਵਿਚੋਂ ਪਾਰ ਹੋਇਆ ਜਾ ਸਕਦਾ ਹੈ।

ਗੁਰੂ ਦੀ ਕਿਰਪਾ ਨਾਲ ਹੀ ਜਨਮ ਅਤੇ ਮਰਨ ਦੇ ਚੱਕਰਾਂ ਤੋਂ ਖਲਾਸੀ ਹੋ ਜਾਂਦੀ ਹੈ। ਉਹ ਵਿਅਕਤੀ ਚੁਰਾਸੀ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ ॥੮॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਨੌਵੇਂ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ

ਜੇਕਰ ਪੂਰਨ ਅਧਿਆਤਮਿਕ ਗੁਰੂ ਮਿਲ ਜਾਵੇ ਤਾਂ ਫਿਰ ਅਠਾਰਾਂ ਸਿਮਰਿਤੀਆਂ ਦੇ ਦੱਸੇ ਕਰਮ-ਕਾਂਡ ਦੀ ਕੋਈ ਲੋੜ ਨਹੀਂ ਰਹਿੰਦੀ। ਬੰਦਾ ਇਨ੍ਹਾਂ ਕਰਮ-ਕਾਂਡਾਂ ਤੋਂ ਮੁਕਤ ਹੋ ਜਾਂਦਾ ਹੈ। ਜੇਕਰ ਗੁਰੂ ਦੀ ਮੇਹਰਬਾਨੀ ਹੋਵੇ ਤਾਂ ਸਾਰੀ ਬਨਸਪਤੀ ਹੀ ਪ੍ਰਭੂ-ਦੇਵ ਦੀ ਨਿੱਤ ਭੇਟ ਹੁੰਦੀ ਰਹਿੰਦੀ ਹੈ। ਸਾਰੀ ਕਾਇਨਾਤ ਉਸ ਦੇ ਹੁਕਮ ਅਨੁਸਾਰ ਹੀ ਚਲਦੀ ਹੈ। ਨਾਮਦੇਵ ਜੀ ਦਾ ਫੁਰਮਾਨ ਹੈ ਕਿ ਗੁਰਦੇਵ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ਜਿੱਥੇ ਮਨੁੱਖ ਜੀਵਨ ਦਾ ਸਹੀ ਰਸਤਾ ਲੱਭ ਸਕੇ। ਭਾਵ ਗੁਰਦੇਵ ਹੀ ਇਸ ਜੀਵਨ ਦਾ ਸਹੀ ਰਸਤਾ ਦਿਖਾਉਂਦੇ ਹਨ। ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਇਸ ਲਈ ਹੀ ਗੁਰੂ ਦੀ ਸ਼ਰਨ ਪੈ ਗਿਆ ਹੋਇਆ ਹਾਂ।

## ਭਾਵ ਅਰਥ

ਬ੍ਰਹਮ ਗਿਆਨੀ ਨਾਮਦੇਵ ਜੀ ਨੇ ਇਹ ਜੋ ਸ਼ਬਦ ਉਚਾਰਿਆ ਹੈ ਇਸ ਵਿਚ ਉਨ੍ਹਾਂ ਨੇ ਪੂਰਨ ਅਧਿਆਤਮਿਕ ਗੁਰੂ ਦੀ ਹੀ ਮਹਿਮਾ ਦਾ ਗੁਣ-ਗਾਣ ਕੀਤਾ ਹੈ। ਗੁਰੂ ਹੀ ਪਰਮਾਤਮਾ ਦੇ ਦਰਸ਼ਨ ਕਰਾ ਸਕਦਾ ਹੈ। ਗੁਰੂ ਹੀ ਭਵਸਾਗਰ ਤੋਂ ਪਾਰ ਉਤਾਰ ਸਕਦਾ ਹੈ। ਗੁਰੂ ਹੀ ਬੈਕੁੰਠ ਧਾਮ ਵਿਚ ਬਿਠਾ ਸਕਦਾ ਹੈ। ਗੁਰੂ ਹੀ ਵਿਕਾਰਾਂ ਤੋਂ ਦੂਰ ਕਰਦਾ ਹੈ। ਗੁਰੂ ਦੀ ਸ਼ਰਣ ਹੋਣ ਕਰਕੇ ਹੀ ਇਹ ਦੇਹੀ ਵੀ ਅੰਮ੍ਰਿਤ ਵਰਗੀ ਹੋ ਜਾਂਦੀ ਹੈ। ਗੁਰੂ ਦੀ ਕਿਰਪਾ ਨਾਲ ਉੱਚੇ ਤੋਂ ਉੱਚਾ ਪਦ ਪ੍ਰਾਪਤ ਹੋ ਸਕਦਾ ਹੈ, ਗੁਰੂ ਦੀ ਕਿਰਪਾ ਨਾਲ ਇਹ ਮਨੁੱਖ ਨਿੰਦਿਆ ਤੋਂ ਬਚਿਆ ਰਹਿੰਦਾ ਹੈ। ਗੁਰੂ ਦੀ ਕਿਰਪਾ ਹੋਵੇ ਤਾਂ ਮੱਥੇ ਉੱਤੇ ਲਿਲਾਟ ਹੀ ਰਹਿੰਦੀ ਹੈ। ਗੁਰੂ ਦੀ ਬਖ਼ਸ਼ਿਸ਼ ਹੋਵੇ ਤਾਂ ਨਾਮਦੇਵ ਜੀ ਦੀ ਰੱਖਿਆ ਕਰਨ ਲਈ ਦੇਹੁਰਾ ਵੀ ਘੁੰਮ ਸਕਦਾ ਹੈ, ਨਾਮਦੇਵ ਜੀ ਦੀ ਛੱਪਰੀ ਵੀ ਪਰਮਾਤਮਾ ਨੇ ਆਪ ਆ ਕੇ ਬਣਵਾਈ ਸੀ। ਗੁਰੂ ਦੀ ਕਿਰਪਾ ਕਰਕੇ ਪ੍ਰਭੂ ਨੇ ਦਰਿਆ ਵਿਚੋਂ ਬਾਦਸ਼ਾਹ ਵਲੋਂ ਦਿੱਤਾ ਪਲੰਘ ਵੀ ਬਾਹਰ ਕੱਢਿਆ ਸੀ। ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ। ਅਠਾਹਠ ਤੀਰਥਾਂ ਦੇ ਇਸ਼ਨਾਨ ਵੀ ਘਰ ਬੈਠਿਆਂ ਹੋ ਜਾਂਦੇ ਹਨ। ਗੁਰੂ ਦੀ ਕਿਰਪਾ ਨਾਲ ਜ਼ਹਿਰ ਵੀ ਅੰਮ੍ਰਿਤ ਹੀ ਲੱਗਣ ਲੱਗ ਪੈਂਦਾ ਹੈ। ਗੁਰੂ ਦੀ ਕਿਰਪਾ ਕਰਕੇ ਸਾਰੇ ਸੰਸੇ ਦੂਰ ਹੋ ਜਾਂਦੇ ਹਨ ਅਤੇ ਜਮਾਂ ਦਾ ਕੋਈ ਡਰ ਨਹੀਂ ਰਹਿੰਦਾ ਅਤੇ ਸੰਸਾਰ ਰੂਪੀ ਭਵਸਾਗਰ ਵਿਚੋਂ ਪਾਰ ਹੋ ਜਾਈਦਾ ਹੈ। ਇਸ ਲਈ ਨਾਮਦੇਵ ਜੀ ਹੋਰ ਦੇਵੀ ਦੇਵਤਿਆਂ ਨੂੰ ਤਿਆਗ ਕੇ ਕੇਵਲ ਗੁਰੂ ਦੀ ਸ਼ਰਣੀ ਲੱਗ ਕੇ ਪਰਮਾਤਮਾ ਦਾ ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਹਨ।

---

1. ਨੋਟ : ਨਾਮਦੇਵ ਜੀ ਨੇ ਆਪਣੇ ਜੀਵਨ ਵਿਚ ਘਟੀਆਂ/ਵਾਪਰੀਆਂ ਘਟਨਾਵਾਂ ਵੱਲ ਸੰਕੇਤ ਦਿੱਤਾ ਹੈ। ਨਾਮਦੇਵ ਜੀ ਦੇ ਪਿਆਰ ਨੂੰ ਦੇਖ ਕੇ ਉਸ ਦੇ ਵੱਲ ਦੇਹੁਰੇ ਦਾ ਮੂੰਹ ਕਰ ਦਿੱਤਾ ਸੀ, ਨਾਮਦੇਵ ਜੀ ਦੀ ਛੱਪਰੀ ਵੀ ਪਰਮਾਤਮਾ ਆਪ ਬਣਾਉਣ ਆਇਆ ਸੀ ਅਤੇ ਦਰਿਆ/ਸਮੁੰਦਰ ਵਿਚ ਸੁੱਟਿਆ ਮੰਜਾ ਜੋ ਬਾਹਰ ਕੱਢਿਆ ਸੀ, ਨਾਮਦੇਵ ਜੀ ਨਾਲ ਸੰਬੰਧਿਤ ਘਟਨਾਵਾਂ ਹਨ।

# ਭੈਰਉ ਰਾਗੁ
# ਆਉ ਕਲੰਦਰ ਕੇਸਵਾ

**ਮੂਲ ਸ਼ਬਦ :—**

ਆਉ ਕਲੰਦਰ ਕੇਸਵਾ ॥
ਕਰਿ ਅਬਦਾਲੀ ਭੇਸਵਾ ॥ ਰਹਾਉ ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1167)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਆਉ | = | ਜੀ ਆਇਆਂ ਨੂੰ। |
| 2. | ਕਲੰਦਰ | = | ਬਾਂਦਰ ਨਚਾਉਣ ਵਾਲਾ, ਫਕੀਰਾਂ ਦਾ ਇਕ ਖ਼ਾਸ ਦਰਜਾ। |
| 3. | ਅਬਦਾਲੀ | = | ਬਦਲ ਜਾਣ ਵਾਲਾ, ਜੋ ਇਕ ਦਸ਼ਾ ਜਾਂ ਇਕ ਹਾਲਤ ਵਿਚ ਨਾ ਰਹੇ। ਇਕ ਖ਼ਾਸ ਪਦਵੀ ਦੇ ਅਧਿਕਾਰੀ ਵਲੀ ਲੋਕ, ਜਿਵੇਂ ਹਿੰਦੂਆਂ ਦੇ ਦਿਕਪਾਲ ਆਦਿ ਦੇਵਤੇ ਮੰਨੇ ਜਾਂਦੇ ਹਨ। ਉਸ ਤਰ੍ਹਾਂ ਮੁਸਲਮਾਨ ਮੱਤ ਦੇ ਅਚਾਰੀਆ ਨੇ 70 ਅਬਦਾਲ ਮੰਨੇ ਹਨ ਜਿਨ੍ਹਾਂ ਵਿਚੋਂ 40 (ਚਾਲੀ) ਸੀਰੀਆ (ਸ਼ਾਮ) ਮੁਲਕ ਵਿਚ ਅਤੇ 30 (ਤੀਹ) ਹੋਰ ਥਾਂਈਂ ਰਹਿੰਦੇ ਹਨ। ਕਈ ਲੇਖਕਾਂ ਨੇ 40 (ਚਾਲੀ) ਅਬਦਾਲ ਹੀ ਮੰਨੇ ਹਨ ਅਤੇ ਅਬਦਾਲਾਂ ਦੇ ਪ੍ਰਧਾਨਾਂ |

ਨੂੰ ਗੌਂਸ ਦੀ ਪਦਵੀ ਦਿੱਤੀ ਜਾਂਦੀ ਹੈ। ਇਹ ਵੀ ਲਿਖਿਆ ਹੋਇਆ ਹੈ ਕਿ ਇਨ੍ਹਾਂ ਅਬਦਾਲਾਂ ਦੀ ਬੰਦਗੀ ਅਤੇ ਸ਼ਕਤੀ ਕਰਕੇ ਜਾਂ ਆਸਰੇ ਸਾਰੀ ਦੁਨੀਆਂ ਕਾਇਮ ਹੈ। ਜਦ ਇਨ੍ਹਾਂ ਵਿਚੋਂ ਕੋਈ ਮਰ ਜਾਂਦਾ ਹੈ ਤਾਂ ਉਸਦੀ ਥਾਂ ਖ਼ੁਦਾ ਕਿਸੇ ਹੋਰ ਵਲੀ ਨੂੰ ਮੁਕੱਰਰ ਕਰਦਾ ਹੈ। ਇਸ ਤਰ੍ਹਾਂ ਇਸ ਪਦਵੀ ਦੀ ਬਦਲੀ ਹੁੰਦੀ ਰਹਿੰਦੀ ਹੈ। ਜਿਸ ਕਾਰਣ ਅਬਦਾਲ ਸੰਗਿਆ ਹੈ। ਬਦਲ ਦਾ ਬਹੁਵਚਨ ਅਬਦਾਲ ਹੈ। ਮਾਅਰਫ਼ਤ ਰਾਹੀਂ ਮਨ ਮਾਰ ਕੇ ਅਬਦਾਲੀ ਦਾ ਪਦ ਪਾਇਆ ਜਾ ਸਕਦਾ। ਆਤਮਿਕ ਵਿਦਿੱਆ ਰਾਹੀਂ ਸੰਕਲਪ ਵਿਕੱਲਪਾਂ ਨੂੰ ਮਾਰਨਾ ਹੀ ਅਬਦਾਲ ਪਦਵੀ ਨੂੰ ਪਹੁੰਚਣਾ ਹੈ। ਇਸ ਤੁਕ ਵਿਚ ਅਬਦਾਲ ਸ਼ਬਦ ਦੇ ਅਰਥ ਇਹ ਹਨ— ਅਬਦਾਲ (ਬਦਲ ਜਾਣ ਵਾਲਾ) ਮਨ ਮਾਰਨਾ, ਅਬਦਾਲ ਹੋਣਾ। ਮੁਸਲਮਾਨ ਫ਼ਕੀਰਾਂ ਦੇ ਪੰਜ ਦਰਜਿਆਂ ਵਿੱਚੋਂ ਇਕ ਅਬਦਾਲ ਵੀ ਹੈ। ਪੰਜ ਦਰਜੇ ਇਹ ਹਨ, ਗੌਂਸ, ਕੁਤਬ, ਵਲੀ, ਅਬਦਾਲ, ਕਲੰਦਰ

ਕਈ ਵਿਦਵਾਨਾਂ ਦਾ ਇਹ ਮੱਤ ਵੀ ਹੈ ਕਿ ਕਲੰਦਰ ਦੀ ਥਾਂ ਔਤਾਦ ਹੈ। ਸੱਦੋ ਜਈ, ਪਠਾਣਾਂ ਦੀ ਅੱਲ ਵੀ ਅਬਦਾਲੀ ਹੈ। ਅਬਦਾਲੀਆਂ ਨੂੰ ਦੁਰਾਨੀ ਵੀ ਆਖਦੇ ਹਨ।

ਹਿੰਦੂਆਂ ਦੇ ਜੋ ਦਿਸ਼ਾ ਬਦਲਣ ਵਾਲੇ ਦੇਵਤਾ ਹਨ ਉਹ ਹੇਠ ਲਿਖੇ ਜਾਂਦੇ ਹਨ।

ਪੁਰਾਣਾਂ ਅਨੁਸਾਰ ਦਿਸ਼ਾ ਦੇ ਪਾਲਕ ਦਸ ਦੇਵਤੇ ਹਨ। ਪੂਰਬ ਦਿਸ਼ਾ ਦਾ ਦੇਵਤਾ ਇੰਦਰ ਹੈ, ਅਗਨਿ ਕੋਣ ਦਾ ਅਗਨਿ ਦੇਵਤਾ, ਦੱਖਣ ਦਿਸ਼ਾ ਦਾ ਯਮ ਦੇਵਤਾ, ਨੈਰਿਤੀ ਕੌਣ ਦਾ ਨੈਰਿਸ਼ ਰਾਖਸ਼, ਪੱਛਮ ਦਿਸ਼ਾ ਦਾ ਵਰੁਣ ਦੇਵਤਾ, ਵਾਯਵੀ ਕੋਣ ਦਾ ਵਾਯੂ ਦੇਵਤਾ, ਉੱਤਰ ਦਿਸ਼ਾ ਦਾ, ਕੁਬੇਰ ਦੇਵਤਾ, ਇਸ਼ਾਨ ਦਿਸ਼ਾ ਦਾ ਸ਼ਿਵ ਦੇਵਤਾ, ਊਰਧ ਦਿਸ਼ਾ (ਉੱਪਰ ਵੱਲ) ਦਾ ਬ੍ਰਹਮਾ ਦੇਵਤਾ ਅਤੇ ਹੇਠ ਵੱਲ ਦੀ ਦਿਸ਼ਾ ਦਾ ਸ਼ੇਸ਼ਨਾਗ ਦੇਵਤਾ ਹੈ।

4. ਕੇਸਵਾ = ਕੇਸ਼ਵਾ ਦਾ ਅਰਥ ਕ੍ਰਿਸ਼ਨ ਮੁਰਾਰੀ ਹੈ। ਸ਼੍ਰੀ ਕ੍ਰਿਸ਼ਨ ਨੇ ਇਕ ਦੈਂਤ ਕੇਸਿ ਨੂੰ ਮਾਰਿਆ ਸੀ ਇਸ ਲਈ ਇਸ ਦਾ ਨਾਮ ਕੇਸ਼ਵ ਪਿਆ ਸੀ। ਜਿਸ ਦੇ ਕੇਸ ਸੁੰਦਰ ਹੋਣ।

| | | | |
|---|---|---|---|
| 5. | ਜਿਨਿ | = | ਜਿਸ ਨੇ। |
| 6. | ਭੇਸਵਾ | = | ਭੇਸ ਧਾਰਨ ਕਰਨਾ, ਰੂਪ ਬਦਲਣਾ। |
| 7. | ਕੁਲਹ | = | ਮੁਸਲਮਾਨੀ ਟੋਪੀ, ਮੁਕਟ। ਕੁਲਹ ਆਮ ਕਰਕੇ ਮੁਸਲਮਾਨ ਹੀ ਪਹਿਨਦੇ ਹਨ। ਇਸ ਟੋਪੀ ਦੀ ਸ਼ਕਲ, ਬਣਤਰ, ਹਿੰਦੂ ਟੋਪੀਆਂ ਨਾਲੋਂ ਵੱਖਰੀ ਕਿਸਮ ਦੀ ਹੁੰਦੀ ਹੈ ਅਤੇ ਇਸ ਨੂੰ ਪਹਿਨਣ ਨਾਲ ਉਸ ਵਿਅਕਤੀ ਦੀ ਪਛਾਣ, ਇਸਲਾਮ ਧਰਮ ਦਾ ਧਾਰਣੀ ਕਰਕੇ ਹੀ ਕੀਤੀ ਜਾਂਦੀ ਹੈ। |
| 8. | ਕਉਸੈ | = | ਖੜਾਵਾਂ, ਪੈਰਾਂ ਵਿਚ ਪਹਿਨਣ ਵਾਲੀ ਲੱਕੜੀ ਦੀ ਬਣੀ ਹੋਈ ਜੁੱਤੀ। |
| 9. | ਸਪਤ | = | ਸੱਤ। |
| 10. | ਪਯਾਲਾ | = | ਪਤਾਲ। |
| 11. | ਚਮਰ ਪੋਸ | = | ਚਮਰ ਦਾ ਅਰਥ ਚੰਮ, ਪੋਸ਼ ਦਾ ਅਰਥ ਜੋ ਕਿਸੇ ਮਰੇ ਹੋਏ ਪਸ਼ੂ ਦੀ ਖੱਲ ਲਾਹੀ ਜਾਂਦੀ ਹੈ ਉਸ ਨੂੰ ਪੋਸ਼ ਕਿਹਾ ਜਾਂਦਾ ਹੈ। |
| 12. | ਮੰਦਰੁ | = | ਮੰਦਰ। |
| 13. | ਗੁਪਾਲਾ | = | ਸ਼੍ਰੀ ਕ੍ਰਿਸ਼ਨ ਜੀ ਨੂੰ ਗੋਪਾਲ ਕਹਿ ਕੇ ਪੁਕਾਰਿਆ ਜਾਂਦਾ ਹੈ। |
| 14. | ਛਪਨ ਕੋਟਿ | = | ਛਪੰਜਾ ਕਰੋੜ। |
| 15. | ਪੇਹਨੁ | = | ਪਹਿਰਾਵਾ, ਜਾਮਾ, ਚੋਗਾ, ਮੁਸਲਮਾਨੀ ਭੇਸ। |
| 16. | ਸੋਲਹ ਸਹਸ | = | ਸੋਲ੍ਹਾਂ ਹਜ਼ਾਰ। ਸ਼੍ਰੀ ਕ੍ਰਿਸ਼ਨ ਜੀ ਦੀਆਂ ਪਤਨੀਆਂ 16108 ਸਨ, ਜਿਨ੍ਹਾਂ ਵੱਲ ਨਾਮਦੇਵ ਜੀ ਦਾ ਇਸ਼ਾਰਾ ਹੈ। |

---

ਨੋਟ : ਪ੍ਰੋ: ਸਾਹਿਬ ਸਿੰਘ ਨੇ ਭਗਤ ਬਾਣੀ ਸਟੀਕ, ਹਿੱਸਾ ਤੀਜਾ ਪੰਨਾ 184 ਉਪਰ ਸੋਲਾਂ ਹਜ਼ਾਰ ਆਲਮ ਲਿਖਿਆ ਹੈ ਪਰੰਤੂ ਨਾਮਦੇਵ ਜੀ ਦੇ ਇਸ ਸ਼ਬਦ ਵਿਚ ਆਲਮ ਸ਼ਬਦ ਹੈ ਹੀ ਨਹੀਂ। ਸਾਹਿਬ ਸਿੰਘ ਅੱਗੋਂ ਲਿਖਦੇ ਹਨ ਕਿ ਮੁਸਲਮਾਨੀ ਖ਼ਿਆਲ ਅਨੁਸਾਰ ਕੋਈ ਅਠਾਰਾਂ ਹਜ਼ਾਰ ਆਲਮ (ਜਹਾਨ) ਹਨ। ਇਹ ਸਾਹਿਬ ਸਿੰਘ ਜੀ ਦੀ ਵਿਆਖਿਆ ਬਿਲਕੁਲ ਹੀ ਤੱਥਾਂ ਤੋਂ ਉਲਟ ਹੈ। ਨਾਮਦੇਵ ਜੀ ਨੇ ਆਪਣੇ ਇਸ਼ਟ ਨੂੰ ਕੇਸਵ, ਗੋਪਾਲ ਲਿਖਿਆ ਹੈ। ਬੀਬੀ ਕਉਲਾ ਤੋਂ ਭਾਵ ਲੱਛਮੀ ਹੈ। ਜਿਸ ਦਾ ਨਿਵਾਸ ਕਮਲ ਫੁੱਲ ਵਿਚ ਮੰਨਿਆ ਹੈ। ਨਾਮਦੇਵ ਜੀ ਦਾ ਇਸ਼ਟ ਜਦੋਂ ਮੁਸਲਮਾਨੀ ਅਬਦਾਲੀ ਦਾ ਰੂਪ ਧਾਰ ਕੇ ਆਇਆ ਅਤੇ ਸਾਹਮਣੇ ਖੜ੍ਹਾ ਹੈ ਤਾਂ ਉਸ ਦਾ ਪਹਿਰਾਵਾ ਮੁਸਲਮਾਨੀ, ਸਾਰੇ ਕਰਮਕਾਂਡ ਮੁਸਲਮਾਨੀ ਹੋਣ ਕਰਕੇ ਵੀ ਨਾਮਦੇਵ ਜੀ ਨੇ ਆਪਣੇ ਇਸ਼ਟ ਨੂੰ ਪਹਿਚਾਨਣ ਵਿਚ ਕੋਈ ਦੇਰ ਨਹੀਂ ਲਾਈ ਅਤੇ ਉਸ ਨੂੰ "ਨਾਮੇ ਦਾ ਸੁਆਮੀ ਅੰਤਰਜਾਮੀ" ਲਿਖਿਆ ਹੈ ਪਰੰਤੂ ਸਾਹਿਬ ਸਿੰਘ ਅਰਥਾਂ ਦੇ ਅਨਰਥ ਕਰਕੇ ਇਸ ਸ਼ਬਦ ਨੂੰ ਹੋਰ ਹੀ ਰੰਗਤ ਦੇ ਰਹੇ ਹਨ।

17. ਇਜਾਰਾ = ਤੰਬਾ।

18. ਭਾਰ ਅਠਾਰਹ= ਸਾਰੀ ਬਨਸਪਤੀ

19. ਮੁਦਗਰੁ = ਇਕ ਕਿਸਮ ਦਾ ਭਾਰੀ ਡੰਡਾ ਜੋ ਮੁੰਗਲੀ ਦੀ ਕਿਸਮ ਦਾ ਹੋ ਗਿਆ ਸੀ। ਆਮ ਕਰਕੇ ਪਹਿਲਵਾਨ ਜਦੋਂ ਮੁੰਗਲੀਆਂ ਨਾਲ ਕਸਰਤ ਕਰਦੇ ਹਨ ਤਾਂ ਉਸ ਨੂੰ ਮੁਗਦਰ ਕਿਹਾ ਜਾਂਦਾ ਹੈ।

20. ਸਹਨਕ = ਮਿੱਟੀ ਦੀ ਰਕੇਬੀ, ਤਸ਼ਤਰੀ, ਕੁਨਾਲੀ ਆਦਿ।

21. ਦੇਹੀ = ਸਰੀਰ।

22. ਮਹਜਿਦਿ = ਮਸਜਿਦ, ਮਸੀਤ, ਜਿੱਥੇ ਮੁਸਲਿਮ ਜਗਤ ਦੇ ਲੋਕੀ ਜਾ ਕੇ ਇਬਾਦਤ ਕਰਦੇ ਹਨ।

23. ਮਉਲਾਨਾ = ਮੌਲਵੀ, ਮੁੱਲਾਂ, ਜੋ ਨਮਾਜ਼ ਪੜ੍ਹਦਾ ਹੋਵੇ।

24. ਸਹਜ ਨਿਵਾਜ= ਅਡੋਲਤਾ ਨਾਲ ਨਮਾਜ਼ ਪੜ੍ਹਨੀ।

25. ਕਉਲਾ = ਮਾਇਆ, ਲੱਛਮੀ, ਵਿਸ਼ਨੂੰ ਦੀ ਪਤਨੀ।

26. ਸਉ = ਸਿਉ, ਨਾਲ।

27. ਕਾਇਨੁ = ਨਿਕਾਹ, ਵਿਆਹ।

28. ਨਿਰੰਕਾਰ = ਹੇ ਨਿਰੰਕਾਰ, ਹੇ ਪਰਮਾਤਮਾ, ਪ੍ਰਭੂ। ਆਕਾਰ-ਰਹਿਤ ਪ੍ਰਭੂ।

29. ਨਿਰੰਕਾਰ ਆਕਾਰੈ = ਜਗਤ ਦੇ ਮਾਲਕ, ਨਿਰੰਕਾਰ ਸਾਰੇ ਬ੍ਰਹਿਮੰਡ ਦਾ ਮਾਲਕ।

30. ਛਿਨਾਏ = ਨਾਮਦੇਵ ਜੀ ਦੇ ਛੈਣੇ ਖੋਹੇ ਗਏ ਸਨ। ਉਸ ਨੂੰ ਸ਼ੂਦਰ ਕਰਕੇ ਭਗਤੀ ਕਰਨ ਤੋਂ ਰੋਕਿਆ ਗਿਆ ਸੀ।

31. ਕਿਹ ਪਹਿ = ਹੋਰ ਕਿਸ ਪਾਸ।

32. ਪੁਕਾਰਾ = ਫਰਿਆਦ, ਸ਼ਿਕਾਇਤ।

33. ਫਿਰੇ = ਫਿਰਦਾ ਹੈ, ਵਿਆਪਕ ਹੈ।

34. ਸਗਲ ਬੇਦੇਸਵਾ= ਸਾਰੇ ਦੇਸ਼ਾਂ ਵਿਚ, ਹਰ ਪਾਸੇ।

**ਅਰਥ :**

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਭੈਰਉ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਆਪਣੇ ਗੁਰੂ ਰਾਹੀਂ ਦੱਸੇ ਸ਼ਬਦ ਦੇ ਰਾਹੀਂ ਆਪਣੇ ਇਸ਼ਟ ਨੂੰ ਪ੍ਰਾਪਤ ਕਰ ਚੁੱਕੇ ਹੋਏ ਸਨ ਅਤੇ ਉਹ ਉਸ ਇਸ਼ਟ ਦੀ ਪਛਾਣ ਕਰ ਲੈਂਦੇ ਹਨ। ਨਾਮਦੇਵ ਜੀ ਦਾ ਇਸ਼ਟ ਕਦੇ ਕੂਕਰ (ਕੁੱਤੇ) ਦੇ ਰੂਪ ਵਿਚ ਅਤੇ ਕਦੇ ਅਬਦਾਲੀ ਦੇ ਭੇਸ ਵਿਚ ਦਰਸ਼ਨ ਦੇ ਕੇ ਆਪਣੇ ਭਗਤ ਦੀ ਪ੍ਰੀਖਿਆ ਲੈਂਦਾ ਰਿਹਾ ਸੀ। ਨਾਮਦੇਵ ਜੀ ਦਾ ਇਹ ਸ਼ਬਦ ਵੀ ਉਨ੍ਹਾਂ ਦੀ ਆਪਣੀ ਹੱਡ-ਬੀਤੀ ਵਿਚੋਂ ਹੀ ਹੈ ਜਿਸ ਨੂੰ ਉਨ੍ਹਾਂ ਨੇ ਸ਼ਬਦ ਦੇ ਰੂਪ ਵਿਚ ਕਲਮਬੰਦ ਕੀਤਾ, ਗੁਰੂ ਨਾਨਕ ਦੇਵ ਜੀ ਨੂੰ ਨਾਮਦੇਵ ਦੀ ਬਾਣੀ ਅੱਛੀ ਲੱਗੀ ਅਤੇ ਆਪਣੇ ਹੱਥੀਂ ਲਿਖ ਕੇ ਲਿਆਂਦੀ ਜੋ ਕਿ ਗੁਰੂ ਨਾਨਕ ਦੇਵ ਜੀ ਦੀ

ਬਾਣੀ ਸਮੇਤ ਪਹਿਲੀ ਪਾਤਸ਼ਾਹੀ ਤੋਂ ਪੰਜਵੀਂ ਪਾਤਸ਼ਾਹੀ ਤਕ ਪਹੁੰਚੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਅਤੇ ਸੁਸ਼ੋਭਿਤ ਹੈ।

ਨਾਮਦੇਵ ਜੀ ਦੀ ਪ੍ਰੀਖਿਆ ਲੈਣ ਲਈ ਉਸ ਦੇ ਇਸ਼ਟ ਨੇ ਇਕ ਅਨੋਖੇ ਕਿਸਮ ਦਾ ਪਹਿਰਾਵਾ ਪਹਿਨ ਕੇ ਅਤੇ ਰੂਪ ਧਾਰ ਕੇ ਨਾਮਦੇਵ ਜੀ ਦੇ ਸਨਮੁੱਖ ਖੜ੍ਹੇ ਹੋਏ ਨਜ਼ਰ ਆ ਰਹੇ ਸਨ। ਉਹ ਇਕ ਅਬਦਾਲੀ ਦੇ ਭੇਸ ਵਿਚ ਸਨ। ਨਾਮਦੇਵ ਜੀ ਕੇਸਵਾ (ਕ੍ਰਿਸ਼ਨ ਅਤੇ ਵਿਸ਼ਨੂੰ) ਨੂੰ ਕਲੰਦਰ ਦੇ ਰੂਪ ਵਿਚ ਸਨਮੁੱਖ ਖੜ੍ਹੇ ਦੇਖ ਕੇ ਪੁਕਾਰਦੇ ਹਨ। ਆਉ ਕੇਸ਼ਵਾ ਤੂੰ ਕਲੰਦਰ ਦਾ ਰੂਪ ਧਾਰ ਕੇ ਮੇਰੇ ਸਾਹਮਣੇ ਖੜ੍ਹਾ ਹੈਂ। ਅਬਦਾਲੀ ਬਾਰੇ ਪਦ ਅਰਥ ਦੇਖੋ। ਐ ਕੇਸ਼ਵ ਕਲੰਦਰ ਤੂੰ ਕਿਸ ਰੂਪ ਵਿਚ ਹੈਂ ? ਆਪਣੇ ਸਿਰ ਦੇ ਉਪਰ ਅਕਾਸ਼ ਰੂਪੀ ਕੁਲਹ ਧਰਿਆ ਹੋਇਆ ਹੈ। ਕੁਲਹਾ ਮੁਸਲਮਾਨੀ ਟੋਪੀ ਹੁੰਦੀ ਹੈ ਜੋ ਉੱਚੀ ਨੋਕ ਵਾਲੀ ਹੁੰਦੀ ਹੈ। ਇਹ ਕੁਲਹਾ ਆਮ ਕਰਕੇ ਤਿੱਲੇਦਾਰ ਕਢਾਈ ਵਿਚ ਹੁੰਦਾ ਹੈ। ਐ ਕੇਸ਼ਵ ਕਲੰਦਰ ਤੂੰ ਸਭ ਪਤਾਲਾਂ ਨੂੰ ਆਪਣੇ ਪੈਰਾਂ ਦੀਆਂ ਖੜਾਵਾਂ ਬਣਾਇਆ ਹੋਇਆ ਹੈ। ਇਸ ਸ਼ਬਦ ਦੀਆਂ ਇਨ੍ਹਾਂ ਤੁਕਾਂ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਨਾਮਦੇਵ ਜੀ ਦਾ ਇਸ਼ਟ ਕਿੰਨੇ ਵੱਡੇ ਵਿਰਾਟ ਰੂਪ ਵਿਚ ਸਾਹਮਣੇ ਖੜ੍ਹਾ ਹੋਇਆ ਹੋਵੇਗਾ। ਹੋ ਸਕਦਾ ਹੈ ਕਿ ਜਿਸ ਤਰੀਕੇ ਨਾਲ ਕ੍ਰਿਸ਼ਨ ਜੀ ਨੇ ਅਰਜਨ ਨੂੰ ਆਪਣਾ ਵਿਰਾਟ ਰੂਪ ਦਿਖਾ ਕੇ ਅਚਰਜ ਕੀਤਾ ਸੀ, ਹੈਰਾਨ ਕੀਤਾ ਸੀ ਇਸ ਤਰੀਕੇ ਨਾਲ ਨਾਮਦੇਵ ਜੀ ਨੂੰ ਵੀ ਉਸ ਦੇ ਬਿਠੁੱਲ ਨੇ ਜੋ ਦੁਆਰਕਾ ਨਿਵਾਸੀ ਸੀ ਵਿਰਾਟ ਰੂਪ ਇਕ ਕਲੰਦਰ ਅਤੇ ਅਬਦਾਲੀ ਦੇ ਰੂਪ ਵਿਚ ਦਿੱਤਾ ਹੋਵੇ। ਕਿਉਂਕਿ ਨਾਮਦੇਵ ਜੀ ਆਪ ਬ੍ਰਹਮਗਿਆਨੀ ਮਹਾਂਪੁਰਸ਼ ਸਨ। ਉਨ੍ਹਾਂ ਨੇ ਝਟ ਪਛਾਣ ਲਿਆ ਹੈ ਕਿ ਇਹ ਕੋਈ ਸਾਧਾਰਨ ਵਿਅਕਤੀ ਨਹੀਂ ਸਗੋਂ ਆਪ ਭਗਵਾਨ ਨਾਮਦੇਵ ਦੀ ਪ੍ਰੀਖਿਆ ਲੈਣ ਲਈ ਕਿਸੇ ਮੁਸਲਮਾਨ ਦੇ ਰੂਪ ਵਿਚ ਸਨਮੁਖ ਖੜ੍ਹਾ ਹੈ। ਇਸ ਮੁਸਲਮਾਨ ਅਬਦਾਲੀ ਨੇ ਕਲੰਦਰ ਦੇ ਰੂਪ ਵਿਚ ਮਰੇ ਹੋਏ ਪਸ਼ੂਆਂ ਦੀਆਂ ਖੱਲਾਂ ਹੀ ਪਹਿਨ ਕੇ ਮਨ ਰੂਪੀ ਮੰਦਰ ਬਣਾਇਆ ਹੋਇਆ ਸੀ। ਕਿਉਂਕਿ ਹਿੰਦੂ ਮੰਦਰਾਂ ਵਿਚ ਚੰਮ ਦਾ ਪੋਸ਼ ਕਦੀ ਨਹੀਂ ਹੋ ਸਕਦਾ। ਮੰਦਰ ਵਿਚ ਹਮੇਸ਼ਾਂ ਫੁੱਲ, ਧੂਪ, ਅਗਰਬੱਤੀ, ਜਲ ਆਦਿ ਪਵਿੱਤਰ ਸਮੱਗਰੀ ਅਤੇ ਸੁਗੰਧੀ ਵਾਲੀਆਂ ਵਸਤਾਂ ਹੀ ਹੁੰਦੀਆਂ ਹਨ। ਪਰੰਤੂ, ਜਦੋਂ ਨਾਮਦੇਵ ਜੀ ਨੇ ਇਸ ਵਿਰਾਟ ਰੂਪ ਵਿਚ ਆਪਣੇ ਇਸ਼ਟ ਨੂੰ ਪਛਾਣ ਲਿਆ ਤਾਂ ਉਸ ਦਾ ਪਹਿਰਾਵਾ ਵੀ ਚੰਮ ਦੇ ਪੋਸ਼ਾਂ ਦਾ ਸੀ। ਖੱਲ, ਚਮੜੀ, ਮੰਦਰ ਵਿਚ ਵਿਵਰਜਤ ਹੁੰਦੀ ਹੈ ਅਤੇ ਇੱਥੇ ਨਾਮਦੇਵ ਜੀ ਫਿਰ ਪ੍ਰਸ਼ਨ ਕਰਦੇ ਹਨ ਕਿ ਐ ਗੁਪਾਲਾ, ਐ ਕ੍ਰਿਸ਼ਨ ਮੁਰਾਰੀ ਤੂੰ ਇਸ ਹਾਲਤ ਵਿਚ! ਤੂੰ ਇਹ ਕੀ ਸ਼ਕਲ ਬਣਾਈ ਹੋਈ ਹੈ ? ਤੂੰ ਕਿਸ ਤਰੀਕੇ ਨਾਲ ਮੇਰੇ ਸਨਮੁੱਖ ਖੜ੍ਹਾ ਹੈਂ ॥੧॥

ਨਾਮਦੇਵ ਜੀ ਅੱਗੋਂ ਫਿਰ ਆਪਣੇ ਵਿਰਾਟ ਰੂਪੀ ਇਸ਼ਟ ਨੂੰ ਪ੍ਰਸ਼ਨ ਪੁੱਛਦੇ ਹਨ ਕਿ ਛਪੰਜਾ ਕਰੋੜ ਦੇ ਤੇਰੇ ਪਹਿਰਾਵੇ ਹਨ। ਭਾਵ ਤੇਰੇ ਪਹਿਰਾਵੇ ਐਨੇ ਕੀਮਤੀ ਹਨ ਕਿ ਉਨ੍ਹਾਂ ਦੀ ਕੀਮਤ ਆਂਕੀ ਨਹੀਂ ਜਾ ਸਕਦੀ। ਐ ਮੇਰੇ ਇਸ਼ਟ ਕ੍ਰਿਸ਼ਨ, ਬਿੱਠਲੁ ਤੇਰੀਆਂ ਪਤਨੀਆਂ ਸੋਲ੍ਹਾਂ ਹਜ਼ਾਰ ਹਨ। ਅਸਲ ਵਿਚ ਸ਼੍ਰੀ ਕ੍ਰਿਸ਼ਨ ਜੀ ਦੀਆਂ ਪਤਨੀਆਂ 16108 ਹੀ ਸਨ। ਪਰੰਤੂ ਨਾਮਦੇਵ ਜੀ ਨੂੰ ਪ੍ਰਪੱਕ ਤੌਰ ਤੇ ਗਿਆਨ ਸੀ ਕਿ ਸ਼੍ਰੀ ਕ੍ਰਿਸ਼ਨ ਦੀਆਂ ਐਨੀਆਂ ਪਤਨੀਆਂ ਹੀ ਸਨ ਇਸ ਲਈ ਉਹਨਾਂ ਨੇ 16000 ਸੋਲ੍ਹਾਂ ਹਜ਼ਾਰ ਇਜਾਰਾ ਭਾਵ ਤੰਬਾ ਲਿਖਿਆ ਹੈ ਕਿਉਂਕਿ ਪਤਨੀ ਦਾ ਸੰਬੰਧ ਲਿੰਗ ਨਾਲ ਹੀ ਜ਼ਿਆਦਾ ਹੁੰਦਾ ਹੈ ਇਸ ਲਈ

ਨਾਮਦੇਵ ਜੀ ਨੇ ਇੱਥੇ ਲਫ਼ਜ ਇਜਾਰਾ (ਤੰਬਾ) ਹੀ ਸੰਕੇਤਕ ਤੌਰ ਤੇ ਵਰਤਿਆ ਹੈ। ਉਸ ਵਿਰਾਟ ਰੂਪੀ ਇਸ਼ਟ ਦੇ ਹੱਥ ਵਿਚ ਫੜਿਆ ਸੋਟਾ (ਮੁਗਦਰ) ਅਠਾਰਾਂ ਮਣ ਦਾ ਹੈ। ਭਾਵ ਤੇਰੇ ਹੱਥ ਵਿਚ ਫੜਿਆ ਸੋਟਾ ਐਨਾ ਭਾਰਾ ਹੈ ਕਿ ਉਸ ਨੂੰ ਆਮ ਆਦਮੀ ਚੁੱਕ ਹੀ ਨਹੀਂ ਸਕਦਾ। ਐ ਮੇਰੇ ਕੇਸ਼ਵ ਕਲੰਦਰ ਅਬਦਾਲੀ ਦੇ ਰੂਪ ਵਿਚ ਇਹ ਸਾਰਾ ਸੰਸਾਰ ਹੀ ਤੇਰੀ ਕੁਨਾਲੀ ਹੈ ਤਸ਼ਤਰੀ ਜਾਂ ਮਿੱਟੀ ਦੀ ਰਕੇਬੀ ਹੈ। ਨਾਮਦੇਵ ਜੀ ਅੱਗੋਂ ਫਿਰ ਆਪਣੇ ਪਹਿਚਾਣੇ ਹੋਏ ਵਿਰਾਟ ਰੂਪੀ ਇਸ਼ਟ ਨੂੰ ਫਰਮਾਉਂਦੇ ਹਨ ਕਿ ਤੇਰਾ ਸਰੀਰ ਇਸ ਵੇਲੇ ਮਸਜਿਦ ਦੇ ਨਿਆਈ ਹੈ ਭਾਵ ਤੇਰਾ ਸਰੀਰ ਇਕ ਮਸਜਿਦ ਦੇ ਰੂਪ ਵਿਚ ਤੇਰਾ ਮਨ ਇਸ ਵੇਲੇ ਮੌਲਵੀ ਮੁੱਲਾਂ ਹੈ। ਤੂੰ ਆਪਣੇ ਮੁਖਾਰਬਿੰਦ ਤੋਂ ਅਡੋਲਤਾ ਨਾਲ ਨਿਮਾਜ਼ ਪੜ੍ਹ ਰਿਹਾ ਹੈਂ। ਨਾਮਦੇਵ ਜੀ ਆਪਣੇ ਇਸ਼ਟ ਨੂੰ ਤਾਹਨਾ ਮਾਰਦੇ ਹਨ ਕਿ ਐ ਮੇਰੇ ਮਾਲਕ ਤੂੰ ਸਾਰੇ ਜਗਤ ਦਾ ਮਾਲਕ ਨਿਰੰਕਾਰ ਅਤੇ ਸਾਰੇ ਬ੍ਰਹਿਮੰਡ ਦਾ ਮਾਲਕ, ਤੇਰਾ ਇਹ ਭੇਸ, ਤੇਰਾ ਇਹ ਰੂਪ। ਮੈਂ ਤੈਨੂੰ ਪਛਾਣ ਲਿਆ ਹੈ। ਤੂੰ ਉਹੀ ਹੈਂ ਜਿਸ ਦੀ ਸ਼ਾਦੀ ਬੀਬੀ ਕਉਲਾ ਭਾਵ ਲਛਮੀ ਨਾਲ ਹੋਈ ਹੋਈ ਸੀ। ਹੁਣ ਇੱਥੇ ਇਹ ਬਿਆਨ ਕਰਨਾ ਜ਼ਰੂਰੀ ਹੈ ਕਿ ਵਿਸ਼ਨੂੰ ਦੇਵਤੇ ਦੀ ਪਤਨੀ ਲਕਸ਼ਮੀ ਸੀ ਅਤੇ ਵਿਸ਼ਨੂੰ ਜੀ ਲਕਸ਼ਮੀ ਦੇ ਪਤੀ ਸਨ। ਇਸ ਲਈ ਨਾਮਦੇਵ ਜੀ ਨੇ ਆਪਣੇ ਇਸ਼ਟ ਵਿਸ਼ਨੂੰ ਨੂੰ ਇਕ ਅਬਦਾਲੀ ਦੇ ਰੂਪ ਵਿਚ ਪ੍ਰਤੱਖ ਦੇਖਿਆ ਸੀ। ਨਾਮਦੇਵ ਜੀ ਅੱਗੋਂ ਫਿਰ ਆਪਣੇ ਇਸ਼ਟ ਨੂੰ ਤਾਹਨਾ ਮਾਰਦੇ ਹਨ ਕਿ ਮੈਂ ਜਦੋਂ ਤੇਰੀ ਭਗਤੀ ਕਰ ਰਿਹਾ ਸੀ ਤਾਂ ਮੇਰੇ ਕੋਲੋਂ ਭਗਤੀ ਕਰਨ ਵਾਲੇ, ਤੈਨੂੰ ਰਿਝਾਉਣ ਵਾਲੇ ਛੈਣੇ ਵੀ ਖੋਹ ਲਏ ਸਨ। ਨਾਮਦੇਵ ਜੀ ਨੇ ਸਾਮਾਜਿਕ ਠੇਕੇਦਾਰਾਂ ਨੂੰ ਕੋਈ ਦੋਸ਼ ਨਹੀਂ ਸੀ ਦਿੱਤਾ। ਸਗੋਂ ਉਸ ਨੇ ਆਪਣੇ ਪ੍ਰਭੂ ਨੂੰ ਹੀ ਉਲ੍ਹਾਮਾ ਦਿੱਤਾ ਸੀ ਕਿ ਤੂੰ ਹੀ ਮੇਰੇ ਹੱਥੋਂ ਭਗਤੀ ਕਰਦੇ ਦੇ ਛੈਣੇ ਖੁਆਏ ਸਨ। ਐ ਮੇਰੇ ਪ੍ਰਭੂ ਤੂੰ ਅੱਜ ਅਬਦਾਲੀ ਬਣਕੇ ਮੇਰੇ ਸਨਮੁੱਖ ਖੜ੍ਹਾ ਹੈਂ ਇਹ ਮੈਂ ਕਿਸ ਦੇ ਪਾਸ ਜਾ ਕੇ ਦਿਲ ਦੀਆਂ ਗੱਲਾਂ, ਦਿਲ ਦੇ ਦੁੱਖ ਦਰਦ ਦੱਸਾਂ। ਕਿਉਂਕਿ ਤੂੰ ਆਪ ਹੀ ਤਾਂ ਉਹੋ ਹੀ ਹੈ ਜਿਸ ਨੇ ਮੈਨੂੰ ਭਗਤੀ ਕਰਦੇ ਨੂੰ ਮੰਦਰ ਵਿਚੋਂ ਧੱਕੇ ਮਰਵਾਏ ਸਨ। ਮੈਂ ਅੱਜ ਤੈਨੂੰ ਇਕ ਮੁਸਲਮਾਨੀ ਰੂਪ ਵਿਚ ਕਿਵੇਂ ਸਵੀਕਾਰ ਕਰ ਸਕਦਾ ਹਾਂ। ਨਾਮਦੇਵ ਅਖ਼ੀਰ ਵਿਚ ਫਰਮਾਉਂਦੇ ਹਨ ਕਿ ਮੇਰੇ ਸੁਆਮੀ, ਮੇਰੇ ਇਸ਼ਟ, ਪ੍ਰਭੂ ਅੰਤਰਜਾਮੀ, ਘਟ-ਘਟ ਦੀਆਂ ਜਾਨਣ ਵਾਲਾ ਹੈਂ ਜੋ ਕਿ ਹਰ ਜਗ੍ਹਾ ਹਰ ਥਾਂ ਵਿਚ ਵਿਰਾਜਮਾਨ ਹੈ। ਉਸ ਦਾ ਹਰ ਥਾਂ ਵਾਸਾ ਹੈ।

**ਭਾਵ ਅਰਥ :**

ਨਾਮਦੇਵ ਜੀ ਦੀ ਪ੍ਰੀਖਿਆ ਲੈਣ ਲਈ ਪ੍ਰਭੂ ਆਪ ਵੱਖਰੇ-ਵੱਖਰੇ ਰੂਪਾਂ ਵਿਚ ਆਉਂਦਾ ਰਿਹਾ। ਕਦੀ ਕੁੱਤੇ ਦੇ ਰੂਪ ਵਿਚ ਪਰਮਾਤਮਾ ਨੇ ਦਰਸ਼ਨ ਦਿੱਤੇ ਕਦੇ ਕਲੰਦਰ ਦੇ ਰੂਪ ਵਿਚ। ਨਾਮਦੇਵ ਜੀ ਆਪ ਬ੍ਰਹਮ ਗਿਆਨੀ ਹੋਣ ਕਰਕੇ ਪਰਮਾਤਮਾ ਨੂੰ ਪਛਾਣ ਲੈਂਦੇ ਸਨ ਕਿਉਂਕਿ ਉਨ੍ਹਾਂ ਦੀ ਆਪਣੇ ਇਸ਼ਟ ਨਾਲ ਅਭੇਦਤਾ ਹੋ ਚੁੱਕੀ ਹੋਈ ਸੀ। ਨਾਮੇ ਦਾ ਪ੍ਰਭੂ ਉਹਨਾਂ ਦੇ ਅੰਗ-ਸੰਗ ਹੀ ਰਹਿੰਦਾ ਸੀ।

## ੧ੴ ਸਤਿਗੁਰੂਪ੍ਰਸਾਦਿ
## ਬਸੰਤੁ ਬਾਣੀ ਨਾਮਦੇਉ ਜੀ ਕੀ
## ਸਾਹਿਬੁ ਸੰਕਟਵੈ ਸੇਵਕੁ ਭਜੈ

**ਮੂਲ ਸ਼ਬਦ :—**

ਸਾਹਿਬੁ ਸੰਕਟਵੈ ਸੇਵਕੁ ਭਜੈ ॥
ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥
ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ ਰਹਾਉ ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥
ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੧॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1195)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਸਾਹਿਬੁ | = | ਸੁਆਮੀ, ਮਾਲਿਕ, ਕਰਤਾਰ, ਮਿੱਤਰ, ਆਦਿ ਆਦਿ। |
| 2. | ਸੰਕਟਵੈ | = | ਸੰਕਟ ਦੇਵੇ, ਦੁੱਖ ਦੇਵੇ, ਮੁਸੀਬਤ ਵਿਚ ਫਸਾਵੇ। |
| 3. | ਸੇਵਕੁ | = | ਚੇਲਾ, ਸ਼ਰਧਾਲੂ। |
| 4. | ਭਜੈ | = | ਨੱਠ ਜਾਵੇ, ਛੱਡ ਜਾਵੇ, ਤਿਆਗ ਜਾਵੇ, ਬੇਮੁੱਖ ਹੋਵੇ ਆਦਿ-ਆਦਿ। |
| 5. | ਚਿਰੰਕਾਲ | = | ਬਹੁਤਾ ਸਮਾਂ, ਕਾਫੀ ਦੇਰ ਤੱਕ। |
| 6. | ਲਜੈ | = | ਲਾਜ ਲਾਉਣੀ, ਬੇਇੱਜ਼ਤੀ ਕਰਾਉਣੀ, ਬਦਨਾਮ ਕਰਨਾ। |
| 7. | ਹਸੈ | = | ਮਖੌਲ ਕਰਨੇ, ਹਾਸਾ ਉਡਾਉਣਾ। |
| 8. | ਚਰਨ ਕਮਲ | = | ਗੁਰੂ ਦੇ ਪੈਰ ਭਾਵ ਚਰਨ ਕਮਲ ਫੁੱਲ ਵਰਗੇ ਆਦਿ। |
| 9. | ਹੀਅਰੇ | = | ਹਿਰਦੇ ਵਿਚ। |

| | | | |
|---|---|---|---|
| 10. | ਧਨਹਿ | = | ਧੰਨ ਦੀ ਖ਼ਾਤਰ। |
| 11. | ਪ੍ਰਾਨੀ | = | ਆਦਮੀ, ਜੀਵ, ਬੰਦਾ। |
| 12. | ਮਰਨੁ ਮਾਂਡੈ | = | ਮਾਰਨ ਦੀ ਠਾਣ ਲੈਣਾ, ਮਰਨ ਮਾਰਨ ਤੇ ਹੋ ਜਾਣਾ। |
| 13. | ਸੰਸਾਰ ਕੇ ਕਾਮਾ | = | ਸੰਸਾਰ ਨੂੰ ਪਤਿਆਉਣ ਵਾਲੇ। |
| 14. | ਤ | = | ਤਦੋਂ। |
| 15. | ਗੰਗਾ | = | ਭਾਰਤ ਦੀ ਪ੍ਰਸਿੱਧ ਨਦੀ ਜੋ ਹਿੰਦੂ ਧਰਮ ਵਿਚ ਬਹੁਤ ਹੀ ਪਵਿੱਤਰ ਮੰਨੀ ਗਈ ਹੈ। ਇਹ ਗੰਗੋਤਰੀ ਚਸ਼ਮੇ ਤੋਂ ਜੋ ਹਰਿਦੁਆਰ ਤੋਂ 180 ਮੀਲ ਉੱਪਰ ਹੈ ਅਤੇ ਇਸ ਦੀ ਉਚਾਈ 13800 ਫੁੱਟ ਹੈ ਤੋਂ ਨਿਕਲਦੀ ਹੈ, ਰਸਤੇ ਵਿਚ ਅਨੇਕਾਂ ਜਲਧਾਰਾਵਾਂ ਨੂੰ ਆਪਣੇ ਨਾਲ ਮਿਲਾਉਂਦੀ ਹੋਈ ਹਰਿਦੁਆਰ ਦੇ ਅਸਥਾਨ ਤੇ ਭਾਰੀ ਨਦੀ ਬਣ ਜਾਂਦੀ ਹੈ। ਅਨੇਕ ਅਸਥਾਨਾਂ ਵਿਚੋਂ ਦੀ 1550 ਮੀਲ ਵਗਦੀ ਹੋਈ ਗੰਗਾ ਸਾਗਰ ਦੇ ਸੰਗਮ ਉੱਤੇ ਸਮੁੰਦਰ ਵਿਚ ਜਾ ਮਿਲਦੀ ਹੈ। ਗੰਗਾ ਦੇ ਵਿਸ਼ੇ ਪੁਰਾਣਾਂ ਵਿਚ ਅਨੇਕ ਪ੍ਰਸੰਗ ਆਉਂਦੇ ਹਨ। ਇਕ ਥਾਂ ਇਸ ਨੂੰ ਵਾਮਨ (ਬੌਣਾ) ਭਗਵਾਨ ਦੇ ਪੈਰਾਂ ਦਾ ਜਲ ਲਿਖਿਆ ਹੈ। ਜਦੋਂ ਵਾਮਨ (ਬੌਣਾ) ਦਾ ਪੈਰ ਬ੍ਰਹਮ ਲੋਕ ਤੱਕ ਪਹੁੰਚਿਆ ਤਾਂ ਬ੍ਰਹਮਾ ਨੇ ਧੋ ਕੇ ਜਲ ਕਮੰਡਲ ਵਿਚ ਪਾ ਲਿਆ ਸੀ ਅਤੇ ਭਗੀਰਥ ਦੀ ਬੇਨਤੀ ਤੇ ਬ੍ਰਹਮਲੋਕ ਨੂੰ ਛੱਡਿਆ ਜੋ ਸ਼ਿਵ ਦੀਆਂ ਜਟਾਂ ਵਿਚ ਡਿੱਗਕੇ ਪ੍ਰਿਥਵੀ ਉੱਤੇ ਆਈ ਸੀ। |
| | | 2. | ਵਾਲਮੀਕ ਰਾਮਾਇਣ ਵਿਚ ਲਿਖਿਆ ਹੈ ਕਿ ਹਿਮਾਲਿਆ ਪਰਬਤ ਦੇ ਘਰ ਸੁਮੇਰ ਦੀ ਕੰਨਿਆ ਮੇਨਕਾ ਦੇ ਉਦਰ ਤੋਂ ਗੰਗਾ ਅਤੇ ਉਮਾਂ ਦੋ ਭੈਣਾਂ ਪੈਦਾ ਹੋਈਆਂ। ਇਕ ਵਾਰ ਸ਼ਿਵ ਨੇ ਆਪਣਾ ਵੀਰਜ ਗੰਗਾ ਵਿਚ ਪਾਇਆ ਪਰੰਤੂ ਗੰਗਾ ਉਸ ਨੂੰ ਧਾਰਣ ਨਾ ਕਰ ਸਕੀ ਅਤੇ ਗਰਭ ਨੂੰ ਸੁੱਟ ਕੇ ਬ੍ਰਹਮਾ ਦੇ ਕਮੰਡਲ ਵਿਚ ਜਾ ਰਹੀ। ਫਿਰ ਭਗੀਰਥ ਦੀ ਬੇਨਤੀ ਤੇ ਕਮੰਡਲ ਤੋਂ ਇਸ ਧਰਤੀ ਤੇ ਆਈ ਸੀ। ਗੰਗਾ ਨੂੰ ਹੋਰ ਕਈ ਨਾਵਾਂ ਨਾਲ ਵੀ ਪੁਕਾਰਿਆ ਜਾਂਦਾ ਹੈ ਤ੍ਰਿਪਥਗਾ, ਭਗੀਰਥੀ, ਤ੍ਰਿਦਸ਼ਦੀਧਿਕਾ ਤ੍ਰਿਸਰੋਤਾ, ਜਾਂਹਵੀ, ਮੰਦਾਕਿਨੀ, ਭੀਸ਼ਮ ਜਨਨੀ, ਸਰਿਦ੍ਵਗ, ਵਿਸ਼ਨੂੰ ਨਦੀ, ਸਿਦਗਾ, ਅਲਕਨੰਦਾ, ਸਵੱਰਗਾ, ਸਵੱਰਣ ਗੰਗਾ, |

ਰਿਸ਼ੀ ਕੁਲਿਆਂ, ਹੈਮਵਤੀ ਸਵਰਪੀ, ਹਰਿ ਚੰਦ੍ਰਿਕਾਂ, ਖਗਾ।

ਗਇਆ

1= ਬਿਹਾਰ ਜਾਂ ਮਗਧ ਦੇਸ਼ ਦਾ ਇਕ ਬਹੁਤ ਹੀ ਪਵਿੱਤਰ ਤੀਰਥ ਸਥਾਨ ਹੈ। ਮਹਾਤਮਾ ਬੁੱਧ ਦੁਆਰਾ ਇੱਥੇ ਭਗਤੀ ਕਰਨ ਕਾਰਣ ਇਸਦਾ ਨਾਮ ਬੋਧ ਗਇਆ ਪੈ ਗਿਆ ਹੈ। ਇਹ ਤੀਰਥ ਸਰਾਧ ਅਤੇ ਪਿੰਡ ਦਾਨ ਕਰਨੇ ਲਈ ਪ੍ਰਸਿੱਧ ਹੈ। ਕਹਿੰਦੇ ਹਨ ਕਿ ਪਾਂਡਵ ਵੀ ਇੱਥੇ ਆਏ ਸਨ ਅਤੇ ਬ੍ਰਹਮਾ ਨੇ ਵੀ ਇੱਥੇ ਯੱਗ ਕੀਤਾ ਸੀ।

2. ਮਹਾਭਾਰਤ ਅਨੁਸਾਰ ਅਮੂਰਤ ਤਰਯ ਰਾਜ ਰਿਸ਼ੀ ਦਾ ਇਕ ਪੁੱਤਰ ਜਿਸ ਦਾ ਯਗਯ ਅਸਥਾਨ ਗਯਾ ਤੀਰਥ ਹੈ। ਵਾਯੂ ਪੁਰਾਣ ਅਨੁਸਾਰ ਇਕ ਅਸੁਰ ਜੋ ਬਹੁਤ ਹੀ ਵੱਡਾ ਧਰਮੀ ਸੀ। ਇਸ ਦੀ ਕਥਾ ਇਸ ਪ੍ਰਕਾਰ ਹੈ ਜਿ ਗਯਾਸੁਰ ਨੇ ਅਜਿਹਾ ਤਪ ਕੀਤਾ ਜਿਸ ਤੋਂ ਬ੍ਰਹਮਾ, ਵਿਸ਼ਨੂੰ ਖੁਸ਼ ਹੋ ਕੇ ਉਸ ਨੂੰ ਵਰ ਦੇਣ ਗਏ। ਗਯਾ ਨੇ ਇਹ ਵਰ ਮੰਗਿਆ ਸੀ ਕਿ ਜੋ ਮੇਰਾ ਦਰਸ਼ਨ ਕਰੇ ਉਹ ਬੈਕੁੰਠ ਧਾਮ ਨੂੰ ਜਾਵੇ। ਵਿਸ਼ਨੂੰ ਨੇ ਇਹ ਗੱਲ ਮੰਨ ਲਈ। ਉਸ ਦੀ ਵੱਡੀ ਦੇਹ ਨੂੰ ਜੋ 125 ਯੋਜਨ ਲੰਮੀ ਅਤੇ 60 ਯੋਜਨ ਚੌੜੀ ਸੀ ਦੂਰੋਂ ਹੀ ਲੋਕੀ ਦੇਖਦੇ ਅਤੇ ਬੈਕੁੰਠ ਧਾਮ ਦੇ ਅਧਿਕਾਰੀ ਬਣ ਜਾਂਦੇ। ਥੋੜ੍ਹੇ ਸਮੇਂ ਵਿਚ ਹੀ ਧਰਮ ਰਾਜ ਦਾ ਦਫ਼ਤਰ ਬੰਦ ਹੋ ਗਿਆ ਅਤੇ ਉਸ ਨੇ ਆਪਣੀ ਦੁਰਦਸ਼ਾ ਬ੍ਰਹਮਾ, ਵਿਸ਼ਨੂੰ ਨੂੰ ਸੁਣਾਈ। ਇਸ ਕਾਰਨ ਦੇਵਤਿਆਂ ਨੇ ਗਯਾ ਤੋਂ ਦਾਨ ਮੰਗਿਆ ਕਿ ਆਪਣਾ ਸਰੀਰ ਸਾਨੂੰ ਦੇ ਦੇ। ਉਸ ਨੇ ਉਦਾਰਤਾ ਨਾਲ ਦੇਵਤਿਆਂ ਦੀ ਇੱਛਾ ਪੂਰੀ ਕੀਤੀ। ਦੇਵਤਿਆਂ ਨੇ ਉਸਦੇ ਸਰੀਰ ਨੂੰ ਪੱਥਰ ਦੀ ਚਟਾਨ ਹੇਠ ਦੱਬ ਦਿੱਤਾ। ਪਰੰਤੂ ਗਯਾ ਦਾ ਇੱਛਾ ਅਨੁਸਾਰ ਇਹ ਵਰ ਦਿੱਤਾ ਕਿ ਜੋ ਇਸ ਅਸਥਾਨ ਉੱਤੇ ਜਿੱਥੇ ਕਿ ਤੇਰੀ ਦੇਹ/ਸਰੀਰ ਨੂੰ ਦੱਬਿਆ ਹੈ ਪਿੰਡ ਭਰਾਵੇਗਾ। ਉਹ ਆਪ

---

1. (ਹੇਮਚੰਦਰ ਕੋਸ਼)
2 ਪ੍ਰਾਚੀਨ ਭਾਰਤੀ ਸੰਸਕ੍ਰਿਤੀ ਕੋਸ਼ ਪੰਨਾ 96
3. ਮਹਾਨ ਕੋਸ਼
4. ਨੋਟ : ਇਕ ਯੋਜਨ ਚਾਰ ਕੋਹ ਜਾਂ ਮੀਲ ਦਾ ਹੁੰਦਾ ਹੈ।

ਅਤੇ ਆਪਣੇ ਪਿੱਤਰਾਂ ਨੂੰ ਵੀ ਬੈਕੁੰਠ ਦਾ ਅਧਿਕਾਰੀ ਕਰੇਗਾ। ਇਸ ਅਸਥਾਨ ਦਾ ਨਾਉ ਗਯਾ ਹੈ।

3. ਗਯਾ ਹਿੰਦੂਆਂ ਦੀਆਂ ਸੱਤ ਪਵਿੱਤਰ ਪੁਰੀਆਂ ਵਿਚੋਂ ਇਕ ਪੁਰੀ ਹੈ। ਜੋ ਬਿਹਾਰ ਪ੍ਰਾਂਤ ਵਿਚ ਪਟਨੇ ਦੇ ਇਲਾਕੇ ਫਲਗੂ ਨਦੀ ਦੇ ਕਿਨਾਰੇ ਹੈ। ਇਸ ਥਾਂ ਪਿੱਤਰਾਂ ਦੀ ਗਤੀ ਲਈ ਹਿੰਦੂ ਪਿੰਡ ਦਾਨ ਕਰਦੇ ਹਨ। ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇੱਥੇ ਚਰਣ ਪਾਏ ਅਤੇ ਆਪਣੇ ਮੁਖਾਰਬਿੰਦ ਵਿਚੋਂ ਉਪਦੇਸ਼ ਦੇ ਕੇ ਲੋਕਾਂ ਦਾ ਕਲਿਆਣ ਕੀਤਾ ਸੀ। "ਦੀਵਾ ਮੇਰਾ ਇਕ ਨਾਮ" ਸ਼ਬਦ ਇੱਥੇ ਹੀ ਉਚਾਰਿਆ ਸੀ।

ਗੋਦਾਵਰੀ

1 ਸਵਰਗ ਪ੍ਰਦਾਨ ਕਰਨ ਵਾਲੀ ਦੱਖਣ ਦੀ ਇਕ ਨਦੀ ਜੋ ਪੂਰਬੀ ਘਾਟ ਤੋਂ ਤ੍ਰਿਅੰਬਕ ਪਾਸ ਨਿਕਲ ਕੇ 900 ਮੀਲ ਵਗਦੀ ਹੋਈ ਬੰਗਾਲ ਦੀ ਖਾੜੀ ਵਿਚ ਜਾ ਡਿੱਗਦੀ ਹੈ। ਹਜ਼ੂਰ ਸਾਹਿਬ ਇਸੇ ਹੀ ਨਦੀ ਦੇ ਕੰਢੇ 'ਤੇ ਹੈ।

2 ਬ੍ਰਹਮਾਂਡ ਉਪ ਪੁਰਾਣ ਵਿਚ ਲਿਖਿਆ ਹੈ ਕਿ ਗੌਤਮ ਰਿਸ਼ੀ ਇਕ ਮਰੀ ਹੋਈ ਗਊ ਨੂੰ ਜ਼ਿੰਦਾ ਕਰਨ ਲਈ ਸ਼ਿਵ ਦੀਆਂ ਜਟਾਂ ਵਿਚੋਂ ਜੋ ਗੰਗਾ ਦੀ ਧਾਰਾ ਲਿਆਇਆ ਉਸ ਤੋਂ ਗੋਦਾਵਰੀ ਨਦੀ ਹੋਈ ਸੀ ਅਤੇ ਇਸ ਲਈ ਇਸ ਦਾ ਦੂਜਾ ਨਾਮ ਗੌਤਮੀ ਵੀ ਹੈ।

3 ਬ੍ਰਹਮ ਵੈਵਰਤ ਪੁਰਾਣ ਵਿੱਚ ਇੱਕ ਅਨੋਖੀ ਕਥਾ ਲਿਖੀ ਹੋਈ ਹੈ ਕਿ ਇਕ ਬ੍ਰਾਹਮਣ ਔਰਤ ਤੀਰਥ ਕਰਦੀ ਫਿਰਦੀ ਇਕ ਜੰਗਲ ਵਿਚ ਕਿਸੇ ਕਾਮੀ ਪੁਰਸ਼ ਨੂੰ ਮਿਲ ਗਈ। ਬ੍ਰਾਹਮਣ ਔਰਤ ਦੀ ਇੱਛਾ ਦੇ ਵਿਰੁੱਧ ਉਸ ਕਾਮੀ ਪੁਰਸ਼ ਨੇ ਜ਼ਬਰਦਸਤੀ ਭੋਗ ਵਿਲਾਸ ਕੀਤਾ। ਬ੍ਰਾਹਮਣ ਔਰਤ ਨੇ ਉਸ ਵੇਲੇ ਉਸ ਪਰ-ਪੁਰਖ ਦਾ ਵੀਰਜ ਤਿਆਗ ਦਿੱਤਾ ਪਰੰਤੂ ਉਸ ਤੋਂ ਵੱਡਾ ਸੁੰਦਰ ਬਾਲਕ ਤੁਰੰਤ ਹੀ ਪੈਦਾ ਹੋ ਗਿਆ। ਬ੍ਰਾਹਮਣੀ ਪੁੱਤਰ ਸਮੇਤ ਰੋਂਦੀ ਹੋਈ ਆਪਣੇ ਪਤੀ ਪਾਸ ਆਈ ਅਤੇ ਸਾਰੀ ਕਥਾ ਸੁਣਾਈ। ਪਤੀ ਨੇ ਇਸਤਰੀ ਦਾ ਤਿਆਗ ਕਰ ਦਿੱਤਾ। ਇਸ ਤੋਂ ਬ੍ਰਾਹਮਣ ਔਰਤ ਨੇ ਤਪ ਅਤੇ ਯੋਗ ਅਭਿਆਸ ਕਰਨਾ ਆਰੰਭ ਕੀਤਾ ਅਤੇ ਪੁੰਨ ਦੇ ਪ੍ਰਭਾਵ ਗੋਦਾਵਰੀ ਨਦੀ ਰੂਪ ਹੋ ਕੇ ਸੰਸਾਰ ਉੱਤੇ ਵਹਿਣ ਲੱਗੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਭਗੀਰਥ ਕੌਣ ਸੀ ਜਿਸ ਨੇ ਗੰਗਾ ਨੂੰ ਆਕਾਸ਼ ਵਿਚੋਂ ਲਿਆਂਦਾ ਸੀ। ਮਹਾਂਭਾਰਤ ਆਦਿ ਗ੍ਰੰਥਾਂ ਅਨੁਸਾਰ ਦਿਲੀਪ ਦਾ ਪੁੱਤਰ ਸੂਰਜਵੰਸ਼ੀ ਅਯੁੱਧਿਆ ਦਾ ਰਾਜਾ ਇਸ ਨੇ ਆਪਣੇ ਵਡੇਰੇ ਸਗਰ ਦੇ 60000 (ਸੱਠ ਹਜਾਰ) ਪੁੱਤਰਾਂ ਦੀ ਗਤੀ ਲਈ ਜੋ ਕਪਿਲ ਦੀ ਕ੍ਰੋਧ ਅਗਨੀ ਨਾਲ ਭਸਮ ਹੋ ਗਏ ਸਨ ਗੰਗਾ ਨੂੰ ਪ੍ਰਿਥਵੀ ਉਤੇ ਲਿਆਉਣ ਲਈ ਹਿਮਾਲਿਆ ਦੇ ਗੋਰਕਣ ਅਸਥਾਨ ਤੇ ਘੋਰ ਤਪ ਕਰਕੇ ਬ੍ਰਹਮਾ ਨੂੰ ਰਿਝਾਇਆ, ਬ੍ਰਹਮਾ ਨੇ ਗੰਗਾ ਦੇਣ ਦਾ ਵਾਇਦਾ ਕੀਤਾ ਪਰੰਤੂ ਕਠਿਨਾਈ ਇਹ ਦੱਸੀ ਕਿ ਅਕਾਸ਼ ਤੋਂ ਆਈ ਗੰਗਾ ਨੂੰ ਬਿਨਾਂ ਸ਼ਿਵ ਕੋਈ ਨਹੀਂ ਝੱਲ ਸਕੇਗਾ। ਇਸ ਲਈ ਪਹਿਲਾਂ ਸ਼ਿਵ ਨੂੰ ਖੁਸ਼ ਕਰੋ। ਭਗੀਰਥ ਨੇ ਤਪ ਕਰਕੇ ਸ਼ਿਵ ਜੀ ਤੋਂ ਇਹ ਗਲ ਮੰਨਵਾਈ ਕਿ ਉਹ ਗੰਗਾ ਨੂੰ ਧਾਰਣ ਕਰੇਗਾ। ਜਦ ਬ੍ਰਹਮਾ ਨੇ ਗੰਗਾ ਅਕਾਸ਼ ਤੋਂ ਭੇਜੀ ਤਾਂ ਸ਼ਿਵ ਜੀ ਨੇ ਆਪਣਾ ਜਟਾਜੂਟ ਐਨਾ ਫੈਲਾ ਲਿਆ ਸੀ ਕਿ ਹਜ਼ਾਰ ਸਾਲ ਗੰਗਾ ਨੂੰ ਨਿਕਲਣ ਦਾ ਰਾਹ ਨਾ ਲੱਭਿਆ। ਅੰਤ ਵਿਚ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵ ਜੀ ਨੇ ਜਟਾਂ ਵਿਚੋਂ ਗੰਗਾ ਕਢੀ ਜਿਸ ਦੇ ਸੱਤ ਪ੍ਰਵਾਹ ਹੋਏ। ਹਾਦਿਨੀ, ਪਾਵਿਨੀ ਅਤੇ ਨਲਿਨੀ ਨਾਮਕ ਤਿੰਨ ਪ੍ਰਵਾਹ ਪੂਰਵ ਦੀ ਤਰਫ਼ ਵਹੇ। ਇਕ ਪ੍ਰਵਾਹ ਭਗੀਰਥ ਦੇ ਰਥ ਪਿੱਛੇ ਤੁਰਿਆ। ਜਿਥੋਂ ਦੀ ਭਗੀਰਥ ਦਾ ਰੱਥ ਗਿਆ ਉਸ ਦੇ ਪਿੱਛੇ ਗੰਗਾ ਦਾ ਪ੍ਰਵਾਹ ਵਹਿਣ ਲੱਗਾ। ਇਸ ਪ੍ਰਵਾਹ ਦਾ ਨਾਮ ਭਾਗੀਰਥੀ ਹੋਇਆ।

ਇੱਥੇ ਇਹ ਬਿਆਨ ਕਰਨਾ ਵੀ ਜ਼ਰੂਰੀ ਹੋ ਗਿਆ ਹੈ ਕਿ ਅੰਸ਼ੂਮਾਨ ਦਾ ਪੁੱਤਰ ਦਿਲੀਪ ਅਤੇ ਉਸ ਦਾ ਪੁੱਤਰ ਭਗੀਰਥ ਹੋਇਆ। ਭਗੀਰਥ ਦੇ ਪੁੰਨ ਕਰਮ ਕਰਕੇ ਗੰਗਾ ਸਵਰਗ ਲੋਕ ਤੋਂ ਉੱਤਰੀ ਅਤੇ ਉਸ ਦੇ ਜਲ ਨਾਲ ਸਗਰ ਦੇ ਪੁੱਤਰਾਂ ਦੀ ਭਸਮ ਤਰ ਹੋਈ ਸੀ ਅਤੇ ਉਹ ਮੁਕਤੀ ਨੂੰ ਪ੍ਰਾਪਤ ਹੋਏ। ਸਗਰ ਦੇ ਕਾਰਣ ਗੰਗਾ ਦਾ ਨਾਉਂ ਸਾਗਰਾਂ ਅਤੇ ਭਗੀਰਥ ਦਾ ਨਾਉ ਭਾਗੀਰਥ ਹੋਇਆ ਸੀ।

**ਅਰਥ**

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਰਾਗੁ ਬਸੰਤ ਵਿਚ ਉਚਾਰਿਆ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਵੇਲੇ ਜਦੋਂ ਮਹਾਰਸ਼ਟਰ ਵਿਚੋਂ ਦੀ ਆ ਰਹੇ ਸਨ ਤਾਂ ਉਸ ਸਮੇਂ ਆਪ ਨਾਮਦੇਵ ਜੀ ਦੀ ਬਾਣੀ ਆਪਣੇ ਹੱਥੀਂ ਲਿਖ ਕੇ ਲਿਆਏ ਸਨ ਕਿਉਂਕਿ ਨਾਮਦੇਵ ਜੀ ਦਾ ਜਨਮ ਗੁਰੂ ਨਾਨਕ ਦੇਵ ਜੀ ਤੋਂ 200 ਸਾਲ ਪਹਿਲਾਂ ਹੋਇਆ ਸੀ ਅਤੇ ਗੁਰੂ ਨਾਨਕ ਜੀ ਦੇ ਆਗਮਨ ਸਮੇਂ ਨਾਮਦੇਵ ਜੀ ਜੋਤੀ-ਜੋਤਿ ਸਮਾ ਚੁੱਕੇ ਸਨ। ਇਸ ਲਈ ਇਨ੍ਹਾਂ ਦੋਨਾਂ ਮਹਾਂਪੁਰਸ਼ਾਂ ਦਾ ਆਪਸ ਵਿਚ ਕੋਈ ਮੇਲ ਨਹੀਂ ਹੋਇਆ ਪਰੰਤੂ ਗੁਰਬਾਣੀ ਕਰਕੇ ਹੀ ਇਨ੍ਹਾਂ ਮਹਾਂਪੁਰਸ਼ਾਂ ਵਿਚ ਸਾਂਝ ਕਾਇਮ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਪਹਿਲੇ ਅੰਗ ਵਿਚ ਫਰਮਾਉਂਦੇ ਹਨ ਕਿ ਜੇਕਰ ਮਾਲਕ, ਪ੍ਰਭੂ ਪਰਮਾਤਮਾ ਆਪਣੇ ਸੇਵਕ ਨੂੰ ਕਸ਼ਟ ਦੇਵੇ ਤਾਂ ਸੇਵਕ ਉਸ ਕਸ਼ਟ ਨੂੰ ਦੇਖ ਕੇ

ਨੋਟ : ਗੰਗਾ ਵਿਚ ਮੁਰਦਿਆਂ ਦੀਆਂ ਹੱਡੀਆਂ ਪਾਉਣ ਦੀ ਰੀਤ ਦਾ ਮੁੱਢ ਇਹੀ ਕਥਾ ਹੈ।

ਦੌੜ ਜਾਵੇ, ਭਜ ਜਾਵੇ ਬੇਮੁੱਖ ਹੋ ਜਾਵੇ ਤਾਂ ਉਹ ਸੇਵਕ ਕਸ਼ਟਾਂ ਤੋਂ ਡਰਦਾ ਮਾਰਾ ਆਪਣੀ ਜਾਨ ਨੂੰ ਬਚਾਉਂਦਾ ਹੋਇਆ ਕਦੇ ਵੀ ਜਿਉਂਦਾ ਨਹੀਂ ਰਹਿ ਸਕਦਾ ਭਾਵ ਭਾਂਵੇਂ ਉਸ ਦੀ ਸਰੀਰਕ ਮੌਤ ਹੋਵੇ ਜਾਂ ਮਾਨਸਿਕ ਮੌਤ ਹੋਵੇ ਉਹ ਇਕ ਕਿਸਮ ਦਾ ਮੁਰਦੇ ਸਮਾਨ ਹੀ ਹੁੰਦਾ ਹੈ। ਕਿਉਂਕਿ ਉਹ ਵਿਅਕਤੀ ਆਪਣੇ ਪ੍ਰਭੂ ਕੋਲੋਂ ਬੇਮੁਖ ਹੋ ਕੇ ਆਪਣੀਆਂ ਦੋ ਕੁਲਾਂ (ਖਾਨਦਾਨ) ਨੂੰ ਬਦਨਾਮ ਕਰ ਲੈਂਦਾ ਹੈ। ਇਸ ਕਰਕੇ ਹੀ ਐ ਪ੍ਰਭੂ ਮੈਂ ਤੇਰੀ ਭਗਤੀ ਕਦੇ ਵੀ ਨਹੀਂ ਛੱਡ ਸਕਦਾ ਚਾਹੇ ਲੋਕ ਮੈਨੂੰ ਜਿੰਨੇ ਮਰਜ਼ੀ ਮਖੌਲ, ਹਾਸੇ-ਠੱਠੇ ਕਰਨ ਕਿਉਂਕਿ ਉਸ ਪ੍ਰਭੂ ਦੇ ਚਰਨ ਕਮਲ ਮੇਰੇ ਹਿਰਦੇ ਵਿਚ ਵਸੇ ਹੋਏ ਹਨ। ਪ੍ਰਭੂ ਦੇ ਚਰਨ ਕਮਲ ਮੇਰੇ ਪ੍ਰਾਣ ਅਧਾਰ ਹਨ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਕੋਈ ਵਿਅਕਤੀ ਆਪਣੇ ਧਨ ਦੀ ਖਾਤਰ ਜਾਂ ਆਪਣਾ ਧਨ ਬਚਾਉਣ ਦੀ ਖਾਤਰ ਮਰਨ ਮਾਰਨ ਤੇ ਉਤਰ ਆਉਂਦਾ ਹੈ ਕਿਉਂਕਿ ਉਸ ਵਿਅਕਤੀ ਨੂੰ ਆਪਣੇ ਧਨ ਨਾਲ ਬਹੁਤ ਹੀ ਮੋਹ, ਲਗਾਉ ਹੁੰਦਾ ਹੈ। ਇਸ ਪ੍ਰਕਾਰ ਹੀ ਸੰਤ ਲੋਕ ਵੀ ਆਪਣੇ ਰਾਮ ਦਾ ਨਾਮ ਨਹੀਂ ਛਡਦੇ ਕਿਉਂਕਿ ਰਾਮ-ਨਾਮ ਉਹਨਾਂ ਦੇ ਜੀਵਨ ਦਾ ਅਧਾਰ ਹੁੰਦਾ ਹੈ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਗੰਗਾ, ਗਯਾ, ਗੋਦਾਵਰੀ ਆਦਿ ਜੋ ਤੀਰਥ ਹਨ ਅਤੇ ਇਹਨਾਂ ਉੱਤੇ ਜਾ ਕੇ ਜੋ ਲੋਕ ਇਸ਼ਨਾਨ ਕਰਦੇ ਹਨ ਇਹ ਸਾਰੇ ਦੁਨਿਆਵੀ ਦਿਖਾਵੇ ਹਨ। ਜੇਕਰ ਮਾਲਕ, ਨਾਰਾਇਣ ਆਪ ਆਪਣੇ ਸੇਵਕ ਦੀ ਕਰਨੀ ਉੱਤੇ ਖੁਸ਼ ਹੋ ਜਾਵੇ ਤਾਂ ਫਿਰ ਉਸ ਨਾਮ ਦੀ ਦਾਤ ਇਕ ਕਿਸਮ ਦੀ ਰੂਹਾਨੀ ਦਾਤ ਹੁੰਦੀ ਹੈ। ਜਿਸ ਦੀ ਬਰਕਤ ਇਕ ਅਨੋਖੀ ਕਿਸਮ ਦੀ ਹੀ ਹੁੰਦੀ ਹੈ।

### ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਜੋ ਬਿਆਨ ਕਰਦੇ ਹਨ ਉਸ ਦਾ ਭਾਵ ਅਰਥ ਇਹ ਹੈ ਕਿ ਪਰਮਾਤਮਾ ਦੀ ਕਰੋਪੀ ਤੋਂ ਵੀ ਮੁੱਖ ਨਹੀਂ ਮੋੜਨਾ ਚਾਹੀਦਾ ਮੈਂ ਤਾਂ ਪ੍ਰਭੂ ਦੀ ਸ਼ਰਣ ਵਿਚ ਆ ਗਿਆ ਹੋਇਆ ਹਾਂ, ਲੋਕ ਭਾਵੇਂ ਮੈਨੂੰ ਜੋ ਮਰਜ਼ੀ ਕਹਿਣ। ਮੈਂ ਪ੍ਰਭੂ ਦੇ ਚਰਨਾਂ ਦੀ ਸ਼ਰਣ ਵਿਚ ਆ ਗਿਆ ਹੋਇਆ ਹਾਂ। ਜਿਸ ਤਰੀਕੇ ਨਾਲ ਇਕ ਲੋਭੀ ਪੁਰਖ ਨੂੰ ਧਨ ਪਿਆਰਾ ਹੁੰਦਾ ਹੈ ਅਤੇ ਧਨ ਜਾਣ ਤੇ ਮਰਨ ਮਾਰਨ ਤੇ ਆ ਜਾਂਦਾ ਹੈ, ਮੈਂ ਵੀ ਇਸ ਪ੍ਰਕਾਰ ਪਰਮਾਤਮਾ ਦੇ ਚਰਨਾਂ ਨਾਲ ਪਿਆਰ ਕਰਦਾ ਹਾਂ। ਗੰਗਾ, ਗਇਆ, ਗੋਦਾਵਰੀ ਜੋ ਤੀਰਥ ਹਨ ਇਹ ਸਾਰੇ ਦੁਨੀਆ ਵੀ ਦਿਖਾਵੇ ਲਈ ਹਨ। ਅਸਲੀ ਭਗਤੀ ਪ੍ਰਭੂ ਦੀ ਹੀ ਹੈ ਜੋ ਇਕ ਸੱਚੇ ਸੇਵਕ ਨੂੰ ਹੀ ਮਿਲਦੀ ਹੈ।

# ਰਾਗੁ ਬਸੰਤੁ ਬਾਣੀ ਨਾਮਦੇਉ ਜੀ ਕੀ
# ਲੋਭ ਲਹਰਿ ਅਤਿ ਨੀਝਰ ਬਾਜੈ

**ਮੂਲ ਸ਼ਬਦ :—**

ਲੋਭ ਲਹਰਿ ਅਤਿ ਨੀਝਰ ਬਾਜੈ ॥
ਕਾਇਆ ਡੂਬੈ ਕੇਸਵਾ ॥੧ ॥
ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥
ਤਾਰਿ ਲੈ ਬਾਪ ਬੀਠੁਲਾ ॥੧ ॥ ਰਹਾਉ ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥
ਤੇਰਾ ਪਾਰੁ ਨ ਪਾਇਆ ਬੀਠੁਲਾ ॥੨ ॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥
ਪਾਰਿ ਉਤਾਰੇ ਕੇਸਵਾ ॥੩ ॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥
ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪ ॥੨ ॥

( ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1196)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਲੋਭ | = | ਲਾਲਚ। |
| 2. | ਲਹਰਿ | = | ਤਰੰਗਾਂ, ਜਿਵੇਂ ਸਮੁੰਦਰ ਵਿਚ ਤਰੰਗਾਂ ਉੱਠਦੀਆਂ ਹਨ। |
| 3. | ਅਤਿ | = | ਬਹੁਤ, ਬੇਅੰਤ। |
| 4. | ਨੀਝਰ | = | ਚਸ਼ਮਾ, ਨਦੀ ਨਾਲੇ ਵਿਚੋਂ ਜੋ ਚਸ਼ਮੇ ਨਿਕਲਦੇ ਹਨ। |
| 5. | ਬਾਜੈ | = | ਵੱਜ ਰਹੇ ਹਨ, ਠਾਠਾਂ ਮਾਰ ਰਹੀਆਂ ਹਨ। |
| 6. | ਕਾਇਆ | = | ਇਹ ਸਰੀਰ, ਇਹ ਦੇਹ, ਇਹ ਮਨੁੱਖਾ ਜਨਮ। |
| 7. | ਕੇਸਵਾ | = | ਕੇਸ਼ਵਾ ਦਾ ਅਰਥ ਕ੍ਰਿਸ਼ਨ ਮੁਰਾਰੀ ਹੈ। ਸ੍ਰੀ ਕ੍ਰਿਸ਼ਨ ਨੇ ਇਕ ਦੈਂਤ ਕੇਸਿ ਨੂੰ ਮਾਰਿਆ ਸੀ, ਇਸ ਲਈ ਇਸ |

ਦਾ ਨਾਮ ਕੇਸ਼ਵ ਪਿਆ ਸੀ। ਸ਼੍ਰੀ ਕ੍ਰਿਸ਼ਨ, ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਲਈ ਵਿਸ਼ਨੂੰ ਨੂੰ ਵੀ ਇਸ ਪ੍ਰਸੰਗ ਵਿਚ ਵਰਤਿਆ ਜਾਂਦਾ ਹੈ।

| | | | |
|---|---|---|---|
| 8. | ਗੁੋਬਿੰਦੇ | = | ਗੋਬਿੰਦ ਤੋਂ ਗੁੋਬਿੰਦੇ ਸ਼ਬਦ ਦਾ ਪ੍ਰਯੋਗ ਕੀਤਾ ਹੈ। ਅਸਲੀ ਸ਼ਬਦ ਗੁਬਿੰਦੇ ਹੀ ਪੜ੍ਹਨਾ ਚਾਹੀਦਾ ਹੈ। ਗੋਬਿੰਦ ਜਾਂ ਗੁਬਿੰਦ ਇਕੋ ਸ਼ਬਦ ਦਾ ਹੀ ਸੂਚਕ ਹੈ। ਗੋਬਿੰਦ ਦਾ ਅਰਥ ਗਊਆਂ ਨੂੰ ਲਾਭ ਪਹੁੰਚਾਉਣ ਵਾਲਾ ਕ੍ਰਿਸ਼ਨ ਮੁਰਾਰੀ। ਗਿਆਨ ਕਰਕੇ ਪ੍ਰਾਪਤ ਹੋਣ ਯੋਗ ਵਾਹਿਗੁਰੂ, ਸ੍ਰਿਸ਼ਟੀ ਦਾ ਪਾਲਣਹਾਰ, ਵਾਹਿਗੁਰੂ ਆਪ ਕਰਤਾਰ, ਪਾਰਬ੍ਰਹਮ। ਐਨੀਆਂ ਸਿਫ਼ਤਾਂ ਦੇ ਮਾਲਕ ਦੇ ਨਾਮ ਤੇ ਨਾਮਦੇਵ ਜੀ ਨੇ ਆਪਣੇ ਇਕ ਬੇਟੇ ਦਾ ਨਾਮ ਗੋਬਿੰਦ ਹੀ ਰੱਖਿਆ ਸੀ। |
| 9. | ਬੀਠੁਲਾ | = | ਬੀਠੁਲਾ ਦਾ ਅਸਲੀ ਸੰਕੇਤ ਸ਼੍ਰੀ ਕ੍ਰਿਸ਼ਨ ਜੀ ਵੱਲ ਹੈ। ਨਾਮਦੇਵ ਵਾਰ-ਵਾਰ ਆਪਣੇ ਸ਼ਬਦਾਂ ਵਿਚ ਬਿਠੁੱਲ ਦਾ ਪ੍ਰਯੋਗ ਕਰਦੇ ਹਨ। ਦੁਆਰਕਾ ਨਗਰੀ ਵਿਚ ਸ਼੍ਰੀ ਕ੍ਰਿਸ਼ਨ ਜੀ ਨੂੰ ਬਿਠੁੱਲ ਕਰਕੇ ਹੀ ਪੂਜਿਆ ਜਾਂਦਾ ਹੈ। |
| 10. | ਅਨਿਲ | = | ਪਵਨ, ਹਵਾ, ਸਾਹ ਲੈਣ ਲਈ। |
| 11. | ਖੇਵਿ | = | ਚੱਪੂ। |
| 12. | ਪਾਰੁ | = | ਪਾਰਲਾ ਬੰਨਾ, ਕੰਢਾ। |
| 13. | ਮੋ ਕਉ | = | ਮੈਨੂੰ। |
| 14. | ਉਤਾਰੇ | = | ਉਤਾਰਿ, ਲੰਘਾਉਣਾ। |

**ਅਰਥ**

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਬਸੰਤ ਵਿਚ ਉਚਾਰਿਆ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਕੇਸ਼ਵਾ ਇਸ ਸੰਸਾਰ ਰੂਪੀ ਸਮੁੰਦਰ ਵਿਚੋਂ ਲੋਭ ਦੀਆਂ ਲਹਿਰਾਂ ਬਹੁਤ ਹੀ ਜ਼ਿਆਦਾ ਠਾਠਾਂ ਮਾਰ ਰਹੀਆਂ ਹਨ ਅਤੇ ਇਸ ਸੰਸਾਰ ਅੰਦਰ ਲੋਭ ਦਾ ਚਸ਼ਮਾ ਵੀ ਵਗ ਰਿਹਾ ਹੈ ਅਤੇ ਮੇਰਾ ਇਹ ਸਰੀਰ ਉਸ ਵਿਚ ਡੁੱਬਿਆ ਜਾ ਰਿਹਾ ਹੈ। ਮੈਨੂੰ ਮੇਰੇ ਗੋਬਿੰਦੇ ਜੀ ਇਸ ਸੰਸਾਰ ਰੂਪੀ ਸਮੁੰਦਰ ਵਿਚੋਂ ਬਾਹਰ ਕੱਢ ਲਉ। ਐ ਮੇਰੇ ਬਾਪ ਬਿਠੁੱਲ ਜੀ ਮੈਨੂੰ ਇਸ ਵਿਚੋਂ ਬਾਹਰ ਕੱਢ ਲਉ। ਮੈਨੂੰ ਤਾਰ ਦਿਉ, ਮੈਨੂੰ ਤਾਰ ਦਿਉ।

---

ਫੁਟ ਨੋਟ : ਵਿਸ਼ਨੂੰ ਪੁਰਾਣ ਅੰਗ 5 ਅਧਿਆਏ 16

ਨਾਮਦੇਵ ਜੀ ਆਪਣੇ ਇਸ ਹੀ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਐ ਪਰਮਾਤਮਾ, ਮੇਰੇ ਬਿਠੁੱਲ ਜੀ ਮੇਰੀ ਜ਼ਿੰਦਗੀ ਦੀ ਬੇੜੀ ਝੱਖੜ ਵਿਚ ਐਨੀ ਫਸ ਗਈ ਹੋਈ ਹੈ ਕਿ ਇਹ ਤੂਫ਼ਾਨ ਐਨਾ ਖਤਰਨਾਕ, ਜ਼ੋਰਾਵਰ ਅਤੇ ਭਿਆਨਕ ਹੈ ਕਿ ਮੈਂ ਇਸ ਨੂੰ ਚੱਪੂ ਲਾਉਣ ਜੋਗਾ ਵੀ ਨਹੀਂ। ਐ ਪ੍ਰਭੂ ਮੈਨੂੰ ਇਸ ਸੰਸਾਰ ਰੂਪੀ ਸਮੁੰਦਰ ਦਾ ਪਾਰਲਾ ਕੰਢਾ ਵੀ ਨਹੀਂ ਦਿਸਦਾ ॥੨॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਕੇਸ਼ਵਾ ਜੀ ਮੇਰੇ ਉਤੇ ਤੁਸੀਂ ਕਿਰਪਾ ਕਰੋ ਅਤੇ ਮੈਨੂੰ ਮੇਰੇ ਸਤਿਗੁਰੂ ਨਾਲ ਮਿਲਾਪ ਕਰਾ ਦਿਉ ਤਾਂ ਜੋ ਮੇਰਾ ਇਸ ਸੰਸਾਰ ਰੂਪੀ ਸਮੁੰਦਰ ਵਿਚੋਂ ਬੇੜਾ ਪਾਰ ਹੋ ਜਾਵੇ।

ਨਾਮਦੇਵ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਬਿਠੁੱਲ ਜੀ ਮੈਂ ਬੇਨਤੀ ਕਰਦਾ ਹਾਂ ਕਿ ਮੈਂ ਸੰਸਾਰ ਰੂਪੀ ਸਮੁੰਦਰ ਵਿਚ ਤਰਨਾ ਵੀ ਨਹੀਂ ਜਾਣਦਾ। ਮੇਰੀ ਬੇੜੀ ਝੱਖੜ ਵਿਚ ਆਈ ਹੋਈ ਹੈ। ਤੂੰ ਹੀ ਮੇਰੀ ਬਾਂਹ ਫੜ ਕੇ ਪਾਰ ਲਗਾ।

### ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਜੋ ਭਾਵ ਅਰਥ ਦੱਸਣਾ ਚਾਹੁੰਦੇ ਹਨ ਕਿ ਇਹ ਸੰਸਾਰ ਰੂਪੀ ਸਮੁੰਦਰ ਵਿਕਾਰਾਂ ਨਾਲ ਭਰਿਆ ਪਿਆ ਹੈ ਅਤੇ ਇਸ ਵਿਚ ਬਹੁਤ ਹੀ ਤੂਫ਼ਾਨ ਆਉਂਦੇ ਰਹਿੰਦੇ ਹਨ ਜਿਨ੍ਹਾਂ ਨੇ ਇਹ ਸਰੀਰ ਰੂਪੀ ਬੇੜੀ ਤਬਾਹ ਕਰਕੇ ਰੱਖ ਦਿੱਤੀ ਹੋਈ ਹੈ ਅਤੇ ਇਹ ਗੁਰੂ ਦੀ ਕਿਰਪਾ ਨਾਲ ਬਿਠੁੱਲ ਹੀ ਪਾਰ ਕਰ ਸਕਦਾ ਹੈ।

# ਰਾਗੁ ਬਸੰਤ
# ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ

**ਮੂਲ ਸ਼ਬਦ :—**

ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥
ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧ ॥
ਜੈਸੇ ਪਨਕਤ ਥ੍ਰਟਿਟਿ ਹਾਂਕਤੀ ॥
ਸਰਿ ਧੋਵਨ ਚਾਲੀ ਲਾਡੁਲੀ ॥੧ ॥ ਰਹਾਉ ॥
ਧੋਬੀ ਧੋਵੈ ਬਿਰਹ ਬਿਰਾਤਾ ॥
ਹਰਿ ਚਰਨ ਮੇਰਾ ਮਨੁ ਰਾਤਾ ॥੨ ॥
ਭਣਤਿ ਨਾਮਦੇਉ ਰਮਿ ਰਹਿਆ ॥
ਅਪਨੇ ਭਗਤ ਪਰ ਕਰਿ ਦਇਆ ॥੩ ॥੩ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1196)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਸਹਜ | = | ਸੁਭਾਵਿਕ, ਆਪਣੇ ਆਪ, ਕੁਦਰਤੀ ਤੌਰ ਤੇ, ਸੁਭਾਉ ਆਦਤ, ਫਿਤਰਤ |
| 2. | ਅਵਲਿ | = | ਮੁੱਢ, ਅਰੰਭ, ਪਹਿਲੇ ਸਮੇਂ ਵਿਚ। |
| 3. | ਧੂੜਿ ਮਣੀ ਗਾਡੀ | = | ਮਿੱਟੀ, ਧੂੜ ਨਾਲ ਭਰੀ ਸਰੀਰ ਰੂਪੀ ਗੱਡੀ। |
| 4. | ਤਿਨਕਾ | = | ਸੋਟੀ, ਡੰਡਾ ਆਦਿ। |
| 5. | ਹਾਂਕਤੀ | = | ਹੱਕਣਾ, ਚਲਾਉਣਾ। |
| 6. | ਪਨਕਤ | = | ਅਸਲ ਸ਼ਬਦ ਪਨਘਟ ਹੈ। ਪਨਘਟ ਤੋਂ ਭਾਵ ਪਾਣੀ ਦੀ ਘਾਟ । ਪਨ =ਪਾਣੀ, ਘਟ ਦਾ ਅਰਥ ਘਟ, ਥੋੜ੍ਹਾ। ਇਸ ਦਾ ਅਰਥ ਇਹ ਹੋਇਆ ਕਿ ਪਾਣੀ ਦੀ ਥੋੜ੍ਹ। |

| | | | |
|---|---|---|---|
| 7. | ਥੁਟਿਟਿ | = | ਸਖੁਰਵਟੀ, ਲੇਡਾ, ਮੇਂਡਣ, ਗੋਹੇ ਦੀ ਪਾਥੀ, ਜਿਸ ਤਰ੍ਹਾਂ ਗੋਬਰ (ਗੋਹੇ ਦੀ ਪਾਥੀ,(ਗੋਲੀ) ਮਲ (ਗੰਦਗੀ) ਖਾਣ ਵਾਲੀ ਭੂੰਡੀ ਹਿਲਾਉਂਦੀ ਹੈ। |
| 8. | ਸਰਿ | = | ਸਰੋਵਰ, ਤਲਾਅ। |
| 9. | ਧੋਵਨ | = | ਕੱਪੜੇ ਧੋਣ ਵਾਲੀ, ਧੋਬੀ ਦੀ ਪਤਨੀ। |
| 10. | ਚਾਲੀ | = | ਚਲੀ ਗਈ, ਜਾਂਦੀ, ਚਲਦੀ। |
| 11. | ਲਾਡੁਲੀ | = | ਪਿਆਰ ਨਾਲ, ਪ੍ਰੇਮ ਨਾਲ, ਹੌਲੀ-ਹੌਲੀ, ਇਸਤਰੀ, ਪਤਨੀ। |
| 12. | ਬਿਰਹ | = | ਵਿਯੋਗ ਵਿਚ, ਪ੍ਰੇਮ ਵਿਚ। |
| 13. | ਬਿਰਾਤਾ | = | ਵਿਰੱਕਤ ਹੋਇਆ, ਉਪਰਾਮ ਹੋਇਆ, ਕਿਸੇ ਵਿਸ਼ੇਸ਼ ਪ੍ਰੀਤ ਸਹਿਤ। |
| 14. | ਹਰਿ ਚਰਨ | = | ਪ੍ਰਭੂ ਦੇ ਚਰਨ, ਪ੍ਰਭੂ ਦੇ ਪੈਰ। |
| 15. | ਰਾਤਾ | = | ਰੰਗਿਆ ਹੋਇਆ, ਲਿਪਟਿਆ ਹੋਇਆ। |
| 16. | ਭਣਤਿ | = | ਕਹਿਣਾ, ਕਥਨ, ਉਚਾਰਿਆ। |
| 17. | ਰਮਿ | = | ਰਮਿਆ, ਵਸਿਆ, ਰੋਮ-ਰੋਮ ਵਿਚ ਵੱਸਣਾ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਬਸੰਤ ਵਿਚ ਉਚਾਰਿਆ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਮਹਾਰਾਜ ਦੇ 61 ਸ਼ਬਦ ਆਪ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ ਉਨ੍ਹਾਂ ਦੇ ਨਗਰ ਜਾ ਕੇ ਲਿਖ ਕੇ ਲਿਆਏ ਸਨ ਜਿਨ੍ਹਾਂ ਨੂੰ ਪੰਜਵੇਂ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਰਨ ਵੇਲੇ ਦਰਜ ਕਰਵਾਇਆ ਸੀ।

ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਪਹਿਲੇ ਪਹਿਲ ਸੁਭਾਵਿਕ ਤੌਰ ਤੇ ਧੂੜ ਭਰੀ, ਮੈਲ ਨਾਲ ਭਰੀ ਇਹ ਸਰੀਰ ਰੂਪੀ ਗੱਡੀ ਹੌਲੀ-ਹੌਲੀ, ਸਹਿਜੇ-ਸਹਿਜੇ ਤੁਰੀ ਜਾਂਦੀ ਹੈ। ਉਸ ਦੇ ਮਗਰ, ਪਿੱਛੇ-ਪਿੱਛੇ ਧੋਬਣ ਸੋਟੀ ਲੈ ਕੇ ਗੱਡੀ ਨੂੰ ਹੱਕਦੀ ਜਾਂਦੀ ਹੈ ਕਿਉਂਕਿ ਉਸ ਗੱਡੀ ਉੱਤੇ ਮੈਲੇ ਕੱਪੜਿਆਂ ਦੀ ਗੱਠੜੀ ਹੁੰਦੀ ਹੈ ਜਿਸ ਪ੍ਰਕਾਰ, ਇਹ ਗੱਡੀ ਪਹਿਲੇ ਹੌਲੀ-ਹੌਲੀ ਚਲਦੀ ਹੈ ਉਸ ਤਰੀਕੇ ਨਾਲ ਇਹ ਆਲਸੀ ਸਰੀਰ ਵੀ ਪਹਿਲੇ ਹੌਲੀ ਹੌਲੀ ਅਧਿਆਤਮਿਕ ਮਾਰਗ ਉੱਤੇ ਚਲਦਾ ਹੈ। ਪਰੰਤੂ ਜਦੋਂ ਇਸ ਆਲਸੀ ਸਰੀਰ ਨੂੰ ਅਧਿਆਤਮਿਕਤਾ ਦੀ ਚੇਸ਼ਟਾ ਲੱਗ ਜਾਂਦੀ ਹੈ ਅਤੇ ਉਸ ਨੂੰ ਹੋਰ ਤੇਜ਼ ਤੁਰਨ ਲਈ ਪ੍ਰੇਰਨਾ ਮਿਲ ਜਾਂਦੀ ਹੈ ਤਾਂ ਫਿਰ ਉਹ ਅੱਗੋਂ ਹੋਰ ਤੇਜ਼ ਹੋ ਜਾਂਦਾ ਹੈ। ਨਾਮਦੇਵ ਜੀ ਨੇ ਇੱਥੇ ਬਹੁਤ ਹੀ ਅਜੀਬ ਕਿਸਮ ਦੀ ਉਦਾਹਰਣ ਪੇਸ਼ ਕੀਤੀ ਹੈ ਕਿ ਜਿਸ ਤਰ੍ਹਾਂ ਇਸ ਧਰਤੀ ਉੱਤੇ ਗੀਂਗਣ ਵਾਲਾ ਕੀੜਾ ਗੋਬਰ (ਗੋਹੇ) ਦੀ ਪਾਥੀ ਨੂੰ ਖਾਣ ਲਈ ਹੌਲੀ-ਹੌਲੀ ਹਿਲਾਉਂਦਾ ਹੈ। ਉਸ ਪ੍ਰਕਾਰ ਹੀ ਧੋਬਣ ਗੰਦੇ ਕੱਪੜੇ ਧੋਣ ਲਈ ਸਰੋਵਰ ਉੱਤੇ ਲੈ ਕੇ ਜਾਂਦੀ ਹੈ। ਭਾਵ ਇਹ ਜੀਵ

ਰੂਪੀ ਇਸਤਰੀ ਸਤਿਸੰਗ ਰੂਪੀ ਸਰੋਵਰ ਉੱਤੇ ਮਨ ਰੂਪੀ ਗੰਦੇ ਕੱਪੜੇ ਧੋਣ ਲਈ ਲੈ ਜਾਂਦੀ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਧੋਬੀ ਭਾਵ ਪੂਰਨ ਅਧਿਆਤਮਿਕ ਗੁਰੂ ਜੋ ਪਿਆਰ/ਵਿਯੋਗ ਵਿਚ ਰੰਗਿਆ ਹੋਇਆ ਅਤੇ ਸੰਸਾਰਿਕ ਸੰਸਕਾਰਾਂ ਤੋਂ ਵਿਰੱਕਤ ਹੋ ਚੁੱਕਾ ਹੋਇਆ ਹੋਵੇ ਉਹ ਸਤਿ ਸੰਗਤ ਰੂਪੀ ਸਰੋਵਰ ਉੱਤੇ ਆਈਆਂ ਜਗਿਆਸੂ ਸੰਗਤਾਂ ਦੇ ਮਨ ਪਵਿੱਤਰ ਕਰ ਦਿੰਦਾ ਹੈ। ਨਾਮਦੇਵ ਜੀ ਨੇ ਇੱਥੇ ਪੂਰਨ ਅਧਿਆਤਮਿਕ ਗੁਰੂ ਦੀ ਧੋਬੀ ਨਾਲ ਤੁਲਨਾ ਕੀਤੀ ਹੈ। ਜਿਸ ਪ੍ਰਕਾਰ ਧੋਬੀ ਮੈਲੇ ਕੱਪੜਿਆਂ ਨੂੰ ਧੋ ਕੇ ਸਾਫ ਕਰ ਦਿੰਦਾ ਹੈ। ਉਸ ਪ੍ਰਕਾਰ ਹੀ ਪੂਰਨ ਅਧਿਆਤਮਿਕ ਗੁਰੂ ਵੀ ਮਨੁੱਖੀ ਜੀਵਾਂ ਦੀਆਂ ਆਤਮਾਵਾਂ ਨੂੰ ਪਵਿੱਤਰ ਕਰਕੇ ਸਾਫ਼ ਸੁਥਰੀਆਂ ਕਰ ਦਿੰਦਾ ਹੈ। ਨਾਮਦੇਵ ਜੀ ਅੱਗੋਂ ਫਰਮਾਉਂਦੇ ਹਨ ਕਿ ਮੇਰਾ ਮਨ ਹਰਿ ਚਰਨਨ ਵਿਚ ਜੁੜਿਆ ਹੋਇਆ ਹੈ। ਮੈਂ ਆਪਣੇ ਗੁਰੂ ਦੇ ਰੰਗ ਵਿਚ ਰੰਗਿਆ ਹੋਇਆ ਹਾਂ ॥੨॥ ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਪਰਮਾਤਮਾ ਹਰ ਥਾਂ, ਹਰ ਜਗ੍ਹਾ, ਰਮਿਆ ਹੋਇਆ ਹੈ, ਉਹ ਘਟਿ ਘਟਿ ਵਿਚ ਵਸਿਆ ਹੋਇਆ ਹੈ। ਉਹ ਪਰਮਾਤਮਾ ਆਪਣੀ ਮੇਹਰ ਸਦਕਾ ਹਰ ਉੱਤੇ ਦਇਆ ਦ੍ਰਿਸ਼ਟੀ ਰੱਖਦਾ ਹੈ। ਉਹ ਮੇਹਰਾਂ ਦਾ ਦਾਤਾ ਹੈ। ਉਹ ਆਪਣੇ ਭਗਤਾਂ ਦੀ ਆਪ ਹੀ ਰੱਖਿਆ ਕਰਦਾ ਹੈ।

## ਭਾਵ ਅਰਥ

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਜੋ ਬਿਆਨ ਕਰਦੇ ਹਨ ਉਹਨਾਂ ਦਾ ਭਾਵ ਅਰਥ ਇਹ ਹੈ ਕਿ ਗੁਰੂ ਦੀ ਕਿਰਪਾ ਕਰਕੇ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਗੁਰੂ ਦੀ ਸ਼ਰਨੀ ਜਾ ਕੇ ਮਨ ਦੀ ਮੈਲ ਦੂਰ ਹੁੰਦੀ ਹੈ। ਇਹ ਮਨ ਬਹੁਤ ਹੀ ਚੰਚਲ ਹੁੰਦਾ ਹੈ ਅਤੇ ਜਦੋਂ ਇਹ ਗੁਰੂ ਚਰਨਾਂ ਨਾਲ ਜੁੜ ਜਾਂਦਾ ਹੈ ਤਾਂ ਮਨ ਦੇ ਸਾਰੇ ਸ਼ੰਕੇ ਦੂਰ ਹੋ ਜਾਦੇ ਹਨ ਅਤੇ ਮਨ ਪਵਿੱਤਰ ਹੋ ਜਾਂਦਾ ਹੈ।

# ੧ੳ ਸਤਿਗੁਰਪ੍ਰਸਾਦਿ
# ਸਾਰੰਗ ਬਾਣੀ ਨਾਮਦੇਉ ਜੀ ਕੀ
# ਕਾਏਂ ਰੇ ਮਨ ਬਿਖਿਆ ਬਨ ਜਾਇ

**ਮੂਲ ਸ਼ਬਦ :—**

ਕਾਏਂ ਰੇ ਮਨ ਬਿਖਿਆ ਬਨ ਜਾਇ ॥
ਭੂਲੌਂ ਰੇ ਠਗਮੂਰੀ ਖਾਇ ॥੧ ॥ ਰਹਾਉ ॥
ਜੈਸੇ ਮੀਨੁ ਪਾਨੀ ਮਹਿ ਰਹੈ ॥
ਕਾਲ ਜਾਲ ਕੀ ਸੁਧਿ ਨਹੀ ਲਹੈ ॥
ਜਿਹਬਾ ਸੁਆਦੀ ਲੀਲਿਤ ਲੋਹ ॥
ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧ ॥
ਜਿਉ ਮਧੁ ਮਾਖੀ ਸੰਚੈ ਅਪਾਰ ॥
ਮਧੁ ਲੀਨੋ ਮੁਖਿ ਦੀਨੀ ਛਾਰੁ ॥
ਗਊ ਬਾਛ ਕਉ ਸੰਚੈ ਖੀਰੁ ॥
ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨ ॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥
ਸੋ ਮਾਇਆ ਲੈ ਗਾਡੈ ਧਰੈ ॥
ਅਤਿ ਸੰਚੈ ਸਮਝੈ ਨਹੀ ਮੂੜ ॥
ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩ ॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥
ਸਾਧਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮਦੇਉ ਤਾ ਚੀ ਆਣਿ ॥
ਨਿਰਭੈ ਹੋਇ ਭਜੀਐ ਭਗਵਾਨ ॥੪ ॥੧ ॥

( ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1252)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਰੇ | = | ਹੇ। |
| 2. | ਕਾਏਂ | = | ਕਿਉਂ। |

| | | | |
|---|---|---|---|
| 3. | ਬਿਖਿਆ | = | ਮਾਇਆ, ਜ਼ਹਿਰ, ਸ਼ਰਾਬ, ਮਦਿਰਾ, ਵਿਸ਼ਰੂਪੀ ਮਾਇਆ। |
| 4. | ਬਨ | = | ਜੰਗਲ। |
| 5. | ਭੂਲੌ | = | ਭੁਲੇਖੇ ਵਿਚ ਪਿਆ ਹੋਇਆ, ਧੋਖੇ ਵਿਚ ਰਹਿਣਾ। |
| 6. | ਠਗਮੂਰੀ | = | ਠਗ ਬੂਟੀ, ਧਤੂਰਾ, ਕੌੜੀ, ਜ਼ਹਿਰ ਵਰਗੀ ਜੰਗਲੀ ਬੂਟੀ। |
| 7. | ਮੀਨੁ | = | ਮੱਛੀ। |
| 8. | ਕਾਲ ਜਾਲ ਕੀ | = | ਮੌਤ ਰੂਪ ਜਾਲ ਦੀ। |
| 9. | ਸੁਧਿ | = | ਸੂਝ-ਬੂਝ, ਸਮਝ, ਸਿਆਣਪ। |
| 10. | ਲੀਲਿਤ | = | ਨਿਗਲਦੀ ਹੈ। |
| 11. | ਲੋਹ | = | ਲੋਹੇ ਦੀ ਕੁੰਡੀ। |
| 12. | ਕਨਿਕ | = | ਸੋਨਾ। |
| 13. | ਕਾਮਨੀ | = | ਇਸਤਰੀ, ਔਰਤ। |
| 14. | ਮਧੁ | = | ਸ਼ਹਿਦ। |
| 15. | ਸੰਚੈ | = | ਇਕੱਠਾ ਕਰਦੀ ਹੈ। |
| 16. | ਮੁਖਿ | = | ਮੂੰਹ ਵਿਚ। |
| 17. | ਛਾਰੁ | = | ਸੁਆਹ, ਖੇਹ। |
| 18. | ਬਾਛ ਕਉ | = | ਵੱਛੇ ਲਈ। |
| 19. | ਖੀਰੁ | = | ਦੁੱਧ। |
| 20. | ਦੁਹਿ ਲੇਇ | = | ਚੋ ਲੈਂਦਾ ਹੈ। |
| 21. | ਅਹੀਰੁ | = | ਗੁੱਜਰ। ਗਊ, ਮੱਝਾਂ ਰੱਖਣ ਵਾਲਾ। |
| 22. | ਸ੍ਰਮੁ | = | ਮਿਹਨਤ। |
| 23. | ਗਾਡ੍ਹੇ | = | ਧਰਤੀ ਵਿਚ ਦੱਬ ਦੇਣਾ। |
| 24. | ਮੂੜ੍ | = | ਮੂਰਖ, ਬੇਵਕੂਫ਼। |
| 25. | ਧੂੜਿ | = | ਮਿੱਟੀ। |
| 26. | ਜਰੈ | = | ਸੜਦਾ ਹੈ। |
| 27. | ਤਾ ਚੀ | = | ਉਸ ਪਰਮਾਤਮਾ ਦੀ। |
| 28. | ਆਨਿ | = | ਓਟ, ਆਸਰਾ, ਸਹਾਰਾ। |

**ਅਰਥ**

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਸਾਰੰਗ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਪਹਿਲੇ ਅੰਗ ਵਿਚ ਫਰਮਾਉਂਦੇ ਹਨ ਕਿ ਐ ਮਨ ਤੂੰ ਜੰਗਲ ਵਿਚ ਜੋ ਕਿ ਜ਼ਹਿਰ ਸਮਾਨ ਹੈ ਕਿਉਂ ਜਾਂਦਾ ਹੈਂ ਅਤੇ ਜੰਗਲ ਵਿਚ ਭਗਤੀ ਕਰਨ ਵੇਲੇ ਜੰਗਲ ਵਿਚ ਅੱਕ ਧਤੂਰਾ ਪੀ ਕੇ ਆਪਣਾ ਗੁਜ਼ਾਰਾ ਕਰਦਾ ਹੈਂ ਇਸ ਦੀ ਕੋਈ ਵੀ ਲੋੜ ਨਹੀਂ। ਪੁਰਾਤਨ ਸਮਿਆਂ ਵਿਚ ਲੋਕੀ ਆਪਣੀ ਆਖਰੀ ਅਵੱਸਥਾ ਵਿਚ ਜੰਗਲਾਂ ਵਿਚ ਜਾ ਕੇ ਭਗਤੀ ਕਰਦੇ ਸਨ ਅਤੇ ਜੰਗਲਾਂ ਵਿਚ ਜੋ ਵੀ ਘਾਹ ਫੂਸ ਹੁੰਦਾ ਸੀ ਉਸ ਨੂੰ ਖਾ ਕੇ ਆਪਣਾ ਗੁਜਾਰਾ ਕਰਦੇ ਸਨ। ਨਾਮਦੇਵ ਜੀ ਇਸ ਤਰ੍ਹਾਂ ਦੀ ਸਥਿਤੀ ਨੂੰ ਠੀਕ ਨਹੀਂ ਸਮਝਦੇ ਸਨ। ਨਾਮਦੇਵ ਜੀ ਇਸ ਹੀ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਤਰ੍ਹਾਂ ਇਕ ਮੱਛੀ ਜਲ ਵਿਚ ਬੇਫਿਕਰ ਹੋ ਕੇ ਰਹਿੰਦੀ ਹੈ। ਇਧਰ-ਉਧਰ ਤਰਦੀ-ਫਿਰਦੀ ਹੈ। ਉਸ ਨੂੰ ਮੌਤ ਰੂਪੀ ਜਾਲ ਦੀ ਕੋਈ ਵੀ ਸੋਝੀ ਨਹੀਂ ਰਹਿੰਦੀ। ਉਹ ਇਸ ਤੋਂ ਬੇਫ਼ਿਕਰ ਹੁੰਦੀ ਹੈ। ਉਸ ਨੂੰ ਇਹ ਬਿਲਕੁਲ ਵੀ ਕੋਈ ਫਿਕਰ ਨਹੀਂ ਹੁੰਦਾ ਕਿ ਇਹ ਜਾਲ ਵੀ ਮੇਰੀ ਮੌਤ ਦਾ ਕਾਰਣ ਬਣ ਸਕਦਾ ਹੈ। ਮੱਛਲੀ ਆਪਣੇ ਜੀਭ ਦੇ ਸੁਆਦ ਦੀ ਖਾਤਰ ਲੋਹੇ ਦੀ ਕੁੰਡੀ ਨਿਗਲ ਲੈਂਦੀ ਹੈ ਅਤੇ ਮੌਤ ਰੂਪੀ ਜਾਲ ਵਿਚ ਫੜੀ ਜਾਂਦੀ ਹੈ। ਨਾਮਦੇਵ ਜੀ ਅੱਗੋਂ ਫਿਰ ਦ੍ਰਿਸ਼ਟਾਂਤ ਦਿੰਦੇ ਹਨ ਕਿ ਇਹ ਮਨੁੱਖ ਵੀ ਸੋਨੇ ਅਤੇ ਇਸਤਰੀ ਦੇ ਮੋਹ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ ਅਤੇ ਆਪਣੀ ਮੌਤ ਆਪ ਹੀ ਸਹੇੜ ਲੈਂਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਇਹ ਸੰਸਾਰੀ ਮਨੁੱਖ ਜੋ ਸੰਸਾਰਿਕ ਸੁੱਖਾਂ ਵਿਚ ਮਗਨ ਅਤੇ ਵਿਅੱਸਤ ਰਹਿੰਦਾ ਹੈ ਉਸ ਮਧੂ-ਮੱਖੀ ਸਮਾਨ ਹੁੰਦਾ ਹੈ ਜੋ ਸ਼ਹਿਦ ਬਹੁਤ ਹੀ ਇਕੱਠਾ ਕਰਦੀ ਰਹਿੰਦੀ ਹੈ ਅਤੇ ਮਨੁੱਖ ਆ ਕੇ ਉਹ ਸਾਰਾ ਸ਼ਹਿਦ ਲੈ ਕੇ ਚਲਾ ਜਾਂਦਾ ਹੈ ਅਤੇ ਮਧੂ-ਮੱਖੀ ਦੇ ਮੂੰਹ ਦੇ ਵਿਚ ਕੇਵਲ ਸੁਆਹ ਹੀ ਰਹਿੰਦੀ ਹੈ। ਭਾਵ ਉਸ ਮਧੂ ਮੱਖੀ ਨੂੰ ਕੁਝ ਵੀ ਨਹੀਂ ਮਿਲਦਾ। ਨਾਮਦੇਵ ਜੀ ਇਸ ਸੰਸਾਰੀ ਜੀਵ ਨੂੰ ਇਕ ਹੋਰ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ ਇਹ ਸੰਸਾਰੀ ਅਤੇ ਭੋਗੀ ਮਨੁੱਖ ਉਸ ਗਊ ਦੇ ਸਮਾਨ ਹੈ ਜਿਹੜੀ ਗਊ ਆਪਣੇ ਥਣਾਂ ਵਿਚ ਆਪਣੇ ਵੱਛੇ ਲਈ ਆਪਣਾ ਦੁੱਧ ਤਾਂ ਇਕੱਠਾ ਕਰਦੀ ਹੈ ਪਰੰਤੂ ਜਦੋਂ ਥਣਾਂ ਵਿਚ ਦੁੱਧ ਇਕੱਠਾ ਹੋ ਜਾਂਦਾ ਹੈ ਤਾਂ ਗੁੱਜਰ ਉਸ ਦੁੱਧ ਨੂੰ ਚੋ ਕੇ ਲੈ ਜਾਂਦਾ ਹੈ। ਇਹ ਸੰਸਾਰੀ ਅਤੇ ਮਾਇਆਧਾਰੀ ਮਨੁੱਖ ਇਸ ਤਰ੍ਹਾਂ ਹੀ ਵਿਚਰ ਰਿਹਾ ਹੈ ਅਤੇ ਉਹ ਨਾਮ ਰੂਪੀ ਪ੍ਰਭੂ ਦਾ ਸਿਮਰਨ ਛੱਡ ਕੇ ਦੁਨਿਆਵੀ ਮਾਇਆ ਇਕੱਠੀ ਕਰਦਾ ਰਹਿੰਦਾ ਹੈ ਅਤੇ ਅੰਤ ਸਮੇਂ ਉਹ ਦੁਨਿਆਵੀ ਮਾਇਆ ਇੱਥੇ ਹੀ ਰਹਿ ਜਾਂਦੀ ਹੈ ਅਤੇ ਦੂਸਰੇ ਪਾਸੇ ਜੋ ਪ੍ਰਭੂ ਦਾ ਸਿਮਰਨ ਹੁੰਦਾ ਹੈ ਪ੍ਰਭੂ ਦੇ ਨਾਮ ਦੀ ਮਾਇਆ ਇਕੱਠੀ ਕਰਨੀ ਹੁੰਦੀ ਹੈ ਜੇਕਰ ਉਹ ਨਾਮ ਪਦਾਰਥ ਇਕੱਠਾ ਕੀਤਾ ਹੋਇਆ ਹੋਵੇ ਤਾਂ ਉਹ ਹੀ ਵਿਅਕਤੀ ਦੇ ਨਾਲ ਜਾਂਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਹ ਮਨੁੱਖ ਮਾਇਆ ਦੀ ਖਾਤਰ ਇਹ ਦੁਨਿਆਵੀ ਧਨ ਪਦਾਰਥਾਂ ਲਈ ਬਹੁਤ ਹੀ

ਮਿਹਨਤ ਕਰਦਾ ਰਹਿੰਦਾ ਹੈ। ਉਹ ਮਾਇਆ ਅਖ਼ੀਰ ਵਿਚ ਇਸ ਧਰਤੀ ਤੇ ਹੀ ਪਈ ਰਹਿੰਦੀ ਹੈ। ਮੂਰਖ ਅਤੇ ਅਗਿਆਨੀ, ਲੋਭੀ, ਲਾਲਚੀ ਮਨੁੱਖ ਮਾਇਆ ਇਕੱਠੀ ਕਰੀ ਜਾਂਦਾ ਹੈ। ਇਹ ਮਾਇਆ, ਇਹ ਧਨ, ਸਾਰੇ ਦਾ ਸਾਰਾ ਇਸ ਧਰਤੀ ਤੇ ਹੀ ਪਿਆ ਰਹਿੰਦਾ ਹੈ ਅਤੇ ਇਹ ਸਰੀਰ, ਇਹ ਤਨ, ਇਹ ਕਾਇਆ ਇਕ ਮਿੱਟੀ ਦੀ ਧੂੜ ਵਾਂਗ ਹੋ ਜਾਂਦਾ ਹੈ। ਮੌਤ ਜਦੋਂ ਆਉਂਦੀ ਹੈ ਤਾਂ ਆਦਮੀ ਦਾ ਸਾਰਾ ਤਨ ਮਿੱਟੀ ਹੀ ਹੋ ਜਾਂਦਾ ਹੈ ॥੩॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਹ ਮਨੁੱਖ ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਵਿਚ ਹੀ ਮਗਨ ਰਹਿੰਦਾ ਹੈ ਅਤੇ ਇਸ ਵਿਚ ਹੀ ਆਪਣੀ ਜ਼ਿੰਦਗੀ ਗਲਤਾਨ ਕਰੀ ਜਾਂਦਾ ਹੈ ਅਤੇ ਸਾਧੂਆਂ ਦੀ ਸੰਗਤ ਕਦੀ ਵੀ ਨਹੀਂ ਕਰਦਾ ਸਗੋਂ ਉਨ੍ਹਾਂ ਕੋਲੋਂ ਦੂਰ ਹੀ ਭੱਜਦਾ ਰਹਿੰਦਾ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਐ ਮਨੁੱਖ ਉਸ ਪਰਮਾਤਮਾ ਦੀ ਓਟ ਲੈ, ਉਹ ਹੀ ਸਦਾ ਤੇਰੇ ਨਾਲ ਨਿਭਣ ਵਾਲਾ ਹੈ ਅਤੇ ਤੂੰ ਨਿਰਭਉ ਹੋ ਕੇ ਉਸ ਪਰਮਾਤਮਾ, ਭਗਵਾਨ ਦਾ ਨਾਮ ਸਿਮਰਨ ਕਰ, ਉਹੀ ਤੇਰੇ ਨਾਲ ਜਾਣ ਵਾਲਾ ਹੈ।

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਮਨੁੱਖ ਨੂੰ ਜੰਗਲਾਂ ਵਿਚ ਜਾ ਕੇ ਵਿਅਰਥ ਦੀ ਝੱਖ ਮਾਰਨ ਦੀ ਕੋਈ ਜ਼ਰੂਰਤ ਨਹੀਂ ਅਤੇ ਜੰਗਲਾਂ ਦੇ ਵਿਚ ਬੇਅਰਥ ਦੇ ਫ਼ਲ ਫੁੱਲ ਖਾ ਕੇ ਗੁਜ਼ਾਰਾ ਕਰਨ ਦਾ ਕੋਈ ਲਾਭ ਨਹੀਂ, ਮਨੁੱਖ ਨੂੰ ਲਾਲਚ ਨਹੀਂ ਕਰਨਾ ਚਾਹੀਦਾ, ਮਛਲੀ ਲਾਲਚ ਵਿਚ ਆ ਕੇ ਆਪਣੀ ਜੀਭ ਦੇ ਸੁਆਦ ਦੀ ਖਾਤਰ ਮੌਤ ਰੂਪੀ ਜਾਲ ਵਿਚ ਫਸ ਕੇ ਜ਼ਿੰਦਗੀ ਤਬਾਹ ਕਰ ਲੈਂਦੀ ਹੈ। ਮਾਇਆ, ਸੋਨਾ ਅਤੇ ਸੁੰਦਰ ਔਰਤਾਂ ਦੀ ਖਾਤਰ ਮਨੁੱਖ ਆਪਣੀ ਜ਼ਿੰਦਗੀ ਤਬਾਹ ਕਰ ਲੈਂਦਾ ਹੈ। ਮਧੂ-ਮੱਖੀ ਸ਼ਹਿਦ ਬਹੁਤ ਹੀ ਇਕੱਠਾ ਕਰਦੀ ਰਹਿੰਦੀ ਹੈ। ਅਖ਼ੀਰ ਵਿਚ ਸ਼ਹਿਦ ਕੋਈ ਹੋਰ ਲੈ ਜਾਂਦੇ ਹਨ ਅਤੇ ਮਧੂ-ਮੱਖੀਆਂ ਦੇ ਮੂੰਹ ਵਿਚ ਸੁਆਹ ਹੀ ਰਹਿ ਜਾਂਦੀ ਹੈ। ਗਊ ਦੇ ਥਣਾਂ ਵਿਚ ਦੁੱਧ ਇਕੱਠਾ ਹੁੰਦਾ ਰਹਿੰਦਾ ਹੈ। ਗਊ ਦੇ ਵੱਛੇ ਨੂੰ ਕੁੱਝ ਨਹੀਂ ਮਿਲਦਾ। ਪਰੰਤੂ ਸਾਰਾ ਦੁੱਧ ਗੁੱਜਰ ਹੀ ਚੋ ਕੇ ਲੈ ਜਾਂਦਾ ਹੈ। ਮਾਇਆ ਦੀ ਖਾਤਰ ਇਹ ਮਨੁੱਖ ਬਹੁਤ ਹੀ ਮਿਹਨਤ ਕਰਦਾ ਰਹਿੰਦਾ ਹੈ ਪਰੰਤੂ ਅਖ਼ੀਰ ਵਿਚ ਇਹ ਧਨ ਇਸ ਧਰਤੀ ਵਿਚ ਹੀ ਗੱਡਿਆ ਰਹਿੰਦਾ ਹੈ ਪਰੰਤੂ ਇਹ ਸਰੀਰ ਮਿੱਟੀ ਦੀ ਧੂੜ ਬਣ ਜਾਂਦਾ ਹੈ। ਮਨੁੱਖ ਨੂੰ ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਛੱਡ ਕੇ ਪਰਮਾਤਮਾ ਦਾ ਭਜਨ ਕਰਨਾ ਚਾਹੀਦਾ ਹੈ ਅਤੇ ਸਾਧ ਸੰਗਤ ਕਰਨੀ ਚਾਹੀਦੀ ਹੈ। ਨਿਰਭਉ ਹੋ ਕੇ ਪ੍ਰਭੂ ਭਗਵਾਨ ਦਾ ਸਿਮਰਨ ਕਰਨਾ ਚਾਹੀਦਾ ਹੈ।

# ਰਾਗੁ ਸਾਰੰਗ
# ਬਦਹੁ ਕੀ ਨ ਹੋਡ ਮਾਧਉ

**ਮੂਲ ਸ਼ਬਦ :—**

ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ
ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥
ਆਪਨ ਦੇਉ ਦੇਹੁਰਾ ਆਪਨ
ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ
ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ
ਆਪਿ ਬਜਾਵੈ ਤੂਰਾ
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ,
ਜਨੁ ਊਰਾ ਤੂੰ ਪੂਰਾ ॥੨॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1252)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਬਦਹੁ | = | ਲਾਉਂਦੇ, ਮਿੱਥਦੇ। |
| 2. | ਕੀ ਨਾ | = | ਕਿਉਂ ਨਹੀਂ। |
| 3. | ਹੋਡ | = | ਸ਼ਰਤ। |
| 4. | ਮੋ ਸਿਉ | = | ਮੇਰੇ ਨਾਲ। |
| 5. | ਖੇਲੁ | = | ਇਸ ਜਗਤ ਦੀ ਖੇਡ। |
| 6. | ਤੋਂ ਸਿਉ | = | ਤੇਰੇ ਨਾਲ। |
| 7. | ਦੇਉ | = | ਦੇਵਤਾ, ਨਾਮਦੇਵ ਜੀ ਨੇ ਦੇਉ ਤੋਂ ਭਾਵ ਦੇਵਤਾ ਲਿਆ ਹੈ। ਦੇਵਤੇ ਕਈ ਕਿਸਮ ਦੇ ਮੰਨੇ ਗਏ ਹਨ। ਵੇਦਾਂ ਵਿਚ ਜੋ ਮੰਤਰ ਲਿਖੇ ਗਏ ਹਨ ਉਨ੍ਹਾਂ ਨੂੰ ਉਚਾਰਣ |

ਵਾਲਿਆਂ ਨੂੰ ਵੀ ਦੇਵਤਾ ਕਿਹਾ ਗਿਆ ਹੈ। ਵੈਦਿਕ ਕਾਲ ਵਿਚ ਦੇਵਤਿਆਂ ਵਿਚੋਂ ਅਗਨੀ ਇੰਦਰ, ਵਾਯੂ, ਵਰੁਣ ਅਤੇ ਸੂਰਜ ਪ੍ਰਮੁੱਖ ਦੇਵਤੇ ਮੰਨੇ ਜਾਂਦੇ ਸਨ। ਕੁਦਰਤ ਜਾਂ ਪ੍ਰਕਿਰਤੀ ਵਿਚ ਜੋ ਵਸਤੂਆਂ ਪ੍ਰਕਾਸ਼ਮਾਨ ਅਤੇ ਉਪਯੋਗੀ ਲੱਗੀਆਂ ਉਹਨਾਂ ਨੂੰ ਵੀ ਦੇਵਤਿਆਂ ਵਿਚ ਸ਼ਾਮਿਲ ਕਰ ਲਿਆ ਗਿਆ। ਪੁਰਾਣਾਂ ਵਿਚ ਸਵਰਗ ਵਿਚ ਅਮਰ-ਪ੍ਰਾਣੀ ਨੂੰ ਵੀ ਦੇਵਤਾ ਕਿਹਾ ਗਿਆ। ਇਕ-ਇਕ ਲੜੀ ਵਿਚ ਤਿੰਨ-ਤਿੰਨ ਦੇਵਤੇ ਇਸ ਪ੍ਰਕਾਰ ਗਿਣੇ ਜਾਂਦੇ ਹਨ।

1. ਬ੍ਰਹਮਾ, ਵਿਸ਼ਨੂੰ, ਮਹੇਸ਼।
2. ਅਗਨੀ, ਵਾਯੂ, ਸੂਰਜ।
3. ਮਹਾਕਾਲੀ, ਮਹਾਂ-ਲਕਸ਼ਮੀ, ਮਹਾਂ ਸਰਸਵਤੀ (ਦੇਵਤਿਆਂ ਦੀਆਂ ਪਤਨੀਆਂ)।
4. ਸਤਾ, ਸੰਮਤੀ, ਸਰਸਵਤੀ।
5. ਮਾਤਰ ਭੂਮੀ, ਮਾਤ ਭੂਮੀ, ਮਾਤ ਸੰਸਕ੍ਰਿਤੀ

ਇਸ ਤੋਂ ਇਲਾਵਾ ਦੇਵਤਿਆਂ ਦੀ ਗਿਣਤੀ ਵਿਚ ਹੋਰ ਵੀ ਕਈ ਆਉਂਦੇ ਹਨ ਜਿਵੇਂ ਨਰਸਿੰਹ, ਰਾਮ, ਕ੍ਰਿਸ਼ਨ, ਅੰਬਿਕਾ, ਰਾਜਾਨਨ ਅਤੇ ਗੁਰੂ। ਕਈ ਵਿਦਵਾਨ ਪੰਡਿਤਾਂ ਨੇ ਗ੍ਰਹਿ ਨੂੰ ਵੀ ਦੇਵਤਿਆਂ ਵਿਚ ਸ਼ਾਮਿਲ ਕਰ ਲਿਆ ਹੈ ਜਿਵੇਂ ਸਰਵਕਰਮ ਸ਼ਨੀ, ਕੁਲਕਰਮ ਰਾਹੂ, ਮਾਤ ਕਰਮ ਚੰਦ੍ਰਮਾਂ, ਪਿਤਾ ਕ੍ਰਮ ਸੂਰਜ, ਸੰਮਤੀ ਕ੍ਰਮ ਗੁਰੂ, ਪਤਨੀ ਸੁਖ ਸ਼ੁੱਕਰ, ਬ੍ਰਹਮ ਦੇਵ ਬੁੱਧ ਅਤੇ ਗ੍ਰਹਿ ਦੇਵ ਮੰਗਲ। ਦੇਵੀ ਭਗਵਤ ਵਿਚ 24 ਪ੍ਰਕਾਰ ਦੇ ਦੇਵਤੇ ਮੰਨੇ ਗਏ ਹਨ ਜਿਵੇਂ ਅਗਨੀ, ਵਾਯੂ, ਸੂਰਜ, ਅਕਾਸ਼, ਯਮ ਵਰੁਣ, ਬ੍ਰਹਸਪਤੀ, ਪ੍ਰਜਨਿਯਾ, ਇੰਦਰ, ਗੰਧਰਵ, ਪੂਸ਼ਾ ਮਿੱਤਰ, ਤਤਸਟਾ, ਵਸੂ, ਮ੍ਰਿਦਿਗਣ, ਸੋਮ, ਅੰਗਿਗ, ਵਿਸ਼ਵੇਦੇਵ, ਅਸ਼ਵਨੀ ਕੁਮਾਰ ਅਤੇ ਪ੍ਰਜਾਪਤੀ। ਸੰਪੂਰਣ ਦੇਵਤੇ ਰੁਦਰ, ਬ੍ਰਹਮਾ ਅਤੇ ਵਿਸ਼ਨੂੰ ਹੀ ਮੰਨੇ ਗਏ ਹਨ।

ਪੁਰਾਣਾਂ ਅਨੁਸਾਰ ਦੇਵਤਿਆਂ ਦੀ ਪੈਦਾਇਸ਼ ਕਸ਼ਯਪ ਦੀ ਪਤਨੀ ਅਦਿਤੀ ਦੇ ਗਰਭ ਤੋਂ ਹੋਈ ਸੀ ਅਤੇ ਜੋ ਦੂਸਰੀ ਪਤਨੀ ਦਿੱਤੀ ਸੀ ਉਸਦੇ ਪੇਟੋਂ ਜੋ ਪੈਦਾ ਹੋਏ ਉਹ ਦੈਂਤ ਜਾਂ ਅਸੁਰ ਕਹਾਏ ਸਨ।

ਇਕ ਅਨੋਖੇ ਕਿਸਮ ਦੀ ਦੇਵਤਿਆਂ ਦੀ ਪਰਿਭਾਸ਼ਾ ਵੀ ਲਿਖੀ ਹੋਈ ਮਿਲੀ ਹੈ। ਡਾ. ਅੰਬੇਦਕਰ ਨੇ ਆਪਣੇ ਜਗਤ ਪ੍ਰਸਿਧ ਗ੍ਰੰਥ Riddes in Hinduism ਵਿਚ ਇਸ ਪ੍ਰਕਾਰ ਲਿਖਿਆ ਹੈ :

One does not know what to say of the scholar who first translated the sanskrit word Deva by the English word God. It was the greatest blunder which has resulted in Confusion and has prevented a proper understanding of the social life of the Aryans as revealed in the vedic literature. That Deva was the name of a community is beyond question. That Rakhas (ਰਾਕਸ਼), Daityas,(ਦੈਂਤ) Danavas(ਦਾਨਵ) are also names of different Communities in the same manner as the words Arya and Dasyu are, must also be accepted without question

(writting and speeches of Dr. Ambedkar Vol-IV) Page 301

| | | | |
|---|---|---|---|
| 8. | ਆਪਨ | = | ਤੂੰ ਆਪਣੇ ਆਪ ਵਿਚ। |
| 9. | ਤਰੰਗ | = | ਲਹਿਰਾਂ, ਸਮੁੰਦਰ ਜਾਂ ਦਰਿਆ ਵਿਚ ਜਲ ਦੀਆਂ ਜੋ ਤਰੰਗਾਂ ਉਠਦੀਆਂ ਹਨ ਉਹਨਾਂ ਨੂੰ ਲਹਿਰਾਂ ਵੀ ਆਖਦੇ ਹਨ। |
| 10. | ਦੂਜਾ | = | ਵੱਖੋ-ਵੱਖਰਾ, ਅਲੱਗ, ਦੂਸਰੀ ਕਿਸਮ ਦਾ। |
| 11. | ਤੂਰਾ | = | ਵਾਜਾ। |
| 12. | ਊਰਾ | = | ਘੱਟ। |
| 13. | ਠਾਕੁਰੁ | = | ਸੁਆਮੀ, ਮਾਲਕ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਸਾਰੰਗ ਵਿਚ ਉਚਾਰਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੇਰੇ ਮਾਧਹੁ ਜੀ ਤੁਸੀਂ ਮੇਰੇ ਨਾਲ ਇਹ ਸ਼ਰਤ ਕਿਉਂ ਨਹੀਂ ਲਾਉਂਦੇ ਕਿ ਇਹ ਜਗਤ ਇਕ ਖੇਡ ਤਮਾਸ਼ਾ ਹੈ ਕਿ ਤੇਰੀ ਤੇ ਸਾਡੀ ਜੀਵਾਂ ਦੀ ਸਾਂਝੀ ਖੇਡ ਹੈ ਕਿਉਂਕਿ ਮਾਲਕ ਤੋਂ ਸੇਵਕ ਅਤੇ ਸੇਵਕ ਤੋਂ ਮਾਲਕ ਦੀ ਪੀੜ੍ਹੀ ਦਰ ਪੀੜ੍ਹੀ ਸਾਂਝ ਚਲਦੀ ਆਉਂਦੀ ਹੈ। ਇਸ ਦਾ ਭਾਵ ਇਹ ਹੋਇਆ ਕਿ ਜੇਕਰ ਮਾਲਕ ਹੋਵੇ ਤਾਂ ਹੀ ਉਸ ਦਾ ਕੋਈ ਸੇਵਕ ਬਣ ਸਕਦਾ ਹੈ ਅਤੇ ਜੇਕਰ ਸੇਵਕ ਹੋਵੇ ਤਾਂ ਹੀ ਉਸ ਦਾ ਕੋਈ ਮਾਲਕ ਅਖਵਾਉਂਦਾ ਹੈ। ਇਸ ਕਰਕੇ ਮਾਲਕ, ਪ੍ਰਭੂ ਅਤੇ ਸੇਵਕ ਦੀ ਹਸਤੀ ਸਾਂਝੀ ਹੁੰਦੀ ਹੈ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਹੇ ਮਾਧਹੁ ਜੀ ਤੂੰ ਆਪ ਹੀ ਦੇਵਤਾ ਹੈਂ। ਤੂੰ ਆਪ ਹੀ ਦੇਹੁਰਾ ਜਾਂ ਮੰਦਰ ਹੈ ਅਤੇ ਤੂੰ ਆਪ ਹੀ ਸਾਰੇ ਜੀਵਾਂ ਨੂੰ ਪੂਜਾ ਵਿਚ ਲਾਉਂਦਾ ਹੈ। ਪਾਣੀ ਤੋਂ ਲਹਿਰਾਂ ਉੱਠਦੀਆਂ ਹਨ, ਲਹਿਰਾਂ ਦੇ ਆਪਸ ਵਿਚ ਮਿਲਣ ਤੋਂ ਪਾਣੀ ਦੀ ਆਪਣੀ ਹਸਤੀ ਰਹਿੰਦੀ ਹੈ। ਇਹ ਸਿਰਫ਼ ਦਿਖਾਵੇ ਦੇ ਲਈ ਹੀ ਵੱਖਰੇ-ਵੱਖਰੇ

ਹਨ ਪਰੰਤੂ ਅੰਤ ਵਿਚ ਇਹ ਇੱਕੋ ਹੀ ਰੂਪ ਹਨ। ਭਾਵ ਪਾਣੀ ਅਤੇ ਲਹਿਰਾਂ ਇਕੋ ਹੀ ਰੂਪ ਹਨ ॥੧॥

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਹੇ ਮਾਧਹੁ ਤੂੰ ਆਪ ਹੀ ਗਾਉਂਦਾ ਹੈਂ, ਤੂੰ ਆਪ ਹੀ ਨੱਚਦਾ ਹੈਂ ਅਤੇ ਤੂੰ ਆਪ ਹੀ ਵਾਜੇ ਵੀ ਵਜਾਉਂਦਾ ਹੈਂ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਹੇ! ਮਾਧਹੁ ਤੂੰ ਹੀ ਮੇਰਾ ਠਾਕੁਰ ਭਾਵ ਸੁਆਮੀ ਹੈਂ। ਮੈਂ ਤੇਰਾ ਜਨ, ਤੇਰਾ ਦਾਸ ਸਾਰੀਆਂ ਗੱਲਾ ਵਿਚ ਅਧੂਰਾ ਹਾਂ ਅਤੇ ਤੂੰ ਮੇਰੇ ਮਾਧਹੁ ਆਪ ਹੀ ਸਾਰੀਆਂ ਹਾਲਤਾਂ ਵਿਚ ਸੰਪੂਰਣ ਹੈਂ ॥੨॥੨॥

## ਭਾਵ ਅਰਥ

ਨਾਮਦੇਵ ਜੀ ਦੇ ਇਸ ਸ਼ਬਦ ਦੇ ਇਹ ਭਾਵ ਅਰਥ ਹਨ ਉਹ ਪਰਮਾਤਮਾ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਜੇਕਰ ਤੂੰ ਆਪ ਪਰਮਾਤਮਾ ਹੈ ਤਾਂ ਤੈਨੂੰ ਵੀ ਸੇਵਕਾਂ ਦੀ ਲੋੜ ਹੁੰਦੀ ਹੈ। ਤੂੰ ਆਪੇ ਹੀ ਮੰਦਰ ਹੈ ਤੂੰ ਆਪ ਹੀ ਪੂਜਾ ਕਰਵਾਉਂਦਾ ਹੈ। ਜਲ ਅਤੇ ਤਰੰਗ ਵਿਚ ਕੋਈ ਫਰਕ ਨਹੀਂ ਹੁੰਦਾ। ਇਹ ਕਹਿਣ ਨੂੰ ਹੀ ਦੋ ਹੋ ਸਕਦੇ ਹਨ ਪਰੰਤੂ ਹੁੰਦੇ ਇਕੋ ਰੂਪ ਹੀ। ਪਰਮਾਤਮਾ ਆਪ ਹੀ ਗਾਉਂਦਾ, ਨੱਚਦਾ ਅਤੇ ਵਾਜੇ ਵੀ ਵਜਾਉਦਾ ਹੈ ਪਰਮਾਤਮਾ ਹਰ ਹਾਲਤ ਵਿਚ ਸੰਪੂਰਨ ਹੁੰਦਾ ਹੈ, ਪਰੰਤੂ ਸੇਵਕ ਅਧੂਰੇ ਅਤੇ ਊਣੇ ਹੀ ਰਹਿੰਦੇ ਹਨ।

## ਰਾਗੁ ਸਾਰੰਗ
## ਦਾਸ ਅਨਿੰਨ ਮੇਰੋ ਨਿਜ ਰੂਪ

**ਮੂਲ ਸ਼ਬਦ :—**

ਦਾਸ ਅਨਿੰਨ ਮੇਰੋ ਨਿਜ ਰੂਪ ॥
ਦਰਸਨ ਨਿਮਖ ਤਾਪ ਤ੍ਰਈ ਮੋਚਨ
ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ
ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋ ਕਉ ਗਹਿ ਬਾਂਧੈ
ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ
ਮੇਰੀ ਜੀਵਨਿ ਮੇਰੇ ਦਾਸ ॥
ਨਾਮਦੇਵ ਜਾ ਕੇ ਜੀਅ ਐਸੀ
ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

(ਸ਼੍ਰੀ ਗੁਰੂ ਗ੍ਰੰਥ ਸਾਹਿਬ 1252)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਅਨਿੰਨ | = | ਜਿਸ ਦਾ ਕਿਸੇ ਹੋਰ ਨਾਲ ਪ੍ਰੇਮ ਨਾ ਹੋਵੇ। |
| 2. | ਨਿਜ | = | ਆਪਣਾ ਆਪ। |
| 3. | ਨਿਮਖ | = | ਅੱਖ ਦੇ ਫਰਕਣ ਜਿਤਨੇ ਸਮੇਂ ਲਈ, ਭਾਵ ਬਹੁਤ ਹੀ ਛੋਟੀ |
| 4. | ਤਾਪ ਤ੍ਰਈ | = | ਤਿੰਨ ਤਾਪ (ਆਧਿ, ਬਿਆਧ, ਉਪਾਧਿ)। |
| 5. | ਮੋਚਨ | = | ਨਾਸ਼ ਕਰਨ ਵਾਲਾ, ਕਸ਼ਟ ਦੂਰ ਕਰਨ ਵਾਲਾ। |
| 6. | ਪਰਸਤ | = | ਚਰਨ ਛੋਹ। |

| | | | |
|---|---|---|---|
| 7. | ਗ੍ਰਿਹ ਕੂਪ | = | ਘਰ ਦੇ ਜੰਜਾਲ, ਰੂਪ ਰੰਗ, ਰੂਪ ਉਤੇ ਮੋਹਿਤ ਹੋਣ ਲਈ। |
| 8. | ਮੋਹਿ | = | ਮੇਰੇ ਪਾਸੋਂ, ਮੈਥੋਂ। |
| 9. | ਗਹਿ | = | ਫੜ ਕੇ, ਪਕੜ ਕੇ, ਸੰਭਲ ਕੇ। |
| 10. | ਬਾਂਧੈ | = | ਬੰਨ੍ਹ ਲਏ। |
| 11. | ਤਊ | = | ਤਦੋ, ਉਸ ਵੇਲੇ, ਉਸੇ ਵਕਤ। |
| 12. | ਫੁਨਿ | = | ਮੁੜ, ਫਿਰ, ਦੁਬਾਰਾ। |
| 13. | ਮੋ ਪੈ | = | ਮੈਥੋਂ। |
| 14. | ਜਬਾਬੁ | = | ਉਜਰ, ਨਾਂਹ-ਨੁੱਕਰ, ਇਨਕਾਰ ਕਰਨਾ, ਜੁਆਬ ਦੇਣਾ। |
| 15. | ਗੁਨ ਬੰਧ | = | ਗੁਣਾਂ ਦਾ ਬੱਝਾ ਹੋਇਆ। |
| 16. | ਜੀਵਨਿ | = | ਜ਼ਿੰਦਗੀ। |
| 17. | ਜਾ ਕੇ ਜੀਅ | = | ਜਿਸ ਦੇ ਮਨ ਵਿਚ ਸੱਚੇ ਪ੍ਰੇਮ ਦੇ ਭੇਤ ਦੀ ਸੋਚ ਹੋਵੇ। |
| 18. | ਤਾ ਕੈ | = | ਉਸ ਦੇ ਹਿਰਦੇ ਵਿਚ। |
| 19. | ਪ੍ਰਗਾਸ | = | ਚਾਨਣ, ਰੌਸ਼ਨੀ, ਜੋਤ ਜਗਣੀ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਰਾਗੁ ਸਾਰੰਗ ਵਿਚ ਉਚਾਰਿਆ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਪਰਮਾਤਮਾ ਆਪ ਨਾਮਦੇਵ ਜੀ ਨੂੰ ਇਹ ਗਲ ਕਹਿੰਦੇ ਹਨ ਕਿ ਜੋ ਮੇਰਾ ਦਾਸ, ਮੇਰਾ ਭਗਤ, ਜੋ ਮੇਰੇ ਤੋਂ ਬਿਨਾਂ ਕਿਸੇ ਹੋਰ ਨਾਲ ਪਿਆਰ ਨਹੀਂ ਕਰਦਾ ਉਹ ਮੇਰਾ ਹੀ ਨਿਜੀ ਰੂਪ ਹੋ ਜਾਂਦਾ ਹੈ। ਉਸ ਦੇ ਇਕ ਪਲ ਭਰ ਦੇ ਦਰਸ਼ਨ ਕੀਤਿਆਂ ਤਿੰਨ ਕਿਸਮ ਦੇ ਤਾਪ (ਆਧਿ, ਬਿਆਸ, ਉਪਾਧਿ) ਖ਼ਤਮ ਹੋ ਜਾਂਦੇ ਹਨ ਅਤੇ ਉਸ ਦੇ ਚਰਨ ਛੋਹ, ਗ੍ਰਹਿਸਥ ਦੇ ਜੰਜਾਲ-ਰੂਪੀ ਖੂਹ ਵਿਚੋਂ ਕੱਢ ਲੈਂਦੇ ਹਨ। ਇਸ ਦਾ ਭਾਵ ਇਹ ਹੋਇਆ ਕਿ ਉਸ ਨੂੰ ਇਸ ਸੰਸਾਰ ਵਿਚ ਕਾਮਨੀ ਕਦੇ ਵੀ ਵਿਕਾਰਾਂ ਵਿਚ ਫਸਾ ਨਹੀਂ ਸਕਦੀ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਪਰਮਾਤਮਾ ਦਾ ਇਹ ਕਥਨ ਹੈ ਕਿ ਵਾਹਿਗੁਰੂ ਆਪ ਇਹ ਗਲ ਠੋਕ ਵਜਾ ਕੇ ਕਹਿੰਦੇ ਹਨ ਕਿ ਮੇਰੀ ਬੱਧੀ ਹੋਈ ਮੋਹ ਦੀ ਗੰਢ ਨੂੰ ਕੇਵਲ ਮੇਰਾ ਭਗਤ ਹੀ ਖੋਲ੍ਹ ਸਕਦਾ ਹੈ ਪਰੰਤੂ ਜਦੋਂ ਮੇਰਾ ਭਗਤ ਮੇਰੇ ਨਾਲ ਪ੍ਰੇਮ ਦੀ ਪੀਢੀ ਗੰਢ ਪਾ ਲੈਂਦਾ ਹੈ ਤਾਂ ਉਹ ਮੈਥੋਂ ਕਦੇ ਵੀ ਖੁੱਲ੍ਹ ਨਹੀਂ ਸਕਦੀ। ਇਸ ਦਾ ਭਾਵ ਇਹ ਹੈ ਕਿ ਪ੍ਰਭੂ ਇਹ ਗੱਲ ਕਹਿੰਦੇ ਹਨ ਕਿ ਜੇਕਰ ਮੇਰਾ ਭਗਤ ਮੈਨੂੰ ਇਕ ਵਾਰੀ ਫੜ੍ਹਕੇ ਬੰਨ੍ਹ ਲਵੇ ਤਾਂ ਮੈਂ ਉਸ ਦੇ ਪ੍ਰੇਮ ਵਿਚੋਂ ਕਦੇ ਵੀ ਨਹੀਂ ਨਿਕਲ ਸਕਦਾ। ਭਗਤ ਦਾ ਪਿਆਰ ਇਕ ਸੱਚਾ ਅਤੇ ਸੁੱਚਾ ਪਿਆਰ ਹੁੰਦਾ ਹੈ। ਉਸ ਦੇ ਪਿਆਰ ਵਿਚੋਂ ਬਾਹਰ ਨਿਕਲਣਾ ਔਖਾ ਹੁੰਦਾ ਹੈ।੧।

ਨਾਮਦੇਵ ਜੀ ਪਰਮਾਤਮਾ ਦੇ ਮੁਖਾਰ-ਬਿੰਦ ਤੋਂ ਅੱਗੋਂ ਫਿਰ ਇਹ ਕਹਾਉਂਦੇ ਹਨ ਕਿ ਜੇਕਰ ਮੇਰਾ ਭਗਤ ਮੈਨੂੰ ਇਕ ਵਾਰ ਆਪਣੇ ਪਿਆਰ ਰੂਪੀ ਧਾਗੇ ਨਾਲ ਬੰਨ੍ਹ ਲਵੇ ਤਾਂ ਫਿਰ ਮੇਰਾ ਉਸ ਦੇ ਅੱਗੇ ਕੋਈ ਉਜਰ ਨਹੀਂ, ਉਸ ਦੇ ਅੱਗੇ ਕੋਈ ਜੁਆਬਦੇਹੀ ਨਹੀਂ ਹੈ॥੧॥

ਨਾਮਦੇਵ ਜੀ ਪਰਮਾਤਮਾ ਦੇ ਮੂੰਹੋਂ ਫਿਰ ਇਹ ਕਹਾਉਂਦੇ ਹਨ ਕਿ ਮੈਂ ਆਪਣੇ ਭਗਤਾਂ ਦੇ ਸ਼ੁਭ ਗੁਣਾਂ ਨਾਲ ਬੱਝਾ ਹੋਇਆ ਹਾਂ ਅਤੇ ਮੈਂ ਭਾਂਵੇਂ ਸਾਰੇ ਸੰਸਾਰ ਦੇ ਜੀਵਾਂ ਦਾ ਜੀਵਨ ਦਾਤਾ ਹਾਂ, ਜਾਂ ਜੀਵਨ ਅਧਾਰ ਹਾਂ ਮੇਰੇ ਭਗਤ ਹੀ ਮੇਰੀ ਜ਼ਿੰਦਗੀ ਦਾ ਆਸਰਾ ਹਨ। ਉਹੀ ਹੀ ਮੇਰੇ ਪ੍ਰਾਣ ਅਧਾਰ ਹਨ। ਨਾਮਦੇਵ ਜੀ ਫਿਰ ਫੁਰਮਾਉਂਦੇ ਹਨ ਕਿ ਜਿਸ ਜੀਵ ਦਾ ਜੀਵਨ ਐਸਾ ਹੈ ਜਿਸ ਵਿਅਕਤੀ ਦੀ ਸੋਚ ਇਸ ਤਰ੍ਹਾਂ ਦੀ ਐਨੀ ਸੱਚੀ ਅਤੇ ਸੁੱਚੀ ਹੈ ਉਸ ਦੇ ਅੰਦਰ ਹੀ ਪਰਮਾਤਮਾ ਦੇ ਤੇਜ-ਪ੍ਰਕਾਸ਼ ਦਾ ਉਤਨਾ ਹੀ ਵੱਡਾ ਪ੍ਰੇਮ ਦਾ ਪ੍ਰਕਾਸ਼ ਹੁੰਦਾ ਹੈ। ਉਹ ਆਪ ਹੀ ਪ੍ਰਭੂ ਦਾ ਹੀ ਰੂਪ ਜਾਣਿਆ ਜਾ ਸਕਦਾ ਹੈ। ਜਿਸ ਤਰ੍ਹਾਂ ਗੁਰੂ ਰਵਿਦਾਸ ਜੀ ਆਪਣੇ ਇਕ ਸ਼ਬਦ ਵਿਚ ਇਹ ਬਿਆਨ ਕਰਦੇ ਹਨ "ਤੋਂਹੀ ਮੋਹੀ, ਮੋਹੀ ਤੋਂਹੀ ਅੰਤਰ ਕੈਸਾ"। ਪ੍ਰਭੂ ਦੇ ਭਗਤਾਂ ਦੀ ਇਕ ਐਸੀ ਸਥਿਤੀ ਆ ਜਾਂਦੀ ਹੈ ਕਿ ਉਹ ਆਪ ਹੀ ਉਸ ਵੇਲੇ ਪਰਮਾਤਮਾ ਨਾਲੋਂ ਵੱਖਰੇ ਨਹੀਂ ਸਮਝਦੇ ਭਾਵ ਇੱਕ-ਮਿੱਕ ਹੋਏ ਹੁੰਦੇ ਹਨ। ਜਿਵੇਂ ਨਾਮੇ ਨਾਰਾਇਣ ਨਾਹੀ ਭੇਦ। ਇਹੋ ਜਿਹੇ ਹੀ ਸ਼ਬਦ ਰਵਿਦਾਸ ਜੀ ਨੇ ਵੀ ਉਚਾਰੇ ਸਨ।

**ਭਾਵ ਅਰਥ :**

ਇਸ ਸ਼ਬਦ ਵਿਚ ਨਾਮਦੇਵ ਜੀ ਜੋ ਬਿਆਨ ਕਰਦੇ ਹਨ ਉਹ ਇਹ ਹੈ ਕਿ ਸੱਚਾ ਪ੍ਰੇਮ ਇਕ ਐਸਾ ਧਾਗਾ ਹੈ ਜਿਸ ਨਾਲ ਪਰਮਾਤਮਾ ਨੂੰ ਵੀ ਬੰਨ੍ਹ ਕੇ ਆਪਣੇ ਵੱਲ ਖਿੱਚਿਆ ਜਾ ਸਕਦਾ ਹੈ। ਜਿਵੇਂ ਰਵਿਦਾਸ ਜੀ ਦਾ ਫੁਰਮਾਨ ਹੈ "ਸਾਚੀ ਪ੍ਰੀਤ ਹਮ ਤੁਮ ਸਿਉ ਜੋਰੀ, ਤੁਮ ਸਿਉ ਜੋਰ ਅਵਰੁ ਸੰਗ ਤੋਰੀ।"

# ੧ਓ ਸਤਿਗੁਰ ਪ੍ਰਸਾਦਿ
# ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ
# ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ

**ਮੂਲ ਸ਼ਬਦ :**

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥
ਜਾਂ ਚੈ ਘਰਿ ਦਿਗ ਦਿਸੈ ਸਰਾਇਚਾ
ਬੈਕੁੰਠ ਭਵਨ ਚਿਤ੍ਰਸਾਲਾ
ਸਪਤ ਲੋਕ ਸਾਮਾਨਿ ਪੂਰੀਅਲੇ ॥
ਜਾਂ ਚੈ ਘਰ ਲਛਿਮੀ ਕੁਆਰੀ ॥
ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ
ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰਹਰੀ ॥੧॥
ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ
ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥
ਜਾਂ ਕੇ ਘਰਿ ਈਸਰੁ ਬਾਵਲਾ ਜਗਤ ਗੁਰੂ
ਤਤ ਸਾਰਖਾ ਗਿਆਨੁ ਭਾਖੀਲੇ ॥
ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ
ਚਿਤ੍ਰ ਗੁਪਤੁ ਲੇਖੀਆ ॥
ਧਰਮ ਰਾਇ ਪਰੁਲੀ ਪ੍ਰਤਿਹਾਰੁ ॥
ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥੨॥
ਜਾਂ ਚੈ ਘਰਿ ਗਣ ਗੰਧਰਬ ਰਿਖੀ
ਬਪੁੜੇ ਢਾਢੀਆ ਗਾਵੰਤ ਆਛੈ ॥
ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ
ਮੰਡਲੀਕ ਬੋਲ ਬੋਲਹਿ ਕਾਛੇ ॥
ਚਉਰ ਢੂਲ ਜਾਂ ਚੈ ਹੈ ਪਵਣੁ ॥
ਚੇਰੀ ਸਕਤਿ ਜੀਤਿ ਲੇ ਭਵਣੁ ॥
ਅੰਡ ਟੂਕ ਜਾ ਚੈ ਭਸਮਤੀ ॥
ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥੩॥

ਜਾਂ ਚੈ ਘਰਿ ਕੂਰਮਾ ਪਾਲੁ
ਸਹਸ੍ ਫਨੀ ਬਾਸਕੁ ਸੇਜ ਵਾਲੂਆ ॥
ਅਠਾਰਹ ਭਾਰ ਬਨਾਸਪਤੀ ਮਾਲਣੀ
ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥
ਨਖ ਪ੍ਰਸੇਵ ਜਾ ਚੈ ਸੁਰਸਰੀ ॥
ਸਪਤ ਸਮੁੰਦ ਜਾਂ ਚੈ ਘੜਥਲੀ
ਏਤੇ ਜੀਅ ਜਾਂ ਚੈ ਵਰਤਣੀ ॥
ਸੁ ਐਸਾ ਰਾਜਾ ਤ੍ਰਿਭਵਣ ਧਣੀ ॥੪ ॥
ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੂ
ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥
ਏਤੇ ਜੀਅ ਜਾਂ ਚੈ ਹਹਿ ਘਰੀ ॥
ਸਰਬ ਬਿਆਪਿਕ ਅੰਤਰ ਹਰੀ ॥
ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥
ਸਗਲ ਭਗਤ ਜਾ ਚੈ ਨੀਸਾਣਿ ॥੫ ॥੧ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1292)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਸੇਵੀਲੇ | = | ਮੈਂ ਤੇਰੀ ਪੂਜਾ ਕਰਦਾ ਹਾਂ, ਤੈਨੂੰ ਸਿਮਰਦਾ ਹਾਂ, ਤੇਰੀ ਭਗਤੀ ਕਰਦਾ ਹਾਂ। |
| 2. | ਗੋਪਾਲ | = | ਗੋ ਦਾ ਅਰਥ ਧਰਤੀ, ਪਾਲ ਦਾ ਅਰਥ ਪਾਲਣਹਾਰ। ਇਸ ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਪਰਮਾਤਮਾ, ਪਾਰਬ੍ਰਹਮ ਜਗਤ ਪਾਲਕ, ਵਾਹਿਗੁਰੂ, ਗੋਬਿੰਦ, ਗੋਪਾਲ। |
| 3. | ਅਕੁਲ | = | ਅ-ਕੁਲ = ਜਿਸ ਦੀ ਕੋਈ ਕੁਲ, ਵੰਸ਼ ਨਹੀਂ। ਕੁਲ ਰਹਿਤ ਕਰਤਾਰ, ਪਰਮਾਤਮਾ ਆਪ ਸੰਸਾਰ ਦਾ ਮਾਲਕ। |
| 4. | ਨਿਰੰਜਨ | = | ਨਿਰ-ਅੰਜਨ = ਮਾਇਆ ਤੋਂ ਨਿਰਲੇਪ, ਮਾਇਆ ਰੂਪੀ ਕਾਲਖ਼ ਤੋਂ ਰਹਿਤ। ਉਹ ਮਹਾਂਪੁਰਖ ਜਿਸ ਉੱਤੇ ਮਾਇਆ ਦਾ ਕੋਈ ਅਸਰ ਨਹੀਂ ਹੋ ਸਕਦਾ। |
| 5. | ਦੀਜੈ | = | ਕਿਰਪਾ ਕਰਕੇ ਦੇਹ। |
| 6. | ਜਾਚਹਿ | = | ਮੰਗਦੇ ਹਨ। |
| 7. | ਚੈ ਘਰਿ | = | ਜਿਸ ਦੇ ਘਰ ਵਿਚ। |

| | | | |
|---|---|---|---|
| 8. | ਦਿਗ ਦਿਸੈ | = | ਸਾਰੀਆਂ ਦਿਸ਼ਾਵਾਂ, ਚਹੁੰਆਂ ਦਿਸ਼ਾਵਾਂ ਦੀ। |
| 9. | ਸਰਾਇਚਾ | = | ਕਨਾਤ। |
| 10. | ਬੈਕੁੰਠ | = | ਸਵਰਗ ਧਾਮ, ਵਿਸ਼ਨੂੰ ਦੇਵਤੇ ਦੇ ਰਹਿਣ ਦੀ ਜਗ੍ਹਾ। |
| 11. | ਚਿਤ੍ਰਸਾਲਾ | = | ਤਸਵੀਰਾਂ ਦਾ ਘਰ, ਉਹ ਜਗ੍ਹਾ ਜਿੱਥੇ ਜ਼ਿਆਦਾ ਤਸਵੀਰਾਂ ਹੋਣ। |
| 12. | ਸਪਤ ਲੋਕ | = | ਸਾਰੀ ਦੁਨੀਆਂ। |
| 13. | ਸਾਮਾਨਿ | = | ਬਰਾਬਰ, ਇੱਕੋ ਜਿਹਾ। |
| 14. | ਪੂਰੀਅਲੇ | = | ਭਰਪੂਰ, ਵਿਆਪਕ ਹੈ, ਮੌਜੂਦ ਹੈ। |
| 15. | ਕਉਤਕੁ | = | ਖਿਡੌਣਾ। |
| 16. | ਬਪੁੜਾ | = | ਵਿਚਾਰਾ। |
| 17. | ਕੋਟਵਾਲੁ | = | ਕੋਤਵਾਲ, ਸ਼ਹਿਰ ਦਾ ਇਕ ਸਿਪਾਹੀ ਜਿਸ ਨੂੰ ਰਾਖੀ ਕਰਨ ਦੀ ਜ਼ਿੰਮੇਵਾਰੀ ਦਿੱਤੀ ਹੋਵੇ। |
| 18. | ਸੁ | = | ਉਹ ਕਾਲ, ਉਹੀ ਸਮਾਂ, ਉਹੀ ਵਕਤ। |
| 19. | ਕਰਾ | = | ਕਰ, ਟੈਕਸ। |
| 20. | ਸਿਰੀ | = | ਸਭ ਦੇ ਸਿਰਾਂ ਉੱਤੇ। |
| 21. | ਨਰਹਰੀ | = | ਪਰਮਾਤਮਾ। |
| 22. | ਕੁਲਾਲੁ | = | ਘੁਮਾਰ, ਭਾਂਡੇ ਘੜਨ ਵਾਲਾ। |
| 23. | ਚਤੁਰ ਮੁਖੁ | = | ਚਾਰ ਮੂੰਹਾਂ ਵਾਲਾ। |
| 24. | ਡਾਂਵੜਾ | = | ਸੱਚੇ ਵਿਚ ਢਾਲਣ ਵਾਲਾ। |
| 25. | ਜਿਨਿ | = | ਜਿਸ ਨੇ, ਭਾਵ ਬ੍ਰਹਮਾ ਨੇ। |
| 26. | ਬਿਸ੍ਵ ਸੰਸਾਰੁ | = | ਸਾਰਾ ਜਗਤ, ਸਾਰਾ ਸੰਸਾਰ। |
| 27. | ਰਾਚੀਲੇ | = | ਰਚਿਆ ਹੈ, ਸਿਰਜਿਆ ਹੈ, ਬਣਾਇਆ ਹੈ। |
| 28. | ਜਾ ਕੈ ਘਰ | = | ਜਿਸ ਦੇ ਘਰ ਵਿਚ। |
| 29. | ਈਸਰੁ | = | ਸ਼ਿਵਜੀ। |
| 30. | ਬਾਵਲਾ | = | ਕਮਲਾ। |
| 31. | ਸਾਰਖਾ | = | ਵਰਗਾ, ਉਸ ਜਿਹਾ, ਬਰਾਬਰ ਦਾ। |
| 32. | ਭਾਖੀਲੇ | = | ਬਿਆਨ ਕਰਨਾ, ਉਚਾਰਨਾ। |
| 33. | ਤਤ ਸਾਰਖਾ ਗਿਆਨੁ ਭਾਖੀਲੇ | = | ਜਿਸ ਨੇ ਅਸਲੀਅਤ ਦੱਸੀ ਹੋਈ ਹੋਵੇ ਭਾਵ ਜਿਸ ਨੇ ਮੌਤ ਦਾ ਚੇਤਾ ਕਰਵਾਇਆ ਹੋਵੇ। |
| 34. | ਜਾ ਚੈ | = | ਜਿਸ ਦੇ ਦਰਵਾਜ਼ੇ ਉੱਤੇ। |

35. ਡਾਂਗੀਆ = ਚੋਬਦਾਰ।

36. ਲੇਖੀਆ = ਮੁਨੀਮ, ਲੇਖਾਕਾਰ, ਲੇਖਾ ਲਿਖਣ ਵਾਲਾ।

37. ਪ੍ਰਤਿਹਾਰੁ = ਦਰਬਾਨ।

38. ਚਿਤ੍ਰ ਗੁਪਤੁ = ਯਮਰਾਜ ਦਾ ਉਹ ਦੂਤ ਜੋ ਮਨੁੱਖਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਲਿਖਦਾ ਹੈ।

1 ਗੁਰਮਤਿ ਅਨੁਸਾਰ ਸਾਡੀ ਆਤਮਾ, ਜ਼ਮੀਰ ਜੋ ਗੁਪਤ ਰੀਤਿ ਨਾਲ ਸ਼ੁਭ-ਅਸ਼ੁੱਭ ਕਰਮਾਂ ਦਾ ਚਿੱਤਰ ਕਰਦਾ ਹੈ।

2 ਪੁਰਾਣਾਂ ਅਨੁਸਾਰ ਧਰਮਰਾਜ ਦਾ ਇਕ ਮੁਨਸ਼ੀ ਜੋ ਸਾਰੇ ਜੀਵਾਂ ਦੇ ਕਰਮ ਗੁਪਤ ਰੀਤਿ ਨਾਲ ਲਿਖਦਾ ਹੈ।

3 ਸਕੰਦ ਪੁਰਾਣ ਵਿਚ ਲਿਖਿਆ ਹੈ ਕਿ ਇਕ "ਚਿਤ੍ਰ" ਨਾਉਂ ਦਾ ਰਾਜਾ ਹਿਸਾਬ ਵਿਚ ਬਹੁਤ ਹੀ ਨਿਪੁੰਨ ਸੀ। ਯਮਰਾਜ ਨੇ ਆਪਣੇ ਦਫ਼ਤਰ ਦਾ ਹਿਸਾਬ ਠੀਕ ਰੱਖਣ ਵਾਸਤੇ ਉਸ ਨੂੰ ਜਦੋਂ ਉਹ ਨਦੀ ਵਿਚ ਨਹਾਉਣ ਵੜਿਆ ਚੁੱਕ ਮੰਗਵਾਇਆ ਅਤੇ ਦਫ਼ਤਰ ਦਾ ਕੰਮ ਉਸ ਦੇ ਸਪੁਰਦ ਕੀਤਾ ਸੀ।

4 ਭਵਿੱਖ ਪੁਰਾਣ ਵਿਚ ਲਿਖਿਆ ਹੈ ਕਿ ਜਦ ਬ੍ਰਹਮਾ ਇਹ ਸਾਰੀ ਸ੍ਰਿਸ਼ਟੀ ਰਚਕੇ ਅੰਤਰਧਿਆਨ ਹੋਇਆ ਤਾਂ ਉਸਦੇ ਸਰੀਰ ਵਿਚੋਂ ਇਕ ਚਿਤ੍ਰ (ਰੰਗ ਬਰੰਗਾ) ਪੁਰਸ਼ ਪ੍ਰਗਟ ਹੋਇਆ ਜਿਸ ਦੇ ਹੱਥ ਕਲਮ ਦਵਾਤ ਸੀ। ਬ੍ਰਹਮਾ ਦੀ ਅੱਖ ਖੁੱਲ੍ਹਣ ਤੇ ਉਸ ਨੇ ਆਖਿਆ ਕਿ ਮੇਰਾ ਨਾਮ ਅਤੇ ਕੰਮ ਦੱਸੋ। ਬ੍ਰਹਮਾ ਨੇ ਕਿਹਾ ਕਿ ਤੂੰ ਮੇਰੇ ਸਰੀਰ ਤੋਂ ਪ੍ਰਗਟ ਹੋਇਆ ਹੈਂ ਇਸ ਲਈ ਕਾਯਸਥ ਸੰਗਿਆ ਹੋਈ ਅਤੇ ਤੇਰਾ ਕੰਮ ਜੀਵਾਂ ਦੇ ਕਰਮ ਲਿਖਣ ਦਾ ਹੋਵੇਗਾ। ਕਾਇਸਥ ਲੋਕ ਆਖਦੇ ਹਨ ਕਿ ਸਾਡਾ ਵਡੇਰਾ ਇਹੀ ਹੈ।

5 ਗਰੁੜ ਪੁਰਾਣ ਅਨੁਸਾਰ ਚਿਤਰਗੁਪਤ ਦੀ ਨਗਰੀ ਜਾਂ ਪੁਰੀ ਵੱਖਰੀ ਹੀ ਹੈ। ਜੋ ਯਮਰਾਜ ਦੀ ਨਗਰੀ ਜਾਂ ਪੁਰੀ ਦੇ ਪਾਸ ਹੀ ਹੈ। ਚਿਤਰਗੁਪਤ ਦੀ ਪੂਜਾ ਕੱਤਕ ਸੁਦੀ ਦੋ ਭਾਈ ਦੂਜ ਨੂੰ ਹੁੰਦੀ ਹੈ। ਚਿਤਰਗੁਪਤ ਦੀ ਐਨੀ ਮਹੱਤਤਾ ਮੰਨੀ ਗਈ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਵੀ ਆਪਣੀ ਬਾਣੀ ਵਿਚ ਲਿਖਿਆ ਹੈ

ਕਿ "ਚਿਤਰ ਗੁਪਤ ਕਾ ਕਾਗਜ ਫਾਰਿਆ, ਜਮਦੂਤ ਕਛੂ ਨਾ ਚਲੀ"। (ਸ੍ਰੀ ਛੰਤ ਮਹਲਾ ੫)

6 ਚਿਤਰਗੁਪਤ ਦੇ ਮੁਕਾਬਲੇ ਇਸਲਾਮ ਵਿਚ ਵੀ ਇਹੋ ਦਰਜਾ ਫਰਿਸ਼ਤਿਆਂ ਦਾ ਮੰਨਿਆ ਜਾਂਦਾ ਹੈ। ਇਸਲਾਮ ਮਜ਼ਹਬ ਵਿਚ ਵੀ "ਕਿਰਾਮਨ ਕਾਤਿਬੀਨ" ਹਨ। ਹਰ ਇਕ ਵਿਅਕਤੀ ਦੇ ਸੱਜੇ ਪਾਸੇ ਸ਼ੁਭ ਕਰਮ ਲਿਖਣ ਲਈ ਇਕ ਫਰਿਸ਼ਤਾ ਅਤੇ ਖੱਬੇ ਪਾਸੇ ਕੁਕਰਮ ਲਿਖਣ ਲਈ ਦੂਸਰਾ ਫਰਿਸ਼ਤਾ ਹਾਜ਼ਰ ਰਹਿੰਦਾ ਹੈ।

39. ਲੇਖੀਆ = ਲੇਖਾਕਾਰ, ਮੁਨੀਮ।

40. ਧਰਮ ਰਾਇ = ਧਰਮ ਦੀ ਪਾਲਣਾ ਕਰਨ ਵਾਲਾ ਰਾਜਾ।

41. ਪਰੁਲੀ = ਪਰਲੋ ਲਿਆਉਣ ਵਾਲਾ।

42. ਪ੍ਰਤਿਹਾਰੁ = ਦੁਆਰਪਾਲ (ਦਰਬਾਨ) ਜੋ ਅਣਜਾਣ ਬੰਦੇ ਨੂੰ ਅੰਦਰ ਜਾਣ ਤੋਂ ਰੋਕਦਾ ਹੋਵੇ।

43. ਗਣ =1. ਦੇਵਤਿਆਂ ਦੇ ਦਾਸ ਜਿਵੇਂ ਯਮਗਣ, ਸ਼ਿਵਗਣ ਆਦਿ। ਗਣਾਂ ਦੀ ਗਿਣਤੀ ਨੌਂ ਦੇਵਤਿਆਂ ਅਨੁਸਾਰ ਵੱਖਰੀ-ਵੱਖਰੀ ਹੈ।

| | | | |
|---|---|---|---|
| 1. | ਅਨਿਲ (ਪਵਨ) | 49 | ਉਣੰਜਾ ਗਣ |
| 2. | ਅਦਿਤਯ (ਸੂਰਯ) | 12 | ਬਾਰ੍ਹਾਂ ਗਣ |
| 3. | ਆਭਾ ਸੁਰ | 64 | ਚੌਂਹਠ ਗਣ |
| 4. | ਸਾਧਯ | 12 | ਬਾਰਾਂ ਗਣ |
| 5. | ਤੁਸ਼ਿਤ | 36 | ਛੱਤੀ ਗਣ |
| 6. | ਮਹਾਂਰਾਜਿਕ | 220 | ਦੋ ਸੌ ਵੀਹ ਗਣ |
| 7. | ਰੁਦਰ | 11 | ਗਿਆਰਾਂ ਗਣ |
| 8. | ਵਸੁ | 8 | ਅੱਠ ਗਣ |
| 9. | ਵਿਵੇਸਦੇਵਾ | 10 | ਦਸ ਗਣ |

2. ਪੁਰਾਣਾਂ ਅਨੁਸਾਰ, ਸ਼ੰਕਰ ਦੇ ਗਣ ਜਿਨ੍ਹਾਂ ਦੀ ਸੰਖਿਆ 36 ਕਰੋੜ ਮੰਨੀ ਗਈ ਹੈ, ਵਾਯੂ; ਮਸਤਯ ਅਤੇ ਬ੍ਰਹਮ ਪੁਰਾਣ ਦੇ ਅਨੁਸਾਰ ਗਣਾਂ ਦੇ ਸਿਰ ਉੱਤੇ ਜਟਾਂ ਅਤੇ ਮੱਥੇ ਉਤੇ ਅਰਧ ਚੰਦਰਮਾ ਰਹਿੰਦਾ ਹੈ।

44. ਰਿਖੀ = 1. ਪਰਮ ਪਦ ਨੂੰ ਪਹੁੰਚਿਆ ਹੋਇਆ ਪੁਰਖ।
2. ਕਰਨੀ ਵਾਲਾ ਸਾਧੂ ਜਾਂ ਮੁਨੀ।

3. ਸੰਸਕ੍ਰਿਤ ਦੇ ਵਿਦਵਾਨਾਂ ਨੇ ਰਿਖੀਆਂ ਦੇ ਸੱਤ ਭੇਦ ਥਾਪੇ ਹਨ :

1. ਸ਼੍ਰਤ ਰਿਖੀ = ਜੋ ਵੇਦ ਮੰਤਰਾਂ ਦਾ ਕਰਤਾ ਹੋਵੇ ਉਸ ਨੂੰ ਸ਼੍ਰਤ ਰਿਖੀ ਕਿਹਾ ਜਾਂਦਾ ਹੈ।
2. ਕੌਆਂਡ ਰਿਖੀ = ਕੌਆਂਡ ਰਿਖੀ ਉਸ ਨੂੰ ਕਿਹਾ ਜਾਂਦਾ ਹੈ ਜੋ ਕੋਈ ਖਾਸ ਕਾਂਡ ਸਿਖਾਉਂਦਾ ਹੈ। ਵੇਦਾਂ ਦਾ ਕਾਂਡ ਸਿਖਾਉਣ ਲਈ ਉਸ ਨੂੰ ਇਹ ਪਦਵੀ ਦਿੱਤੀ ਗਈ ਹੈ।
3. ਪਰਮ ਰਿਸ਼ੀ = ਪਰਮ ਰਿਸ਼ੀ/ਰਿਖੀ ਉਸ ਨੂੰ ਕਿਹਾ ਗਿਆ ਹੈ ਜੋ ਵਿਰੱਕਤ ਹਾਲਤ ਵਿਚ ਰਹਿ ਕੇ, ਥਾਂ-ਥਾਂ ਫਿਰਕੇ ਵੇਦ ਦਾ ਉਪਦੇਸ਼ ਦਿੰਦਾ ਹੋਵੇ।
4. ਰਾਜ ਰਿਖੀ/ਰਿਸ਼ੀ = ਰਾਜ ਰਿਸ਼ੀ ਉਸ ਨੂੰ ਕਿਹਾ ਗਿਆ ਹੈ ਜੋ ਰਾਜ-ਕਾਜ ਕਰਦਾ ਹੋਇਆ ਵੀ ਇੰਦਰੀਆਂ ਨੂੰ ਕਾਬੂ ਰੱਖਦਾ ਹੈ।
5. ਬ੍ਰਹਮ ਰਿਸ਼ੀ/ਰਿਖੀ = ਬ੍ਰਹਮ ਰਿਖੀ ਉਸ ਨੂੰ ਕਿਹਾ ਗਿਆ ਹੈ ਜੋ ਇੰਦਰੀਆਂ ਨੂੰ ਕਾਬੂ ਰੱਖਦਾ ਹੈ। ਬ੍ਰਹਮ ਅਵਸਥਾ ਪਾਈ ਹੋਵੇ।
6. ਦੇਵ ਰਿਸ਼ੀ/ਰਿਖੀ = ਦੇਵ ਰਿਸ਼ੀ ਜਾਂ ਦੇਵ ਰਿਖੀ ਉਸ ਨੂੰ ਕਿਹਾ ਗਿਆ ਹੈ ਜਿਸ ਨੇ ਰਿਖੀ ਪਦ ਪਾ ਲਿਆ ਹੋਵੇ।
7. ਮਹਾਂ ਰਿਸ਼ੀ/ਰਿਖੀ = ਮਹਾਂ ਰਿਸ਼ੀ ਜਾਂ ਮਹਾਂ ਰਿਖੀ ਉਸ ਨੂੰ ਕਿਹਾ ਗਿਆ ਹੈ ਜੋ ਵੇਦ ਦਾ ਪੂਰਣ ਪ੍ਰਚਾਰਕ ਅਤੇ ਧਰਮ ਸ਼ਾਸਤਰ ਦੇ ਬਣਾਉਣ ਵਾਲਾ ਤਥਾ ਕਰਮਕਾਂਡ ਦੀ ਵਿਧੀ ਦੱਸਦਾ ਹੋਵੇ। ਜਿਵੇਂ ਸਪਤ ਰਿਖੀ।

ਮਹਾਂਭਾਰਤ ਅਨੁਸਾਰ ਸੱਤ ਮਹਾਨ ਰਿਸ਼ੀ/ਰਿਖੀ ਹੋਏ ਹਨ ਜਿਵੇਂ ਮਰਿਚੀ, ਅਤ੍ਰਿ, ਪੁਲਹ, ਪੁਲਸਤਯ, ਕ੍ਰਤ, ਅੰਗਿਰਾ ਅਤੇ ਵਸ਼ਿਸ਼ਟ।

ਸਤਪਥ ਬ੍ਰਾਹਮਣ ਵਿਚ ਅਤੇ ਭਗਵਤ ਦੇ ਅੱਠਵੇਂ ਸਕੰਧ ਦੇ ਤੇਰਵੇਂ ਅਧਿਆਏ ਵਿਚ ਇਹ ਸਪਤ ਰਿਖੀ ਲਿਖੇ ਹਨ ਜਿਵੇਂ ਕਸ਼ਪਯ, ਅਤ੍ਰਿ, ਵਸ਼ਿਸ਼ਟ, ਵਿਸ਼ਵਾਮਿੱਤਰ, ਗੌਤਮ ਜਮਦ੍ਰਗਿ ਅਤੇ ਭਾਰਦਵਾਜ।

ਇਨ੍ਹਾਂ ਸੱਤਾਂ ਰਿਖੀਆਂ ਦੀਆਂ ਕ੍ਰਮਵਾਰ ਸਤ ਪਤਨੀਆਂ ਇਹ ਹਨ ਅਦਿਤੀ, ਅਨੁਸੂਈਆ, ਅਰੁੰਧਤੀ, ਮੇਨਕਾ, ਅਹਿੱਲਿਆ, ਰੇਣੂਕਾ ਅਤੇ ਘ੍ਰਿਤਾਚੀ।

45. ਗੰਦਰਬ =1. ਦੇਵਤਿਆਂ ਦੇ ਦਰਬਾਰ ਵਿਚ ਜੋ ਰਾਗ ਗਾਉਂਦੇ ਹੁੰਦੇ ਸਨ। ਜੋ ਸੁਗੰਧੀ ਨੂੰ ਅੰਗੀਕਾਰ ਕਰਦਾ ਹੋਵੇ, ਖੁਸ਼ਬੂ ਜਾਂ ਸੁਗੰਧੀ ਨੂੰ ਪਿਆਰ ਕਰਨ ਵਾਲਾ ਅਥਵਾ ਜੋ ਗਾਇਨ ਵਿੱਦਿਆ ਨੂੰ ਧਾਰਨ ਕਰਦਾ ਹੋਵੇ। ਦੇਵਲੋਕ ਦਾ ਗਵੱਈਆ।

ਅਥਰਵਵੇਦ ਵਿਚ ਗੰਧਰਵਾਂ ਦੀ ਗਿਣਤੀ 6333 ਲਿਖੀ ਹੈ। ਇਨ੍ਹਾਂ ਸਾਰੇ ਗੰਧਰਵਾਂ ਵਿਚੋਂ 8 (ਅੱਠ) ਗੰਧਰਵ ਪ੍ਰਧਾਨ ਮੰਨੇ ਗਏ ਹਨ। ਵੰਨਗੀ ਦੇ ਤੌਰ ਤੇ ਹੇਠ ਲਿਖੇ ਜਾਂਦੇ ਹਨ।

1. ਹਾਹਾ, 2. ਹੂਹੂ, 3. ਚਿਤ੍ਰਥ, 4. ਹੰਸ, 5. ਵਿਸ਼ਾਵਸ, 6. ਗੋਮਾਯ, 7. ਤੰਬਰੂ, 8. ਨੰਦਿ

2. ਪੁਰਾਣਾਂ ਵਿਚ ਇਹ ਵੀ ਲਿਖਿਆ ਹੈ ਕਿ ਦਕਸ਼ ਦੀਆਂ ਦੋ ਪੁੱਤਰੀਆਂ ਜਿਨ੍ਹਾਂ ਦੇ ਨਾਮ ਮੁਨਿ ਅਤੇ ਪ੍ਰਧਾ ਸਨ, ਜਿਨ੍ਹਾਂ ਨੂੰ ਕਨਵ ਰਿਸ਼ੀ ਨੇ ਵਿਆਹਿਆ ਸੀ। ਇਨ੍ਹਾਂ ਦੋਹਾਂ ਦੀ ਜੋ ਔਲਾਦ ਪੈਦਾ ਹੋਈ ਸੀ, ਉਨ੍ਹਾਂ ਨੂੰ ਗੰਧਰਵ ਕਿਹਾ ਗਿਆ ਹੈ।

3. ਵਿਸ਼ਨੂੰ ਪੁਰਾਣ ਦਾ ਇਕ ਲੇਖ ਹੈ ਕਿ ਗੰਧਰਵਾਂ ਦੀ ਉਤਪਤੀ ਬ੍ਰਹਮਾ ਤੋਂ ਹੋਈ ਸੀ।

4. ਹਰਿਵੰਸ਼ ਵਿਚ ਵੀ ਇਹ ਲਿਖਿਆ ਮਿਲਿਆ ਹੈ ਕਿ ਗੰਧਰਵਾਂ ਦੀ ਉਤਪਤੀ ਅਰਿਸ਼ਟਾ ਦੇ ਗਰਭ ਤੋਂ ਹੋਈ ਸੀ। ਗੰਧਰਵਾਂ ਦੇ ਬਾਰੇ ਹੋਰ ਜਾਣਕਾਰੀ ਵੀ ਮਿਲਦੀ ਹੈ, ਜੋ ਇਸ ਪ੍ਰਕਾਰ ਹੈ।

5. ਪੁਰਾਣਾਂ ਅਨੁਸਾਰ ਦੇਵਤਿਆਂ ਦਾ ਇਕ ਭੇਦ ਜੋ ਸਵਰਗ ਲੋਕ ਵਿਚ ਰਹਿੰਦੇ ਹਨ। ਗੰਧਰਵਾਂ ਨੂੰ ਜੋ ਹੋਰ ਕੰਮ ਸੌਂਪੇ ਗਏ ਹੋਏ ਸਨ ਉਹ ਐਸ਼ ਕਰਨ ਵਾਲੇ ਸਨ। ਚਿਤੱਰਰਥ ਗੰਧਰਵ, ਸਾਰੇ ਗੰਧਰਵਾਂ ਦਾ ਪ੍ਰਧਾਨ/ ਸਵਾਮੀ ਮੰਨਿਆ ਗਿਆ ਹੈ। ਇਹ ਸਾਰੇ ਗੰਧਰਵ

---

1. ਸਤਪੱਥ ਬ੍ਰਾਹਮਣ
2. ਭਗਵਤ ਅਠਵਾਂ ਸਕੰਧ, ਤੇਰਵਾਂ ਅਧਿਆਏ

ਸਵਰਗ ਵਿਚ ਗਾਣੇ ਬਜਾਣੇ ਦਾ ਕੰਮ ਕਰਦੇ ਸਨ। ਇਹ 11 (ਗਿਆਰਾਂ) ਗਣ ਕਹੇ ਗਏ ਹਨ। ਜਿਵੇਂ ਅਭਰਾਜ, ਅੰਧਾਰੀ, ਰੰਭਾਰੀ, ਸੂਰਯਵਚਾ, ਕ੍ਰਧੂ, ਹਸਤ, ਸੁਹਸਤ, ਮੁਦਰਾਵਾਨ, ਮਹਾਮਨਾ, ਵਿਸਵਾਵਯੁ ਅਤੇ ਕੁਸ਼ਾਨੂ।

6. ਅਗਨੀ ਅਤੇ ਵਾਯੂ ਪੁਰਾਣਾਂ ਦੇ ਅਨੁਸਾਰ ਇਹ ਭਦਰਾ ਦੇ ਪੁੱਤਰ ਸਨ।

7. ਵੇਦਾਂ ਦੇ ਅਨੁਸਾਰ ਗੰਧਰਵ ਦੋ ਹਨ ਧੁਸਥਾਨ ਅਤੇ ਅੰਤਰਿਸ਼ ਥਾਨ।

ਪ੍ਰਮੁੱਖ ਗੰਧਰਵ ਇਹ ਹਨ-ਵਿਗਾਧ, ਸੁੰਬਰੂ, ਦਨੂ, ਚਿਤੱਰਰਥ, ਧ੍ਰਤਰਾਸ਼ਟਰ, ਕਿਸ਼ੋਰ, ਹੂਹੂ, ਹਾਹਾ, ਵਿਧਾਧਰ, ਉਗ੍ਰਸੈਨ, ਵਿਸ਼ਵਾਵਸੂ, ਪਰਾਵਸੂ ਚਿਤ੍ਰਸੇਨ, ਗੋਪਾਲ ਅਤੇ ਬਲ।

46. ਗਾਵੰਤ ਆਛੈ = ਗਾ ਰਹੇ ਹਨ।

47. ਅਨ ਗਰੂਆ = ਛੋਟਾ ਜਿਹਾ।

48. ਕਾਛੇ = ਮਨ ਇਛੱਤ।

49. ਮੰਡਲੀਕ = ਉਹ ਰਾਜੇ ਜੋ ਕਿਸੇ ਵੱਡੇ ਮਹਾਰਾਜੇ ਅੱਗੇ ਟੈਕਸ ਭਰਦੇ ਹੋਣ।

50. ਜਾਂ ਚੈ = ਜਿਸ ਦੇ ਦਰਬਾਰ ਵਿਚ, ਜਿਸ ਦੇ ਅੱਗੇ।

51. ਚੇਰੀ = ਦਾਸੀ।

52. ਸਕਤਿ = ਮਾਇਆ।

53. ਜੀਤਿ ਲੇ = ਜਿੱਤ ਲਿਆ ਹੈ, ਪ੍ਰਾਪਤ ਕਰ ਲਿਆ ਹੋਇਆ ਹੈ।

54. ਅੰਡ = ਬ੍ਰਹਿਮੰਡ, ਸ੍ਰਿਸ਼ਟੀ, ਸਾਰੀ ਕਾਇਨਾਤ ਅੰਡਜ, ਜੇਰਜ, ਸੇਤਜ ਅਤੇ ਉਤਭੁਜ ਤੋਂ ਪੈਦਾ ਹੋਈ ਕਾਇਨਾਤ।

55. ਅੰਡ ਟੂਕ = ਬ੍ਰਹਿਮੰਡ ਦਾ ਟੁਕੜਾ ਭਾਵ ਇਹ ਧਰਤੀ।

56. ਭਸਮਤੀ = ਚੁੱਲ੍ਹਾ।

57. ਕੂਰਮਾ = ਵਿਸ਼ਨੂੰ ਦਾ ਅਵਤਾਰ ਕੱਛੂਕੁੰਮਾ,

ਭਗਵਤ ਵਿੱਚ ਕਥਾ ਹੈ ਕਿ ਜਦੋਂ ਦੇਵਤੇ ਅਤੇ ਦੈਂਤ ਸਮੁੰਦਰ ਮੰਥਨ ਕਰਨ ਲੱਗੇ ਸਨ ਤਾਂ ਉਸ ਵੇਲੇ ਮੰਦਰਾਚਲ ਪਰਬਤ ਨੂੰ ਮਧਾਣੀ ਦੇ ਤੌਰ ਤੇ ਵਰਤਿਆ ਗਿਆ ਸੀ। ਇਹ ਮੰਦਰਾਚਲ (ਸੁਮੇਰ) ਪਰਬਤ ਜੋ ਮਧਾਣੀ ਦੇ ਰੂਪ ਵਿਚ ਸੀ ਐਨੀ ਭਾਰੀ ਸੀ ਕਿ ਸਮੁੰਦਰ ਵਿਚ ਹੀ ਧਸਦਾ ਜਾ ਰਿਹਾ ਸੀ। ਉਸ ਵੇਲੇ ਵਿਸ਼ਨੂੰ ਨੇ ਕੱਛੂ ਦਾ ਰੂਪ ਧਾਰ ਕੇ ਮੰਦਰਾਚਲ ਪਰਬਤ ਦੇ ਹੇਠ

ਪਿੱਠ ਦਿੱਤੀ, ਜਿਸ ਤੋਂ ਅਸਾਨੀ ਨਾਲ ਸਮੁੰਦਰ ਮੰਥਨ ਦਾ ਕੰਮ ਆਰੰਭ ਹੋਇਆ ਸੀ।

ਵੇਦ ਵਿਆਸ ਨੇ ਇਹ ਵੀ ਲਿਖਿਆ ਹੈ ਕਿ ਕੱਛੂ ਦੀ ਪਿੱਠ ਲੱਖ ਯੋਜਨ ਭਾਵ ਚਾਰ ਲੱਖ ਕੋਹ ਸੀ।

| | | | |
|---|---|---|---|
| 58. | ਪਾਲੁ | = | ਪਲੰਘ। |
| 59. | ਸਹਸ੍ਰ ਫਨੀ | = | ਹਜ਼ਾਰ ਫਣਾਂ ਵਾਲਾ। |
| 60. | ਬਾਸਕੁ | = | ਸ਼ੇਸ਼ਨਾਗ। |
| 61. | ਵਾਲੂਆ | = | ਤਣੀਆਂ। |
| 62. | ਮਾਲਣੀ | = | ਮਾਲਣ। |
| 63. | ਅਠਾਰਹ ਭਾਰ ਬਨਾਸਪਤੀ | = | ਸਾਰੀ ਸ੍ਰਿਸ਼ਟੀ ਦੀ ਬਨਾਸਪਤੀ। |
| 64. | ਪਾਣੀ ਹਾਰੀਆ | = | ਪਾਣੀ ਭਰਨ ਵਾਲੇ। |
| 65. | ਨਖ ਪ੍ਰਸੇਵ | = | ਨਹੁੰਆਂ ਦਾ ਪਸੀਨਾ। |
| 66. | ਜਾਂ ਚੈ | = | ਘਰ, ਜਿੱਥੇ। |
| 67. | ਸੁਰਸਰੀ | = | ਦੇਵ ਨਦੀ, ਗੰਗਾ। ਗੰਗਾ ਨਦੀ ਨੂੰ ਪਵਿੱਤਰ ਮੰਨਿਆ ਗਿਆ ਹੈ। |
| 68. | ਸਪਤ | = | ਸੱਤ। |
| 69. | ਘੜਥਲੀ | = | ਘੜਵੰਜੀ। |
| 70. | ਵਰਤਣੀ | = | ਭਾਂਡੇ, ਬਰਤਨ। |
| 71. | ਨਿਕਟ ਵਰਤੀ | = | ਨੇੜੇ ਰਹਿਣ ਵਾਲਾ। |
| 72. | ਅਰਜੁਨ | = | ਅਰਜੁਨ ਪਾਂਡਵਾਂ ਵਿਚੋਂ ਮੰਝਲਾ ਭਾਈ ਜੋ ਧਨੁੱਖ ਵਿੱਦਿਆ ਵਿਚ ਆਪਣੇ ਸਮੇਂ ਦਾ ਅਦੁੱਤੀ ਸੀ। ਮਹਾਂਭਾਰਤ ਵਿਚ ਲਿਖਿਆ ਹੈ ਕਿ ਕੁੰਤੀ ਦੇ ਉਦਰ ਤੋਂ ਇਹ ਇੰਦਰ ਦੇ ਸੰਭੋਗ ਤੋਂ ਜਨਮਿਆ ਸੀ।<br>ਮਹਾਂਭਾਰਤ ਦੇ ਵਿਰਾਟ ਪਰਬ ਦੇ ਚੌਂਤਾਲੀਸਵੇ ਅਧਿਆਏ ਵਿਚ ਲਿਖਿਆ ਹੈ ਕਿ ਅਰਜੁਨ (ਉਜਲ) ਕਰਮ ਕਰਨ ਤੋਂ ਨਾਂਉ ਅਜੁੰਨ ਹੋਇਆ। |
| 73. | ਧ੍ਰੂ | = | ਧ੍ਰੂ ਭਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਰਾਜਾ ਉਤਾਨਪਾਦ ਦਾ ਪੁੱਤਰ ਸੀ। ਇਹ ਕਥਾ ਇਸ ਪ੍ਰਕਾਰ ਹੈ ਕਿ ਉਤਾਨਪਾਦ ਦੀਆਂ ਦੋ ਰਾਣੀਆਂ ਸੁਨੀਤਿ ਅਤੇ ਸੁਰੁਚਿ ਸਨ। ਸੁਨੀਤਿ ਦੇ ਗਰਭ ਤੋਂ ਧ੍ਰੂ ਅਤੇ |

ਸੁਰੁਚਿ ਦੇ ਪੇਟੋਂ ਉੱਤਮ ਪੈਦਾ ਹੋਇਆ। ਰਾਜੇ ਦਾ ਪ੍ਰੇਮ ਸੁਰੁਚਿ ਨਾਲ ਬਹੁਤ ਸੀ। ਇਕ ਦਿਨ ਉੱਤਮ ਨੂੰ ਪਿਤਾ ਦੀ ਗੋਦੀ ਬੈਠਾ ਦੇਖ ਕੇ ਧ੍ਰੂ ਨੇ ਵੀ ਆਪਣੇ ਪਿਤਾ ਦੀ ਗੋਦੀ ਵਿਚ ਬੈਠਣ ਦੀ ਇੱਛਾ ਕੀਤੀ ਸੀ। ਸੁਰੁਚਿ ਜੋ ਕਿ ਧ੍ਰੂ ਦੀ ਮਤਰੇਈ ਮਾਂ ਸੀ ਨੇ ਆਖਿਆ ਕਿ ਹੇ ਬਾਲਕ ਧ੍ਰੂ ਤੂੰ ਐਸਾ ਯਤਨ ਨਾ ਕਰ, ਕਿਉਂਕਿ ਤੂੰ ਮੇਰੇ ਗਰਭ ਤੋਂ ਪੈਦਾ ਨਹੀਂ ਹੋਇਆ। ਰਾਜਾ ਦੀ ਗੋਦੀ ਅਤੇ ਸਿੰਘਾਸਨ ਉੱਪਰ ਕੇਵਲ ਮੇਰੇ ਉਦਰ ਤੋਂ ਪੈਦਾ ਹੋਇਆ ਪੁੱਤਰ ਹੀ ਬੈਠ ਸਕਦਾ ਹੈ। ਧ੍ਰੂ ਇਹ ਸੁਣਕੇ ਰੋਂਦਾ ਹੋਇਆ ਆਪਣੀ ਮਾਤਾ ਸੁਨੀਤਿ ਪਾਸ ਆਇਆ ਅਤੇ ਸਾਰਾ ਹਾਲ ਦੱਸਿਆ। ਮਾਤਾ ਸੁਨੀਤਿ ਨੇ ਆਪਣੇ ਧ੍ਰੂ ਪੁੱਤਰ ਨੂੰ ਇਹ ਆਖਿਆ ਕਿ ਪਿਆਰੇ ਪੁੱਤਰ, ਸੌਂਕਣ ਸੱਚ ਹੀ ਆਖਦੀ ਹੈ। ਤੂੰ ਮੇਰੇ ਜਿਹੀ ਅਭਾਗਣ ਦੇ ਪੇਟੋਂ ਜਨਮ ਲੈ ਕੇ ਰਾਜ ਸਿੰਘਾਸਨ ਉੱਤੇ ਕਿਵੇਂ ਬੈਠ ਸਕਦਾ ਹੈਂ ? ਜੇਕਰ ਤੇਰੇ ਮਨ ਵਿਚ ਉੱਚਾ ਪਦ ਪ੍ਰਾਪਤ ਕਰਨ ਦੀ ਇੱਛਾ ਹੈ ਤਾਂ ਭਗਵਾਨ ਦੀ ਅਰਾਧਨਾ ਅਤੇ ਤਪੱਸਿਆ ਕਰਨੀ ਪਵੇਗੀ। ਧ੍ਰੂ ਆਪਣੀ ਮਾਤਾ ਦੇ ਇਹ ਬਚਨ ਸੁਣ ਕੇ ਘਰੋਂ ਤਪੱਸਿਆ ਕਰਨ ਲਈ ਤੁਰ ਪਿਆ। ਰਸਤੇ ਵਿਚ ਸੱਤ ਰਿਸ਼ੀ ਮਿਲੇ। ਉਨ੍ਹਾਂ ਸਤ ਰਿਸ਼ੀਆਂ ਦੇ ਨਾਮ ਸਤਪੱਥ ਬ੍ਰਾਹਮਣ ਵਿਚ ਅਤੇ ਭਗਵਤ ਦੇ ਅੱਠਵੇਂ ਸਕੰਧ ਦੇ ਤੇਰ੍ਹਵੇਂ ਅਧਿਆਏ ਵਿਚ ਇਸ ਪ੍ਰਕਾਰ ਲਿਖੇ ਮਿਲੇ ਹਨ ਜਿਵੇਂ ਕਸ਼ਪਯ, ਅਤ੍ਰਿ, ਵਸ਼ਿਸ਼ਟ, ਵਿਸ਼ਵਾਮਿਤ੍ਰ, ਗੌਤਮ, ਜਮਦ੍ਗਿ ਅਤੇ ਭਾਰਦਵਾਜ ਸਨ। ਧ੍ਰੂ ਨੇ ਸੱਤ ਰਿਸ਼ੀਆਂ ਤੋਂ ਮੰਤਰ ਲੈ ਕੇ ਮਧੂਵਨ ਵਿਚ ਜਾ ਕੇ ਅਜਿਹੀ ਘੋਰ ਤਪੱਸਿਆ ਕੀਤੀ ਕਿ ਵਿਸ਼ਨੂੰ ਨੇ ਆਪ ਆ ਕੇ ਪ੍ਰਤੱਖ ਦਰਸ਼ਨ ਦੇ ਕੇ ਧ੍ਰੂ ਦੀ ਸਾਰੀ ਕਾਮਨਾ ਪੂਰੀ ਕੀਤੀ। ਜਦੋਂ ਧ੍ਰੂ ਭਗਤੀ ਪੂਰੀ ਕਰਕੇ ਘਰ ਵਾਪਿਸ ਆਇਆ ਤਾਂ ਪਿਤਾ ਨੇ ਵੱਡੇ ਆਦਰ ਅਤੇ ਸਤਿਕਾਰ ਨਾਲ ਧ੍ਰੂ ਨੂੰ ਰਾਜ ਸਿੰਘਾਸਨ ਦਿੱਤਾ। ਧ੍ਰੂ ਦਾ ਦੂਸਰਾ ਭਰਾ ਜਿਸ ਦਾ ਨਾਮ ਉੱਤਮ ਸੀ, ਯਕਸ਼ਾਂ ਨੇ ਮਾਰ ਦਿੱਤਾ ਸੀ ਜਦੋਂ ਕਿ ਉਹ ਸ਼ਿਕਾਰ ਖੇਡਣ ਗਿਆ ਹੋਇਆ ਸੀ। ਧ੍ਰੂ ਭਗਤ ਦੀਆਂ ਵੀ ਦੋ ਇਸਤਰੀਆਂ ਹੋਈਆਂ ਸਨ। ਜਿਨ੍ਹਾਂ ਦੇ ਨਾਮ ਭ੍ਰਮਿ ਅਤੇ ਇਲਾ ਹਨ। ਧ੍ਰੂ ਭਗਤ ਦੀ ਪਹਿਲੀ ਪਤਨੀ ਭ੍ਰਮਿ ਦੇ ਗਰਭ ਤੋਂ ਕਲਪ ਅਤੇ ਵਸਤਰ ਦੋ ਪੁੱਤਰ

ਪੈਦਾ ਹੋਏ ਸਨ। ਇਲਾ ਜੋ ਧ੍ਰੂ ਭਗਤ ਦੀ ਦੂਸਰੀ ਪਤਨੀ ਸੀ ਦੇ ਉਦਰ ਤੋਂ ਉਤਫਲ ਪੁੱਤਰ ਪੈਦਾ ਹੋਇਆ ਸੀ। ਕਿਹਾ ਜਾਂਦਾ ਹੈ ਕਿ ਧ੍ਰੂ ਭਗਤ (ਛੱਤੀ) 36 ਹਜ਼ਾਰ ਸਾਲ ਰਾਜ ਕਰਕੇ ਵਿਸ਼ਨੂੰ ਦੇ ਦਿੱਤੇ ਅਚਲ ਅਸਥਾਨ ਤੇ ਜਾ ਵਿਰਾਜਿਆ।

74. ਪ੍ਰਹਿਲਾਦ = ਪ੍ਰਹਿਲਾਦ ਦਾ ਇਹ ਸ਼ਬਦ ਪ੍ਰਲਾਦ ਵੀ ਲਿਖਿਆ ਮਿਲਦਾ ਹੈ। ਇਹ ਰਾਜੇ ਹਰਨਾਕਸ਼ ਦਾ ਪੁੱਤਰ ਸੀ ਜੋ ਕਿ ਉਸ ਵੇਲੇ ਦੀ ਆਰੀਅਨ ਸੰਸਕ੍ਰਿਤੀ ਅਤੇ ਹਿੰਦੂ ਦੇਵੀ ਦੇਵਤਿਆਂ ਦਾ ਘੋਰ ਵਿਰੋਧੀ ਸੀ। ਭਾਰਤੀ ਵੈਦਿਕ ਸਾਹਿਤ ਨੂੰ ਪੜ੍ਹਨ ਤੋਂ ਪਤਾ ਲੱਗਾ ਹੈ ਕਿ ਉਹ ਇਕ ਆਦਿਵਾਸੀ ਰਾਜਾ ਸੀ ਜਿਸ ਨੇ ਹਿੰਦੂ ਸੰਸਕ੍ਰਿਤੀ ਅਤੇ ਹਿੰਦੂ ਦੇਵੀ ਦੇਵਤਿਆਂ ਦਾ ਵਿਰੋਧ ਕੀਤਾ ਅਤੇ ਭਾਰਤ ਉੱਤੇ ਵਿਦੇਸ਼ੀ ਆਰੀਅਨ ਰਾਜ ਦਾ ਘੋਰ ਵਿਰੋਧੀ ਸੀ। ਪ੍ਰਹਿਲਾਦ ਦੇ ਪੋਤਰੇ ਦਾ ਨਾਮ ਬਲਿ ਸੀ।

ਪੁਰਾਣਾਂ ਵਿਚ ਕਥਾ ਹੈ ਕਿ ਹਰਨਾਕਸ਼ ਨੇ ਦੇਵਤਿਆਂ ਨਾਲ ਯੁੱਧ ਕਰਕੇ ਸਵਰਗ ਲੋਕ ਇੰਦਰ ਕੋਲੋਂ ਖੋਹ ਲਿਆ ਸੀ।

ਹਰਨਾਕਸ਼ ਦੇ ਪੁੱਤਰ ਪ੍ਰਹਿਲਾਦ ਨੂੰ ਛੋਟੀ ਉਮਰ ਵਿਚ ਹੀ ਹਿੰਦੂ ਸੰਸਕ੍ਰਿਤੀ ਨੇ ਵਰਗਲਾ ਕੇ ਆਪਣੇ ਖੇਮੇ ਵਿਚ ਲੈ ਆਂਦਾ ਸੀ ਅਤੇ ਉਹ ਵਿਸ਼ਨੂੰ ਦਾ ਉਪਾਸਕ ਬਣ ਗਿਆ ਸੀ ਜਿਸ ਤੋਂ ਉਸ ਦੇ ਪਿਤਾ ਨੇ ਬਹੁਤ ਹੀ ਗੁੱਸੇ ਵਿਚ ਆ ਕੇ ਪ੍ਰਹਿਲਾਦ ਨੂੰ ਮਾਰਨ ਦਾ ਹੁਕਮ ਦਿੱਤਾ ਸੀ। ਕਿਹਾ ਜਾਂਦਾ ਹੈ ਕਿ ਦੈਂਤਾਂ ਦੇ ਅਸਤਰ, ਸੱਪਾਂ ਦੇ ਡੰਗ, ਹਾਥੀਆਂ ਦੀਆਂ ਚੋਟਾਂ, ਅੱਗ ਦੀਆਂ ਲਾਟਾਂ ਆਦਿ ਪ੍ਰਹਿਲਾਦ ਉਪਰ ਕੋਈ ਵੀ ਅਸਰ ਨਾ ਕਰ ਸਕੀਆਂ। ਅਖੀਰ ਵਿਚ ਉਸ ਦੇ ਪਿਤਾ ਹਰਨਾਕਸ਼ ਨੂੰ ਮਾਰਨ ਲਈ ਵਿਸ਼ਨੂੰ ਨੇ ਨਰਸਿੰਹ ਦਾ ਅਵਤਾਰ ਧਾਰਿਆ ਸੀ।

ਹਰਨਾਕਸ਼ ਦੀ ਮੌਤ ਪਿੱਛੋਂ ਪ੍ਰਹਿਲਾਦ ਦੈਤਾਂ ਦਾ ਰਾਜਾ ਬਣਿਆ ਅਤੇ ਪਤਾਲ ਵਿਚ ਰਹਿਣ ਲੱਗਾ।

ਪਦਮ ਪੁਰਾਣ ਵਿਚ ਲਿਖਿਆ ਹੈ ਕਿ ਪ੍ਰਹਿਲਾਦ ਇੰਦਰ ਪਦਵੀ ਨੂੰ ਪ੍ਰਾਪਤ ਹੋਇਆ ਅਤੇ ਅੰਤ ਵਿਚ ਵਿਸ਼ਨੂੰ ਦਾ ਰੂਪ ਹੀ ਹੋ ਗਿਆ ਸੀ।

75. ਅੰਬਰੀਕ =1. ਵਾਲਮੀਕ ਰਮਾਇਣ ਅਨੁਸਾਰ ਪ੍ਰਸ਼ਸ਼ੁਕ ਦਾ ਪੁੱਤਰ ਅਯੁਧਿਆਪਤੀ ਸੂਰਜ ਵੰਸ਼ੀ ਰਾਜਾ ਜੋ ਇਸ਼ਵਾਕੂ ਤੋਂ 28 ਵੀਂ ਪੀੜ੍ਹੀ ਸੀ। ਇਸ ਦੀ ਰੱਖਿਆ ਕਰਨ ਲਈ ਵਿਸ਼ਨੂੰ ਦੇ ਸ਼ੁਦਰਸ਼ਨ ਚੱਕਰ ਨੇ ਦੁਰਵਾਸਾ ਰਿਸ਼ੀ ਦਾ ਪਿੱਛਾ ਕੀਤਾ ਸੀ। ਇਸ ਦੀ ਕਥਾ ਇਸ ਪ੍ਰਕਾਰ ਹੈ:

ਕੱਤਕ ਦੀ ਦਵਾਦਸ਼ੀ ਨੂੰ ਰਾਜਾ ਅੰਬਰੀਕ ਏਕਾਦਸ਼ੀ ਦਾ ਵਰਤ ਉਪਾਰਣ ਲਈ ਤਿਆਰ ਸੀ। ਇਤਨੇ ਵਿਚ ਦੁਰਵਾਸਾ ਰਿਸ਼ੀ ਆ ਗਿਆ। ਰਾਜਾ ਅੰਬਰੀਕ ਨੇ ਕਿਹਾ ਕਿ ਹੇ ਰਿਸ਼ੀ ਦੁਰਵਾਸਾ ਜੀ ਆਪ ਮੇਰੇ ਘਰ ਭੋਜਨ ਕਰੋ। ਰਿਸ਼ੀ ਦੁਰਵਾਸਾ ਨੇ ਕਿਹਾ ਕਿ ਮੈਂ ਇਸ਼ਨਾਨ ਕਰਕੇ ਆਉਂਦਾ ਹਾਂ। ਦੁਰਵਾਸਾ ਰਿਸ਼ੀ ਇਸ਼ਨਾਨ ਕਰਨ ਤੋਂ ਪਿਛੋਂ ਵੀ ਬਹੁਤ ਦੇਰ ਤਕ ਨਾ ਮੁੜਿਆ। ਰਾਜਾ ਅੰਬਰੀਕ ਨੇ ਪ੍ਰੋਹਿਤ ਦੇ ਕਹਿਣ ਤੇ ਵਰਤ ਤੋੜ ਲਿਆ ਅਤੇ ਭੋਜਨ ਵੀ ਛਕ ਲਿਆ। ਜਦ ਦੁਰਵਾਸਾ ਰਿਸ਼ੀ ਨੂੰ ਇਹ ਪਤਾ ਲੱਗਾ ਕਿ ਮੇਰੇ ਆਉਣ ਤੋਂ ਪਹਿਲਾਂ ਹੀ ਰਾਜਾ ਅੰਬਰੀਕ ਨੇ ਭੋਜਨ ਛਕ ਲਿਆ ਹੈ ਤਾਂ ਉਸ ਨੇ ਆਪਣੀਆਂ ਜਟਾਂ ਪੁੱਟ ਕੇ ਇਕ ਤੇਜ਼ ਪੁੰਜ ਪੁਰਖ ਪੈਦਾ ਕੀਤਾ ਜੋ ਅੰਬਰੀਕ ਨੂੰ ਮਾਰਨ ਲੱਗਾ। ਵਿਸ਼ਨੂੰ ਨੇ ਤੇਜ ਪੁੰਜ ਪੁਰਖ ਨੂੰ ਸ਼ੁਦਰਸ਼ਨ ਚੱਕਰ ਨਾਲ ਖ਼ਤਮ ਕਰ ਦਿੱਤਾ ਸੀ ਅਤੇ ਫਿਰ ਦੁਰਵਾਸਾ ਰਿਸ਼ੀ ਦਾ ਵੀ ਪਿੱਛਾ ਕੀਤਾ। ਜਦੋਂ ਦੁਰਵਾਸਾ ਰਿਖੀ ਦਾ ਤਿੰਨਾਂ ਲੋਕਾਂ ਵਿਚ ਵੀ ਕੋਈ ਬਚਾਉ ਨਾ ਹੋਇਆ ਤਾਂ ਅਖ਼ੀਰ ਵਿਚ ਹਾਰ ਕੇ ਅੰਬਰੀਕ ਦੀ ਸ਼ਰਨ ਲੈਣੀ ਪਈ ਜਿਸ ਉਤੇ ਰਾਜੇ ਅੰਬਰੀਕ ਨੇ ਸੁਦਰਸ਼ਨ ਚੱਕਰ ਤੋਂ ਜਾਨ ਬਚਾਈ ਸੀ ਅਤੇ ਅਖ਼ੀਰ ਵਿਚ ਦੁਰਵਾਸਾ ਰਿਸ਼ੀ ਦਾ ਬਚਾਉ ਹੋਇਆ ਸੀ।

2 ਲਿੰਗ ਪੁਰਾਣ ਵਿਚ ਕਥਾ ਆਉਂਦੀ ਹੈ ਕਿ ਅੰਬਰੀਕ ਦੀ ਪੁੱਤਰੀ 'ਸੁੰਦਰੀ' ਦਾ ਰੂਪ ਦੇਖ ਕੇ ਨਾਰਦ ਅਤੇ ਪਰਬਤ ਰਿਖੀ ਮੋਹਿਤ ਹੋ ਗਏ। ਉਨ੍ਹਾਂ ਨੇ ਰਾਜਾ ਨੂੰ ਕੰਨਿਆ ਦੇਣ ਲਈ ਆਖਿਆ। ਅੰਬਰੀਕ ਰਾਜਾ ਨੇ ਉਸ ਵੇਲੇ ਆਖਿਆ ਕਿ ਆਪ ਦੋਹਾਂ ਵਿਚੋਂ ਜਿਸ ਨੂੰ ਮੇਰੀ ਪੁੱਤਰੀ ਪਸੰਦ ਕਰੇ ਤਾਂ ਮੈਂ ਉਸ ਨੂੰ ਦੇ ਦੇਵਾਂਗਾ। ਦੋਵੇਂ ਰਿਸ਼ੀ ਵੱਖਰੇ-ਵੱਖਰੇ ਸਮੇਂ ਵਿਸ਼ਨੂੰ ਪਾਸ ਗਏ ਤਾਂ

ਹਰ ਇਕ ਨੇ ਇਕ ਦੂਜੇ ਦੀ ਸ਼ਕਲ ਹਰੀ (ਬਾਂਦਰ) ਦੀ ਹੋ ਜਾਣੀ ਚਾਹੀ ਤਾਂ ਕਿ ਕਰੂਪ ਨੂੰ ਸੁੰਦਰੀ ਵਿਆਹ ਨਾ ਸਕੇ। ਇਸ ਤਰ੍ਹਾਂ ਦੋਨੋਂ ਰਿਸ਼ੀ ਨਾਰਦ ਅਤੇ ਪਰਬਤ ਰਿਸ਼ੀ ਬਾਂਦਰ ਮੂੰਹੇ ਹੋ ਗਏ ਅਤੇ ਸੁੰਦਰੀ ਨੂੰ ਵਿਆਹ ਨਾ ਸਕੇ। ਦੋਹਾਂ ਰਿਸ਼ੀਆ ਨੇ ਗੁੱਸੇ ਵਿਚ ਆ ਕੇ ਅੰਬਰੀਕ ਨੂੰ ਸਰਾਪ ਦਿੱਤਾ ਕਿ "ਤੂੰ ਅੰਧੇਰੇ ਵਿਚ ਘਿਰਿਆ ਰਹੇਂਗਾ।" ਵਿਸ਼ਨੂੰ ਨੇ ਅੰਬਰੀਕ ਭਗਤ ਦੀ ਰੱਖਿਆ ਲਈ ਸੁਦਰਸ਼ਨ ਚੱਕਰ ਭੇਜਿਆ। ਜਿਸ ਨੇ ਸੂਰਜ ਜਿਹਾ ਪ੍ਰਕਾਸ਼ ਕਰਕੇ ਅੰਧੇਰਾ ਦੂਰ ਕੀਤਾ ਜਦ ਤਕ ਉਨ੍ਹਾਂ ਨੇ ਆ ਕੇ ਅੰਬਰੀਕ ਤੋਂ ਮੁਆਫ਼ੀ ਨਾ ਮੰਗੀ। ਤਦ ਉਹ ਉੱਚ ਟਿਕਣੇ ਨਾ ਪਾਏ।

76. ਨਾਰਦੂ 1. ਹਰਿਵੰਸ਼ ਦੇ ਅਨੁਸਾਰ ਨਾਰਦੂ ਬ੍ਰਹਮਾ ਦਾ ਮਾਨਸਪੁੱਤਰ ਸੀ। ਸਾਰੇ ਮਾਨਸ ਪੁੱਤਰਾਂ ਨੇ ਇਸ ਸ੍ਰਿਸ਼ਟੀ ਦੀ ਰਚਨਾ ਕਰਨਾ ਸਵੀਕਾਰ ਕਰ ਲਿਆ ਸੀ। ਨਾਰਦ ਦੇ ਇਸ ਇਨਕਾਰ ਕਰਨੇ ਤੇ ਬ੍ਰਹਮਾ ਨੇ ਉਸਨੂੰ ਸਦਾ ਘੁੰਮਦੇ ਰਹਿਣ ਦਾ ਸਰਾਪ ਦਿੱਤਾ ਸੀ।

ਪੁਰਾਣਾਂ ਵਿਚ ਦੇਵ ਰਿਸ਼ੀ ਨਾਰਦ ਨੂੰ ਯੁਗਾਂ ਯੁਗਾਂਤਰਾਂ ਤੱਕ ਸੰਵਾਦਾਤਾ ਦੇ ਰੂਪ ਵਿਚ ਵਰਣਨ ਕੀਤਾ ਗਿਆ ਹੈ।

ਰਿਗਵੇਦ ਦੇ ਮੰਡਲ 8 ਅਤੇ 9 ਦਾ ਕਰਤਾ ਨਾਰਦ ਹੀ ਹੈ। ਇਹ ਬਹੁਤ ਹੀ ਹਰੀ ਪ੍ਰੇਮੀ ਅਤੇ ਕਲਹ ਕਲੇਸ਼ ਨੂੰ ਪਸੰਦ ਕਰਨੇ ਵਾਲੇ ਹੋਏ ਹਨ। ਇਸ ਦੀ ਪ੍ਰਤਿਭਾ ਬਹੁਮੁਖੀ ਹੈ। ਇਸ ਨੂੰ ਭਗਵਾਨ ਦਾ ਮਨ ਵੀ ਕਿਹਾ ਗਿਆ ਹੈ।

2. ਨਾਰਦ ਇਕ ਰਿਸ਼ੀ ਸੀ ਜਿਸ ਨੇ ਰਿਗਵੇਦ ਦੇ ਕਈ ਮੰਤਰ ਰਚੇ ਸਨ।

ਰਿਗਵੇਦ ਵਿਚ ਲਿਖਿਆ ਹੈ ਕਿ ਇਹ (ਨਾਰਦ) ਕਨ੍ਹ ਵੰਸ਼ ਵਿਚੋਂ ਸੀ।

ਇਕ ਹੋਰ ਥਾਂ ਤੇ ਲਿਖਿਆ ਹੈ ਕਿ ਇਹ (ਨਾਰਦ) ਬ੍ਰਹਮਾ ਦੇ ਮਸਤਕ ਵਿਚੋਂ ਉਤਪੰਨ ਹੋਇਆ ਸੀ।

ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਇਹ (ਨਾਰਦ) ਕਸ਼ਪਯ ਦਾ ਪੁੱਤਰ ਸੀ।

ਮਹਾਂਭਾਰਤ ਅਤੇ ਹੋਰ ਕਈ ਪੁਰਾਣਾਂ ਵਿਚ ਲਿਖਿਆ ਹੈ ਕਿ ਨਾਰਦ ਨੇ ਦਕ ਦੀ ਸ੍ਰਿਸ਼ਟੀ ਰਚਨਾ ਵਿਚ ਜਦ ਵਿਘਨ ਪਾਇਆ ਤਾਂ ਦਕ ਨੇ ਇਸ ਨੂੰ ਸਰਾਪ ਦਿੱਤਾ ਸੀ ਕਿ "ਜਾਹ ਤੂੰ ਫੇਰ ਕਿਸੇ ਇਸਤਰੀ ਦੇ ਉਦਰ ਵਿਚ ਪੈ ਕੇ ਮੁੜ ਜਨਮ ਲੈ। ਇਸ ਤੇ ਬ੍ਰਹਮਾ ਨੇ ਦਕ ਦੀਆਂ ਮਿੰਨਤਾਂ ਕੀਤੀਆਂ ਤਾਂ ਫਿਰ ਦਕ ਨੇ ਇਹ ਗੱਲ ਮੰਨ ਲਈ ਕਿ ਨਾਰਦ, ਬ੍ਰਹਮਾ ਅਤੇ ਦਕ ਦੀ ਇਕ ਲੜਕੀ ਦੇ ਸੰਯੋਗ ਨਾਲ ਜਨਮ ਲਏ। ਇਸ ਲਈ ਇਸ (ਨਾਰਦ) ਨੂੰ "ਬ੍ਰਾਹਮ" ਅਤੇ "ਦੇਵ ਬ੍ਰਾਹਮਾ" ਆਖਦੇ ਹਨ। ਨਾਰਦ, ਗੰਧਰਵ ਅਥਵਾ ਸਵਰਗੀਆਂ ਰਾਗੀਆਂ ਵਿਚ ਸਭ ਤੋਂ ਮੋਹਰੀ ਸੀ। ਇਹ ਇਕ ਵਾਰੀ ਪਾਤਾਲ ਵਿਚ ਵੀ ਗਿਆ ਸੀ ਅਤੇ ਉੱਥੋਂ ਦਾ ਹਾਲ ਦੇਖਕੇ ਬਹੁਤ ਹੀ ਪ੍ਰਸੰਨ ਹੋਇਆ ਸੀ।

ਨਾਰਦ ਦਾ ਕ੍ਰਿਸ਼ਨ ਜੀ ਦੀ ਕਥਾ ਨਾਲ ਵੀ ਸੰਬੰਧ ਦੱਸਦੇ ਹਨ ਕਿ ਇਸ (ਨਾਰਦ) ਨੇ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਅਵਤਾਰ ਹੋਣਾ ਦੱਸਿਆ ਸੀ ਅਤੇ ਕੰਸ ਨੂੰ ਸਮਝਾਇਆ ਸੀ ਕਿ ਦੇਵਕੀ ਦੇ ਗਰਭ ਵਿਚੋਂ ਪੈਦਾ ਹੋਏ ਬਾਲਕ ਤੋਂ ਤੇਰਾ ਨਾਸ਼ ਹੋਵੇਗਾ। ਇਸ ਕਰਕੇ ਕੰਸ ਨੇ ਦੇਵਕੀ ਦੇ ਬੱਚੇ ਪੈਦਾ ਹੁੰਦੇ ਸਾਰ ਹੀ ਮਾਰ ਦਿੱਤੇ ਸਨ।

ਨਾਰਦ ਦੇ ਰਚੇ ਹੋਏ ਗ੍ਰੰਥ ਪੰਚਰਾਤ੍ਰ ਵਿਚ ਲਿਖਿਆ ਹੈ ਕਿ ਬ੍ਰਹਮਾ ਨੇ ਆਪਣੇ ਪੁੱਤਰ ਨਾਰਦ ਨੂੰ ਕਿਹਾ ਕਿ ਵਿਆਹ ਕਰ ਲਵੇ। ਪਰੰਤੂ ਨਾਰਦ ਨੇ ਵਿਆਹ ਨਾ ਕਰਵਾਉਣ ਦੇ ਉਲਟ ਇਹ ਕਿਹਾ ਕਿ ਮੇਰਾ ਪਿਤਾ (ਬ੍ਰਹਮਾ) ਝੂਠਾ ਗੁਰੂ ਹੈ ਅਤੇ ਕ੍ਰਿਸ਼ਨ ਦਾ ਉਪਾਸ਼ਕ ਹੋਣਾ ਹੀ ਸਿੱਧੀ ਦਾ ਕਾਰਣ ਹੈ। ਬ੍ਰਹਮਾ ਨੇ ਨਾਰਦ ਨੂੰ ਸਰਾਪ ਦੇ ਦਿੱਤਾ ਕਿ "ਜਾਹ ਤੂੰ ਹਰ ਵੇਲੇ ਭੋਗ ਬਿਲਾਸ ਵਿਚ ਲਗਾ ਰਹੇ ਅਤੇ ਇਸਤਰੀਆਂ ਦੇ ਅਧੀਨ ਹੋਵੇਂ।" ਨਾਰਦ ਕਿਹੜਾ ਘੱਟ ਸੀ। ਇਸ ਤੇ ਨਾਰਦ ਨੇ ਆਪਣੇ ਪਿਤਾ ਬ੍ਰਹਮਾ ਨੂੰ ਸਰਾਪ ਦੇ ਦਿੱਤਾ ਕਿ **ਜਾਹ ਤੂੰ ਆਪਣੀ ਪੁੱਤਰੀ ਨਾਲ ਸੰਭੋਗ ਕਰੇਂ ਅਤੇ ਲੋਕ ਤੇਰੀ ਪੂਜਾ ਨਾ ਕਰਨ।** ਨਾਰਦ ਬਾਰੇ ਇਹ ਪ੍ਰਸਿੱਧ ਹੈ ਕਿ ਉਹ ਇਧਰ-ਉਧਰ ਦੀ ਚੁਗਲੀ ਲਾ ਕੇ ਝਗੜੇ ਖੜ੍ਹੇ ਕਰ ਦਿੰਦਾ ਸੀ।

ਨਾਰਦ ਦੀ ਇਸ ਵਿਆਖਿਆ ਵਿਚ "ਦਕ" ਸ਼ਬਦ ਆਇਆ ਹੈ। ਹੁਣ ਜ਼ਰਾ ਦਕ ਜਾਂ ਦਖ ਬਾਰੇ ਵੀ ਵਿਆਖਿਆ ਕਰਨੀ ਜ਼ਰੂਰੀ ਹੈ।

1. ਦਕ ਇਕ ਪਰਜਾਪਤੀ ਦੇਵਤਾ ਸੀ ਜਿਸ ਦਾ ਜ਼ਿਕਰ ਰਿਗਵੇਦ ਵਿਚ ਵੀ ਹੈ।
2. ਗਰੁੜ ਪੁਰਾਣ ਅਨੁਸਾਰ ਬ੍ਰਹਮਾ ਦੇ ਸੱਜੇ ਅੰਗੂਠੇ ਵਿਚੋਂ ਦਕ ਅਤੇ ਖੱਬੇ ਵਿਚੋਂ ਦਕ ਦੀ ਇਸਤਰੀ ਪੈਦਾ ਹੋਈ ਸੀ।
3. ਭਗਵਤ ਵਿਚ ਦਕ ਬ੍ਰਹਮਾ ਦਾ ਮਾਨਸ ਪੁੱਤਰ ਹੈ ਅਤੇ ਉਸ ਦੀ ਇਸਤਰੀ ਮਲੂ ਦੀ ਪੁੱਤਰੀ ਪ੍ਰਸੂਤਿ ਹੈ।
4. ਵਿਸ਼ਨੂੰ ਪੁਰਾਣ ਅਤੇ ਮਹਾਂਭਾਰਤ ਅਨੁਸਾਰ ਪਰਜਾਪਤਿ ਪ੍ਰਚੇਤਾ ਦਾ ਪੁੱਤਰ ਦਕ ਹੈ। ਇਸ ਗਲ ਉੱਤੇ ਸਾਰੇ ਇਕ ਮੱਤ ਹਨ ਕਿ "ਦਕ" ਹੀ ਸੰਸਾਰ ਰਚਨਾ ਵਿਚ ਬਹੁਤ ਵੱਡਾ ਸਹਾਇਕ ਸੀ। ਇਸ ਦੇ ਬਹੁਤ ਸਾਰੀਆਂ ਲੜਕੀਆਂ ਪੈਦਾ ਹੋਈਆਂ ਜਿਨ੍ਹਾਂ ਵਿਚੋਂ ਦਸ ਧਰਮਰਾਜ ਨੂੰ, ਤੇਰਾਂ ਕਸ਼ਪਯ ਨੂੰ ਸਤਾਈ ਚੰਦਰਮਾ ਨੂੰ ਅਤੇ ਇਕ (ਸਤੀ) ਸ਼ਿਵ ਨੂੰ ਵਿਆਹੀ ਸੀ।

ਸਤੀ ਜੋ ਦਕ ਦੀ ਪੁੱਤਰੀ ਸੀ ਅਤੇ ਸ਼ਿਵ ਨੂੰ ਵਿਆਹੀ ਹੋਈ ਸੀ ਬਾਰੇ ਇਕ ਕਥਾ ਇਸ ਪ੍ਰਕਾਰ ਵੀ ਹੈ ਜੋ ਦੇਵੀ ਭਗਵਤ ਸਕੰਧ 7 ਅਧਿਆਏ 30 ਵਿਚ ਅਤੇ ਕਾਲਕਾ ਪੁਰਾਣ ਵਿਚ ਵੀ ਇਹ ਕਥਾ ਹੈ ਕਿ ਜਦ ਸਤੀ ਨੇ ਪਿਤਾ ਦੇ ਯੱਗ ਵਿਚ ਆਪਣੇ ਪਤੀ ਮਹਾਂਦੇਵ (ਸ਼ਿਵ ਜੀ) ਦੀ ਬੇਪਤੀ ਦੇਖ ਕੇ ਯਗਕੁੰਡ ਵਿਚ ਡਿੱਗ ਕੇ ਪ੍ਰਾਣ ਤਿਆਗੇ ਤਾਂ ਸ਼ਿਵਜੀ ਨੇ ਆ ਕੇ ਦਕ ਦਾ ਯਗ ਨਾਸ਼ ਕਰ ਦਿੱਤਾ ਅਤੇ ਮੋਹ ਦੇ ਵਸ ਹੋ ਕੇ ਸਤੀ ਦੀ ਲੋਥ ਨੂੰ ਅਗਨੀ ਕੁੰਡ ਵਿਚੋਂ ਕੱਢਕੇ ਕੰਢੇ ਤੇ ਰੱਖ ਦਿੱਤਾ ਅਤੇ ਦਿਨ ਰਾਤ ਬਿਨਾਂ ਵਿਸ਼ਰਾਮ ਦੇ ਫਿਰਨ ਲੱਗਾ। ਵਿਸ਼ਨੂੰ ਨੇ ਸਤੀ ਦੀ ਲਾਸ਼ ਦਾ ਇਸ ਤਰ੍ਹਾਂ ਹਾਲ ਦੇਖ ਕੇ ਸੁਦਰਸ਼ਨ ਚੱਕਰ ਨਾਲ ਲੋਥ ਦੇ ਅੰਗ/ਟੁਕੜੇ-ਟੁਕੜੇ ਕਰ ਦਿੱਤੇ। ਜਿਸ ਜਿਸ ਥਾਂ ਸਤੀ ਦੇ ਅੰਗ ਡਿੱਗੇ ਉਹ ਪਵਿੱਤਰ ਤੀਰਥ ਮੰਨੇ ਗਏ। ਜੈਸੇ ਜੀਭ ਵਾਲਾ ਅਸਥਾਨ ਜਵਾਲਾਮੁਖੀ, ਨੇਤਰਾਂ ਦੀ ਥਾਂ ਨੈਣਾਂ ਦੇਵੀ ਆਦਿ ਆਦਿ।

ਤੰਤਰ ਚੂੜਾਮਨਿ ਵਿਚ ਲਿਖਿਆ ਹੈ ਕਿ ਸਤੀ ਦੇ ਅੰਗ 51 ਥਾਂ ਡਿਗੇ ਸਨ ਅਤੇ ਉਹ ਸਾਰੇ ਦੇਵੀ ਪੀਠ ਕਹੇ ਜਾਂਦੇ ਹਨ।

ਇਸ ਵਿਆਖਿਆ ਵਿਚ ਨਾਰਦ ਪੰਚਰਾਤ੍ਰ ਦਾ ਵੀ ਹਵਾਲਾ ਆਇਆ ਹੈ। ਹੁਣ ਜ਼ਰਾ ਨਾਰਦ ਪੰਚਰਾਤ੍ਰ ਦੀ ਵੀ ਵਿਆਖਿਆ ਕਰਨੀ ਜ਼ਰੂਰੀ ਹੈ।

## ਨਾਰਦ ਪੰਚਰਾਤ੍ਰ

ਇਹ ਗ੍ਰੰਥ ਨਾਰਦ ਦਾ ਲਿਖਿਆ ਹੋਇਆ ਹੈ। ਇਸ ਗ੍ਰੰਥ ਵਿਚ ਪੂਜਾ ਦੇ ਮੁੱਖ ਪੰਜ ਅੰਗ ਲਿਖੇ ਹਨ।

| | | | |
|---|---|---|---|
| 1. | ਅਭਿਗਮਨ | = | ਥਾਂ ਦਾ ਲੇਪਣ, ਧੋਣਾ ਅਤੇ ਦੇਵਤਾ ਨੂੰ ਆਵਾਹਨ ਕਰਨਾ। |
| 2. | ਉਪਾਦਾਨ | = | ਫੁੱਲ, ਚੰਦਨ ਆਦਿ ਪੂਜਨ ਦੀ ਸਮੱਗਰੀ ਇਕੱਠੀ |

| | | | |
|---|---|---|---|
| | | | ਕਰਨੀ। |
| 3. | ਇਜਯ | = | ਦੇਵਤਾ ਦੀ ਪੂਜਾ ਕਰਨੀ। |
| 4. | ਸਵਾਧਯਯਾ | = | ਮੰਤਰ ਜਪ ਕਰਨਾ। |
| 5. | ਯੋਗ | = | ਦੇਵਤੇ ਦੇ ਸਵਰੂਪ ਦਾ ਧਿਆਨ ਕਰਨਾ। |
| 77. | ਨੇਜੈ | = | ਪ੍ਰਿੰਸੀਪਲ ਸਾਹਿਬ ਸਿੰਘ ਨੇ ਆਪਣੀ ਇਕ ਪੁਸਤਕ ਭਗਤ-ਬਾਣੀ ਸਟੀਕ ਹਿੱਸਾ ਤੀਜਾ ਵਿਚ ਨੇਜੈ ਦੇ ਬਾਰੇ ਲਿਖਿਆ ਹੈ ਕਿ ਨੇਜੈ ਇਕ ਰਿਸ਼ੀ ਦਾ ਨਾਮ ਹੈ। ਪਰੰਤੂ ਉਸ ਰਿਸ਼ੀ ਦੇ ਨਾਮ ਬਾਰੇ ਨਹੀਂ ਲਿਖ ਸਕੇ। ਅਸਲ ਵਿਚ ਨੈਜ, ਨਦੀਜ ਨੈ (ਗੰਗਾ ਨਦੀ) ਤੋਂ ਜਨਮਿਆ ਭੀਸ਼ਮਪਿਤਾਮਾ, ਨਯ (ਵਿਸ਼ਨੂੰ) ਤੋਂ ਜੋ ਉਪਜਿਆ ਬ੍ਰਹਮਾ ਚਤੁਰਾਨਨ। ਇਸ ਦੀ ਉਤਪੱਤੀ ਵਿਸ਼ਨੂੰ ਦੀ ਨਾਭਿ ਤੋਂ ਪੈਦਾ ਹੋਏ ਕਮਲ ਵਿਚੋਂ ਹੈ। |
| 78. | ਸਿਧ | = | ਪੁਰਾਣਾਂ ਅਨੁਸਾਰ ਇਕ ਖਾਸ ਦੇਵਤੇ, ਜੋ ਪ੍ਰਿਥਵੀ ਅਤੇ ਸੂਰਜ ਲੋਕ ਦੇ ਵਿਚਕਾਰ ਰਹਿੰਦੇ ਹਨ। ਇਨ੍ਹਾਂ ਦੀ ਗਿਣਤੀ 88000 ਦੱਸੀ ਜਾਂਦੀ ਹੈ। ਸਿਧ ਛੇ ਪ੍ਰਕਾਰ ਦੇ ਵੀ ਮੰਨੇ ਗਏ ਹਨ। ਜਿਵੇਂ ਨਿਤਸਿਧ, ਅਚਾਨਕਸਿਧ, ਸਪਵਨਸਿਧ, ਦੇਵਸਿਧ, ਕ੍ਰਿਪਾਸਿਧ, ਅਤੇ ਹਠਾਤਸਿਧ। |

ਰਸਯੋਗ ਸਾਗਰ ਦੇ ਅਨੁਸਾਰ ਬੱਤੀ ਸਿੱਧ ਮੰਨੇ ਗਏ ਹਨ। ਨਾਥਪੰਥੀਆਂ ਵਿਚ ਚੁਰਾਸੀ ਸਿਧ ਲਿਖੇ ਹੋਏ ਮਿਲਦੇ ਹਨ।

ਇਨ੍ਹਾਂ ਚੁਰਾਸੀ ਸਿੱਧਾਂ ਦੀ ਲਿਸਟ ਹੇਠ ਅਨੁਸਾਰ ਹੈ। ਯੋਗੀਆਂ (ਗੋਰਖ ਪੰਥੀਆਂ) ਦੇ ਮੰਨੇ ਹੋਏ ਸ਼ਿਰੋਮਣੀ ਯੋਗੀ ਜਿਨ੍ਹਾਂ ਦੀ ਗਿਣਤੀ ਚੁਰਾਸੀ ਹੈ।

| **ਊਰਮਿ** | **ਅਸੁਨਾਥ** | **ਅਸਰਨਿਵਾਸੀ** | **ਅਨਹਦਸ਼ਬਦੀ** |
|---|---|---|---|
| ਅਬਿਨਾਸ਼ੀ | ਅਮਰਨਿਧੀ | ਅੰਮ੍ਰਿਤ ਭੋਗੀ | ਅਨੰਦਰੂਪੀ |
| ਆਪਸਵਰੂਪੀ | ਔਘਰ | ਈਸ਼ਰ | ਏਕ ਰੰਗੀ |
| ਏਕਾਂਗੀ | ਏਕਾਂਤਵਾਸੀ | ਸਮਾਰਤ | ਸਰਸਵਤੀ |
| ਸਾਗਰ | ਸਿਧਸੇਨ | ਸੀਤਲ | ਸੁਰਤਿਸਿੱਧ |
| ਸ਼ੰਕਰ | ਸੰਭਾਲਕਾ | ਸੰਭੂ | ਸੁਰਸਿੱਧ |
| ਹਨੀਫ਼ਾ | ਹਰਸ਼ਨਿਧੀ | ਕਨਕ | ਕਲੀਫ਼ਾ |
| ਕਮਲਸੈਨ | ਕਰਮਨਾਸੀ | ਕਲਾਵਿਲਾਸੀ | ਕਲੇਸਨਾਸੀ |

| | | | |
|---|---|---|---|
| ਕਾਲੇਂਦ੍ਰ | ਕੇਲਿਕਰਨ | ਕੇਵਲ ਕਰਮੀ | ਕ੍ਰਿਸ਼ਨ ਕੁਮਾਰ |
| ਖਲਕਨਿਧੀ | ਖਿੰਥੜ | ਗਗਨਵਾਸੀ | ਗਿਰਿਧਰ |
| ਗਿਰਿਬੋਧ | ਗੁਫਾਬਾਸੀ | ਗੋਪਾਲ | ਗੋਵਰਧਨ |
| ਘਨਾਨੰਦੀ | ਚਤੁਰਬੈਨ | ਚਲਨਿਧਿ | ਜਾਲਕ |
| ਜੋਗਅਨੂਪੀ | ਜੋਤਿਮਗਨ | ਜੋਤਿਲਗਨ | ਝੁਗਰ |
| ਤਪਨ | ਤਰੰਗੀ | ਦਰਸ਼ਨ ਜੋਤਿ | ਦੁੱਖਨਾਸੀ |
| ਧੂਰਮ | ਨਿਤਯ ਸਿੱਧ | ਨਿਰਤ | ਪਰਵਤ |
| ਪਲਕਨਿਧਿ | ਪਲਾਸਭੋਗੀ | ਪੂਰਨ | ਪ੍ਰਾਣਨਾਥ |
| ਬਿਹੰਗਮਜੋਗੀ | ਬਿੰਬਸਾਰ | ਬਿਮਲਜੋਤਿ | ਬ੍ਰਹਮ |
| ਬ੍ਰਹਮਭੋਗੀ | ਬ੍ਰਹਮਯੋਗੀ | ਭਰਥਰਿ | ਭੂਤਨਾਥ |
| ਭੰਗੰਰ | ਮਹਾਂਯੋਗੀ | ਮਗਨਧਾਰ | ਮੁਕਤੇਸ਼ਵਰ |
| ਮੂਲਮੰਤਰੀ | ਯੋਗਨਿਧਿ | ਰਾਮ ਮਸਿੱਧ | ਰੰਗਨਾਥ |
| ਲੋਹਾਰੀਪਾ | ਲੰਗਰ | ਵਿਸ਼ਨਪਤਿ | ਵਿਚਿਤ੍ਰਕਰਮੀ। |

79. ਬੁਧ = ਬੁਧ, ਚੰਦਰ ਵੰਸ਼ੀਆਂ ਦਾ ਵਡੇਰਾ ਸੀ।

1. ਮਹਾਂਭਾਰਤ ਆਦਿ ਗ੍ਰੰਥਾਂ ਵਿਚ ਇਸ ਦੀ ਉਤਪੱਤੀ ਇਉਂ ਲਿਖੀ ਮਿਲਦੀ ਹੈ। ਬ੍ਰਹਿਸਪਤੀ (ਦੇਵਗੁਰੂ) ਦੀ ਇਸਤਰੀ ਤਾਰਾ ਉੱਤੇ ਚੰਦਰਮਾ ਮੋਹਿਤ ਹੋ ਗਿਆ ਸੀ ਅਤੇ ਉਹ ਉਸ ਨੂੰ ਉਧਾਲ ਕੇ ਆਪਣੇ ਘਰ ਲੈ ਗਿਆ ਸੀ। ਇਸ ਪਰ ਭਾਰੀ ਜੰਗ ਹੋਇਆ। ਚੰਦਰਮਾ ਦੀ ਸਹਾਇਤਾ ਲਈ ਸ਼ਿਵ ਅਤੇ ਬ੍ਰਹਿਸਪਤੀ ਦੀ ਸਹਾਇਤਾ ਲਈ ਇੰਦਰ ਸੀ। ਅੰਤ ਨੂੰ ਬ੍ਰਹਮਾ ਨੇ ਵਿਚ ਪੈ ਕੇ ਝਗੜਾ ਮਿਟਾਇਆ ਸੀ। ਤਾਰਾ ਬ੍ਰਹਿਸਪਤੀ ਨੂੰ ਦਿਵਾ ਦਿੱਤੀ, ਪ੍ਰੰਤੂ ਉਸ ਦੇ ਗਰਭ ਤੋਂ ਜੋ ਸੁੰਦਰ ਪੁੱਤਰ ਬੁਧ ਪੈਦਾ ਹੋਇਆ ਸੀ, ਉਹ ਚੰਦਰਮਾ ਨੂੰ ਤਾਰਾ ਦੇ ਕਹਿਣ ਤੇ ਮਿਲਿਆ ਸੀ।

ਬੁੱਧ 2. ਬੁੱਧ ਗੌਤਮ, ਗੋਤਰ ਵਿਚ ਸ਼ਾਕਯ ਵੰਸ਼ੀ ਰਾਜਾ ਸ਼ੁੱਧੋਜਨ ਦੇ ਘਰ, ਮਾਯਾਦੇਵੀ ਦੇ ਉਦਰ ਤੋਂ ਕਪਿਲਵਸਤੂ

---

ਨੋਟ : ਬਹੁਤ ਸਾਰੇ ਗ੍ਰੰਥਾਂ ਵਿਚ ਅਨੇਕ ਨਾਮਭੇਦ ਹਨ। ਵਾਸਤਵ ਵਿਚ ਸਾਰੇ ਨਾਮ ਸਹੀ ਨਹੀਂ। ਜੇ ਸਿਧਾਂ ਦੇ ਨਾਮ ਕਲਪਿਤ ਨਾ ਹੁੰਦੇ ਤਾਂ ਆਪਸ ਵਿਚ ਪਰਸਪਰ ਵਿਰੋਧ ਨਾ ਹੁੰਦਾ। ਇਨ੍ਹਾਂ ਸਿੱਧਾਂ ਨਾਲ ਸੰਬੰਧਿਤ ਸਿਧ ਖੇਤਰ ਵੀ ਭਾਰਤ ਵਿਚ ਮਿਲਦੇ ਹਨ। ਮਹਾਨ ਕੋਸ਼ ਕਾਨ੍ਹ ਸਿੰਘ ਨਾਭਾ

ਨਗਰੀ ਦੇ ਲੁੰਬਿਨੀ ਬਾਗ ਵਿਚ 624 B.C. ਨੂੰ ਬੁੱਧ ਦਾ ਜਨਮ ਹੋਇਆ ਸੀ। ਇਸ ਦੇ ਸਿਧਾਰਥ, ਸ਼ਾਕਯਮੁੰਨੀ ਅਤੇ ਗੌਤਮ ਨਾਮ ਵੀ ਹਨ। ਸਿਧਾਰਥ ਦੀ 19 ਸਾਲ ਦੀ ਉਮਰ ਵਿਚ ਢੰਡਪਾਣੀ ਦੀ ਪੁੱਤਰੀ ਗੋਪਾ ਨਾਲ ਸ਼ਾਦੀ ਹੋਈ ਸੀ ਜਿਸ ਤੋਂ ਰਾਹੁਲ ਪੁੱਤਰ ਪੈਦਾ ਹੋਇਆ ਸੀ। ਸਿਧਾਰਥ 28 ਸਾਲ ਦੀ ਉਮਰ ਵਿਚ ਘਰ-ਬਾਰ ਤਿਆਗ ਕੇ ਸੰਨਿਆਸੀ ਬਣ ਗਿਆ ਸੀ। ਇਸ ਨੇ [1]ਗਯਾ ਪਾਸ ਇਕ ਪਿੱਪਲ ਹੇਠ ਕਈ ਸਾਲ ਭਗਤੀ ਕਰਕੇ ਬਿਤਾਏ ਸਨ। ਅੰਤ ਨੂੰ ਜਦ ਇਸ ਨੂੰ ਬੋਧ ਗਿਆਨ ਹੋਣ ਕਰਕੇ ਬੋਧ ਅਵਸਥਾ ਪ੍ਰਾਪਤ ਹੋਈ ਤਦ ਤੋਂ ਬੁੱਧ ਨਾਮ ਪ੍ਰਸਿੱਧ ਹੋਇਆ ਸੀ। ਬੁੱਧ ਨੇ ਵੈਦਿਕ ਧਰਮ ਦੀ ਥਾਂ ਆਪਣਾ ਮੱਤ ਚਲਾਇਆ ਸੀ, ਜਿਸ ਦਾ ਮੁੱਖ ਨਿਯਮ ਅਹਿੰਸਾ ਹੈ। ਬੁੱਧ ਧਰਮ ਦੇ ਅੱਠ ਸਿਧਾਂਤ ਹਨ ਜੋ ਬਹੁਤ ਹੀ ਮਹੱਤਵ ਪੂਰਨ ਹਨ। ਬੁੱਧ ਦਾ ਅੱਸੀ ਸਾਲ ਦੀ ਉਮਰ ਭੋਗ ਕੇ ਕੁਸ਼ੀਨਗਰ ਵਿਚ ਪੇਚਿਸ਼ ਰੋਗ ਨਾਲ ਨਿਰਵਾਣ ਹੋਇਆ ਸੀ। ਅੰਤਿਮ ਸਮੇਂ ਬੁੱਧ ਨੇ ਆਪਣੇ ਅਨੁਯਾਈਆਂ ਨੂੰ ਚਾਰ ਉਪਦੇਸ਼ ਦਿੱਤੇ ਸਨ।

1. ਇੰਦਰੀਆਂ ਉੱਤੇ ਕਾਬੂ ਪਾਉਣਾ।
2. ਆਪਣੇ ਆਪ ਨੂੰ ਜਗਾਉਣਾ ਅਤੇ ਆਪਣੇ ਆਪ ਦੀ ਪ੍ਰੀਖਿਆ ਕਰਨੀ।
3. ਜਿਵੇਂ ਜਲ ਤੋਂ ਪੈਦਾ ਹੋਇਆ ਚਿੱਕੜ, ਜਲ ਨਾਲ ਹੀ ਧੋਤਾ ਜਾਂਦਾ ਹੈ ਇਸ ਤਰ੍ਹਾਂ ਮਨ ਦੇ ਵਿਕਾਰ ਮਨ ਕਰਕੇ ਹੀ ਦੂਰ ਹੁੰਦੇ ਹਨ।
4. ਜਿਨ੍ਹਾਂ ਵਿਅਕਤੀਆਂ ਦਾ ਸੰਕਲਪ, ਵਾਣੀ (ਬਚਨ) ਅਤੇ ਕ੍ਰਿਆ (Action) ਪਵਿੱਤਰ ਹਨ ਉਨ੍ਹਾਂ ਦੇ ਨਾਲ ਸ਼ਾਂਤੀ ਅਤੇ ਸੁੱਖ ਇਸ ਤਰ੍ਹਾਂ ਰਹਿੰਦੇ ਹਨ ਜਿਸ ਤਰ੍ਹਾਂ ਸਰੀਰ ਨਾਲ, ਸਰੀਰ ਦੀ ਛਾਇਆ। ਮਹਾਤਮਾ ਬੁੱਧ ਦੇ ਚਲਾਏ ਧਰਮ ਦੀਆਂ ਦੋ ਸ਼ਾਖਾਂਵਾਂ ਹਨ ਇਕ

---

ਫੁੱਟ ਨੋਟ : ਬੁੱਧ ਦੇ ਤਪ ਅਸਥਾਨ ਨੂੰ ਬੁੱਧ ਗਯਾ ਕਹਿੰਦੇ ਹਨ। ਇਹ ਗਯਾ ਤੋਂ ਸੱਤ ਮੀਲ ਦੱਖਣ ਵੱਲ ਹੈ। ਇੱਥੇ ਬੋਧ ਦ੍ਰਮ (ਪਿੱਪਲ) ਹੁਣ ਤਕ ਮੌਜੂਦ ਹੈ ਜਿਸ ਹੇਠ ਮਹਾਤਮਾ ਬੁੱਧ ਨੇ ਗਿਆਨ ਪ੍ਰਾਪਤ ਕੀਤਾ ਸੀ। ਬੁੱਧਦੇਵ ਦੇ ਸਮੇਂ ਦਾ ਪਿੱਪਲ ਬੰਗਾਲ ਦੇ ਰਾਜਾ ਸ਼ਬਾਂਗ ਨੇ ਸੰਨ 600 ਵਿਚ ਭਸਮ ਕਰ ਦਿੱਤਾ ਸੀ। ਫਿਰ ਹੋਰ ਪਿੱਪਲ ਦਾ ਬ੍ਰਿਛ ਮੱਗਧ ਦੇ ਰਾਜਾ ਪੂਰਨ ਵਰਮਾ ਨੇ ਲਗਾਇਆ ਸੀ।

ਹੀਨਯਾਨ ਜਿਸ ਦਾ ਪ੍ਰਚਾਰ ਬਰਮਾ ਸਿਆਮ ਅਤੇ ਸ਼੍ਰੀ ਲੰਕਾ ਵਿਚ ਹੈ ਅਤੇ ਦੂਸਰਾ ਮਹਾਯਾਨ ਜਿਸ ਦਾ ਪ੍ਰਚਾਰ ਤਿੱਬਤ, ਚੀਨ, ਜਾਪਾਨ ਆਦਿ ਦੇਸ਼ਾਂ ਵਿਚ ਹੈ।

80. ਗਣ = ਦੇਵਤਿਆਂ ਦੇ ਦਾਸ ਜਿਵੇਂ ਯਮਗਣ, ਸ਼ਿਵਗਣ ਆਦਿ। ਗਣਾਂ ਦੀ ਗਿਣਤੀ ਨੌਂ ਦੇਵਤਿਆਂ ਅਨੁਸਾਰ ਵੱਖਰੀ-ਵੱਖਰੀ ਹੈ।

| | | |
|---|---|---|
| 1. | ਅਨਿਲ (ਪਵਨ) | 49 ਉਨੰਜਾ ਗਣ |
| 2. | ਅਦਿਤਯ (ਸੂਰਯ) | 12 ਬਾਰਾਂ ਗਣ |
| 3. | ਆਭਾ ਸੁਰ | 64 ਚੌਂਹਠ ਗਣ |
| 4. | ਸਾਧਯ | 12 ਬਾਰਾ ਗਣ |
| 5. | ਤੁਸ਼ਿਤ | 36 ਛੱਤੀ ਗਣ |
| 6. | ਮਹਾਂਰਾਜਿਕ | 220 ਦੋ ਸੌ ਵੀਹ ਗਣ |
| 7. | ਰੁਦਰ | 11 ਗਿਆਰਾਂ ਗਣ |
| 8. | ਵਸੁ | 8 ਅੱਠ ਗਣ |
| 9. | ਵਿਵੇਸਦੇਵਾ | 10 ਦਸ ਗਣ |

ਪੁਰਾਣਾਂ ਅਨੁਸਾਰ, ਸ਼ੰਕਰ ਦੇ ਗਣ ਜਿਨ੍ਹਾਂ ਦੀ ਸੰਖਿਆ 36 ਕਰੋੜ ਮੰਨੀ ਗਈ ਹੈ, ਵਾਯੁ, ਮਸਤਯ ਅਤੇ ਬ੍ਰਹਮ ਪੁਰਾਣ ਦੇ ਅਨੁਸਾਰ ਗਣਾਂ ਦੇ ਸਿਰ ਉੱਤੇ ਜਟਾਂ ਅਤੇ ਮੱਥੇ ਉਤੇ ਅਰਧ ਚੰਦਰਮਾ ਰਹਿੰਦਾ ਹੈ।

81. ਗੰਧਰਬ = ਦੇਵਤਿਆਂ ਦੇ ਦਰਬਾਰ ਵਿਚ ਜੋ ਰਾਗ ਉਚਾਰਿਆ/ਗਾਉਂਦੇ ਹੁੰਦੇ ਸਨ। ਜੋ ਸੁਗੰਧੀ ਨੂੰ ਅੰਗੀਕਾਰ ਕਰਦਾ ਹੋਵੇ, ਖੁਸ਼ਬੂ ਜਾਂ ਸੁਗੰਧੀ ਨੂੰ ਪਿਆਰ ਕਰਨ ਵਾਲਾ ਅਥਵਾ ਜੋ ਗਾਇਨ ਵਿੱਦਿਆ ਨੂੰ ਧਾਰਨ ਕਰਦਾ ਹੋਵੇ। ਦੇਵਲੋਕ ਦਾ ਗਵੱਈਆ,

ਅਰਥਵਵੇਦ ਵਿਚ ਗੰਧਰਵਾਂ ਦੀ ਗਿਣਤੀ 6333 ਲਿਖੀ ਹੈ। ਇਨ੍ਹਾਂ ਸਾਰੇ ਗੰਧਰਵਾਂ ਵਿਚੋਂ 8 ਅੱਠ ਗੰਧਰਵ ਪ੍ਰਧਾਨ ਮੰਨੇ ਗਏ ਹਨ। ਵੰਨਗੀ ਦੇ ਤੌਰ ਤੇ ਹੇਠ ਲਿਖੇ ਜਾਂਦੇ ਹਨ।

1. ਹਾਹਾ, 2. ਹੂਹੂ, 3. ਚਿਤ੍ਰਥ, 4. ਹੰਸ, 5. ਵਿਸ਼ਾਵਸ, 6. ਗੌਮਾਯ, 7. ਤੰਬਰੂ, 8. ਨੰਦਿ

ਪੁਰਾਣਾਂ ਵਿਚ ਇਹ ਇਕ ਕਲਪਨਾ ਹੈ ਕਿ ਦਕਸ਼ ਦੀਆਂ ਦੋ ਪੁੱਤਰੀਆਂ ਜਿਨ੍ਹਾਂ ਦੇ ਨਾਮ ਮੁਨਿ ਅਤੇ ਪ੍ਰਧਾ ਸਨ ਜਿਨ੍ਹਾਂ ਨੂੰ ਕਨਵ ਰਿਸ਼ੀ ਨੇ ਵਿਆਹਿਆ ਸੀ। ਇਨ੍ਹਾਂ ਦੋਹਾਂ ਦੀ ਜੋ ਔਲਾਦ ਪੈਦਾ ਹੋਈ ਸੀ ਉਨ੍ਹਾਂ ਨੂੰ ਗੰਧਰਵ ਕਿਹਾ ਗਿਆ ਹੈ।

ਵਿਸ਼ਨੂੰ ਪੁਰਾਣ ਦਾ ਇਕ ਲੇਖ ਹੈ ਕਿ ਗੰਧਰਵਾਂ ਦੀ ਉਤਪੱਤੀ ਬ੍ਰਹਮਾ ਤੋਂ ਹੋਈ ਸੀ।

ਹਰਿਵੰਸ਼ ਵਿਚ ਵੀ ਇਹ ਲਿਖਿਆ ਮਿਲਿਆ ਹੈ ਕਿ ਗੰਧਰਵਾਂ ਦੀ ਉਤਪਤੀ ਅਰਿਸ਼ਟਾ ਦੇ ਗਰਭ ਤੋਂ ਹੋਈ ਸੀ।

ਗੰਧਰਵਾਂ ਬਾਰੇ ਹੋਰ ਜਾਣਕਾਰੀ ਵੀ ਮਿਲੀ ਹੈ ਜੋ ਇਸ ਪ੍ਰਕਾਰ ਹੈ।

ਪੁਰਾਣਾਂ ਅਨੁਸਾਰ ਦੇਵਤਿਆਂ ਦਾ ਇਕ ਭੇਦ ਜੋ ਸਵਰਗ ਲੋਕ ਵਿਚ ਰਹਿੰਦੇ ਹਨ। ਗੰਧਰਵਾਂ ਨੂੰ ਜੋ ਹੋਰ ਕੰਮ ਸੌਂਪੇ ਗਏ ਹੋਏ ਸਨ ਉਹ ਐਸ਼ ਕਰਨ ਵਾਲੇ ਸਨ। ਚਿਤਰਰਥ ਗੰਧਰਵ, ਸਾਰੇ ਗੰਧਰਵਾਂ ਦਾ ਪ੍ਰਧਾਨ/ਸਵਾਮੀ ਮੰਨਿਆ ਗਿਆ ਹੈ। ਇਹ ਸਾਰੇ ਗੰਧਰਵ ਸਵਰਗ ਵਿਚ ਗਾਣੇ ਬਜਾਣੇ ਦਾ ਕੰਮ ਕਰਦੇ ਸਨ। ਇਹ 11 (ਗਿਆਰ੍ਹਾਂ) ਗਣ ਕਹੇ ਗਏ ਹਨ। ਜਿਵੇਂ ਅਭਰਾਜ, ਅੰਧਾਰੀ, ਰੰਭਾਰੀ, ਸੂਰਯਰਵਚਾ, ਕੁਧੂ, ਹਸਤ, ਸੁਹਸਤ, ਮੁਦਰਾਵਾਨ, ਮਹਾਮਨਾ, ਵਿਸ਼ਵਾਵਯੁ ਅਤੇ ਕੁਸ਼ਾਨੂੰ।

ਅਗਨੀ ਅਤੇ ਵਾਯੂ ਪੁਰਾਣ ਦੇ ਅਨੁਸਾਰ ਇਹ ਭਦਰਾ ਦੇ ਪੁੱਤਰ ਸਨ।

ਵੇਦਾਂ ਦੇ ਅਨੁਸਾਰ ਗੰਧਰਵ ਦੋ ਹਨ ਧੁਸਥਾਨ ਅਤੇ ਅੰਤਰਿਸ਼ ਥਾਨ।

ਪ੍ਰਮੁੱਖ ਗੰਧਰਵ ਇਹ ਹਨ = ਵਿਰਾਧ, ਤੁੰਬਰੂ, ਦਨੂ, ਚਿਤਰਰਥ, ਧੁਰਤ ਰਾਸ਼ਟਰ, ਕਿਸ਼ੋਰ, ਹੂਹੂ, ਹਾਹਾ, ਵਿਧਾਧਰ, ਉਗਰਸੈਨ, ਵਿਸ਼ਵਾਵਸੂ, ਪਰਾਵਸੂ ਚਿਤ੍ਰਸੇਨ, ਗੋਪਾਲ ਅਤੇ ਬਲ।

| | | | |
|---|---|---|---|
| 82. | ਹੇਲਾ | = | ਖੇਡ ਰਚਦੇ ਹਨ, ਕੌਤਕਹਾਰ ਹਨ, ਥੀਏਟਰ ਵਿਚ ਤਮਾਸ਼ੇ ਕਰਦੇ ਹਨ, ਹਾਵ-ਭਾਵ ਤੋਂ ਪੈਦਾ ਹੋਈ ਚੇਸ਼ਟਾ। |
| 83. | ਬਾਨਵੈ | = | ਬਾਵੰਜਾ, 52, ਬਵੰਜਾ ਬੀਰ। |
| 84. | ਹਹਿ | = | ਹਨ। |

| | | | |
|---|---|---|---|
| 85. | ਘਰੀ | = | ਘਰ ਵਿਚ। |
| 86. | ਜਾਂ ਚੈ ਘਰੀ | = | ਜਿਸ ਦੇ ਘਰ ਵਿਚ। |
| 87. | ਤਾਂ ਚੀ | = | ਉਸ ਦੀ। |
| 88. | ਆਣਿ | = | ਓਟ। |
| 89. | ਜਾ ਚੈ ਨੀਸਾਣਿ | = | ਜਿਸ ਦੇ ਨਿਸ਼ਾਨ ਹੇਠ, ਜਿਸ ਦੇ ਝੰਡੇ ਹੇਠ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਰਾਗੁ ਮਲਾਰ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੈਂ ਤਾਂ ਉਸ ਪ੍ਰਭੂ ਪਰਮਾਤਮਾ ਦਾ ਸਿਮਰਨ ਕੀਤਾ ਹੈ ਜਾਂ ਕਰਦਾ ਹਾਂ ਜੋ ਇਹ ਸਾਰੀ ਸ੍ਰਿਸ਼ਟੀ ਦਾ ਪਾਲਣਹਾਰ ਅਤੇ ਜਗਤਪਾਲਕ ਹੈ। ਜਿਸ ਦੀ ਕੋਈ ਕੁਲ ਜਾਂ ਕੋਈ ਵੰਸ਼ ਨਹੀਂ, ਜਿਸ ਉੱਤੇ ਇਸ ਮਾਇਆ ਦਾ ਕੋਈ ਅਸਰ ਨਹੀਂ ਅਤੇ ਨਾ ਹੀ ਅੱਗੋਂ ਵੀ ਕੋਈ ਪ੍ਰਭਾਵ ਪਾ ਸਕਦੀ ਹੈ। ਜਿਸ ਦੇ ਦਰ ਤੋਂ ਸਾਰੇ ਸੰਤ, ਸਾਰੇ ਭਗਤਜਨ ਇਹੋ ਹੀ ਮੰਗਦੇ ਅਤੇ ਆਖਦੇ ਹਨ ਕਿ ਐ ਪਰਮਾਤਮਾ ਸਾਨੂੰ ਆਪਣੀ ਭਗਤੀ ਦੀ ਦਾਤ ਦਾਨ ਵਜੋਂ ਬਖ਼ਸ਼ਿਸ਼ ਕਰ।

ਉਹ ਪਰਮਾਤਮਾ, ਇਕ ਐਡਾ ਵੱਡਾ ਰਾਜਾ ਹੈ, ਜਿਸ ਦੇ ਦਰਬਾਰ ਦਾ ਸ਼ਮਿਆਨਾ ਐਨਾ ਵੱਡਾ ਹੈ ਕਿ ਇਹ ਚਾਰੇ ਦਿਸ਼ਾ ਉਸ ਸ਼ਮਿਆਨਾ ਦੀ ਮਾਨੋ ਕਨਾਤ ਹੈ। ਰਾਜਿਆਂ, ਮਹਾਰਾਜਿਆਂ ਦੇ ਰਾਜ ਮਹੱਲਾਂ ਵਿਚ ਤਸਵੀਰ ਘਰ ਹੁੰਦੇ ਹਨ। ਪਰੰਤੂ ਪਰਮਾਤਮਾ ਇਕ ਐਸਾ ਰਾਜਾ ਹੈ ਕਿ ਸਾਰਾ ਬੈਕੁੰਠਧਾਮ, ਮਾਨੋ ਉਸ ਦਾ ਤਸਵੀਰ ਘਰ ਹੈ ਅਤੇ ਸਾਰੇ ਜਗਤ ਵਿਚ ਉਸ ਦਾ ਹੁਕਮ ਇਕ ਸਾਰ ਚੱਲ ਰਿਹਾ ਹੈ।

ਰਾਜਿਆਂ ਮਹਾਰਾਜਿਆਂ ਅਤੇ ਰਾਣੀਆਂ ਮਹਾਰਾਣੀਆਂ ਦਾ ਜੋਬਨ ਤਾਂ ਚਾਰ ਦਿਨ ਦਾ ਹੁੰਦਾ ਹੈ, ਪ੍ਰੰਤੂ ਪਰਮਾਤਮਾ ਇਕ ਐਸਾ ਰਾਜਾ ਹੈ ਜਿਸ ਦੇ ਮਹੱਲ ਵਿਚ ਲਛਮੀ ਹੈ ਜੋ ਸਦਾ ਜੁਆਨ ਰਹਿੰਦੀ ਹੈ। ਉਸ ਦਾ ਜੋਬਨ ਕਦੇ ਨਾਸ਼ ਹੋਣ ਵਾਲਾ ਨਹੀਂ ਹੈ। ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਹ ਜੋ ਚੰਦ ਸੂਰਜ ਹਨ ਇਹ ਉਸ ਪਰਮਾਤਮਾ ਦੇ ਘਰ ਦੇ ਮਾਨੋ ਇਕ ਕਿਸਮ ਦੇ ਦੀਵੇ ਹਨ। ਨਾਮਦੇਵ ਜੀ ਫਿਰ ਫਰਮਾਉਂਦੇ ਹਨ ਕਿ ਜਿਸ ਕਾਲ ਦਾ ਟੈਕਸ ਜਾਂ ਹਰਜਾਨਾ ਹਰ ਇਕ ਜੀਵ ਉੱਤੇ ਹੈ, ਜਿਸ ਕਾਲ ਤੋਂ ਇਸ ਜਗਤ ਦਾ ਹਰੇਕ ਜੀਵ ਥਰ-ਥਰ ਕੰਬਦਾ ਹੈ ਤੇ ਜੋ ਕਾਲ ਇਸ ਜਗਤ ਰੂਪੀ ਸ਼ਹਿਰ ਦੇ ਸਿਰ ਉੱਤੇ ਕੋਤਵਾਲ ਹੈ, ਉਹ ਕਾਲ ਤਾਂ ਵਿਚਾਰਾ ਉਸ ਪਰਮਾਤਮਾ ਦੇ ਘਰ ਮਾਨੋ ਇਕ ਖਿਡੌਣਾ ਹੈ। ਨਾਮਦੇਵ ਜੀ ਫਰਮਾਉਂਦੇ ਹਨ ਕਿ ਪਰਮਾਤਮਾ ਇਕ ਐਸਾ ਰਾਜਾ ਹੈ, ਉਸ ਰਾਜਾ ਦੇ ਇਹ ਗੁਣ ਹਨ।

ਨਾਮਦੇਵ ਜੀ ਆਪਣੇ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਸ ਸ੍ਰਿਸ਼ਟੀ ਦਾ ਮਾਲਕ ਉਹ ਪਰਮਾਤਮਾ ਇਕ ਐਸਾ ਰਾਜਾ ਹੈ ਕਿ ਉਸ ਦੇ ਘਰ ਵਿਚ ਚਾਰ ਮੂੰਹਾਂ ਵਾਲਾ ਬ੍ਰਹਮਾ ਵੀ ਉਸ ਦੇ ਘਰ ਭਾਂਡੇ ਘੜ੍ਹਨ ਵਾਲਾ ਇਕ ਘੁਮਿਆਰ ਹੀ ਹੈ। ਭਾਂਵੇਂ ਲੋਕਾਂ ਦੇ ਖ਼ਿਆਲ ਅਨੁਸਾਰ ਬ੍ਰਹਮਾ ਨੇ ਹੀ ਇਹ ਸਾਰਾ ਸੰਸਾਰ ਪੈਦਾ ਕੀਤਾ ਹੈ। ਇਸ ਦਾ ਭਾਵ ਇਹ

ਹੋਇਆ ਕਿ ਪਰਮਾਤਮਾ ਦੇ ਸਾਹਮਣੇ ਲੋਕਾਂ ਦਾ ਮੰਨਿਆ ਹੋਇਆ ਬ੍ਰਹਮਾ ਵੀ ਐਨੀ ਹੀ ਹਸਤੀ ਰੱਖਦਾ ਹੈ ਜਿੰਨੀ ਕਿ ਕਿਸੇ ਪਿੰਡ ਦੇ ਚੌਧਰੀ ਦੇ ਸਾਹਮਣੇ ਪਿੰਡ ਦਾ ਗਰੀਬ ਘੁਮਿਆਰ।

ਨਾਮਦੇਵ ਜੀ ਅੱਗੇ ਫਿਰ ਫਰਮਾਉਂਦੇ ਹਨ ਕਿ ਜਿਨ੍ਹਾਂ ਲੋਕਾਂ ਦੀਆਂ ਨਜ਼ਰਾਂ ਵਿਚ ਸ਼ਿਵ ਜੀ ਨੂੰ ਸਾਰੇ ਸੰਸਾਰ ਦਾ ਜਗਤ ਗੁਰੂ ਮੰਨਿਆ ਜਾਂਦਾ ਹੈ ਜਿਸ ਨੇ ਸਾਰੇ ਜਗਤ ਦੇ ਜੀਵਾਂ ਵਾਸਤੇ ਅਸਲ ਸਮਝਣਯੋਗ ਉਪਦੇਸ਼ ਸੁਣਾਇਆ। (ਤਤ ਸਾਰਖਾ ਗਿਆਨ ਭਾਖੀਲੇ) ਭਾਵ ਸੰਸਾਰ ਦੇ ਸਾਰੇ ਜੀਵਾਂ ਨੂੰ ਮੌਤ ਦਾ ਸੁਨੇਹਾ ਅਪੜਾਉਂਦਾ ਹੈ, ਭੇਜਦਾ ਹੈ, ਜੋ ਸਭ ਜੀਵਾਂ ਦਾ ਨਾਸ਼ ਕਰਨ ਵਾਲ ਮੰਨਿਆ ਜਾਂਦਾ ਹੈ, ਉਹ ਸ਼ਿਵ ਜੀ ਵੀ ਮਾਨੋ ਉਸ ਪਰਮਾਤਮਾ ਦੇ ਘਰ ਇਕ ਕਮਲਾ ਜਿਹਾ ਮਸ਼ਖਰਾ ਹੈ।

ਨਾਮਦੇਵ ਜੀ ਅੱਗੋਂ ਫਿਰ ਬਿਆਨ ਕਰਦੇ ਹਨ ਕਿ ਜਿਵੇਂ ਰਾਜੇ ਮਹਾਰਾਜਿਆਂ ਦੇ ਰਾਜ ਮਹੱਲਾਂ ਦੇ ਦਰਵਾਜ਼ੇ ਉਤੇ ਚੋਬਦਾਰ ਖੜ੍ਹੇ ਹੁੰਦੇ ਹਨ ਜੋ ਰਾਜਿਆਂ ਮਹਾਰਾਜਿਆਂ ਦੀ ਹਜ਼ੂਰੀ ਵਿਚ ਜਾਣ ਤੋਂ ਰੋਕਦੇ ਹਨ, ਵਰਜਦੇ ਹਨ ਜਾਂ ਬਿਨਾਂ ਆਗਿਆ ਅੰਦਰ ਜਾਣ ਤੋਂ ਰੋਕਦੇ ਹਨ, ਇਸ ਤਰ੍ਹਾਂ ਹੀ ਘਟ-ਘਟ ਵਿਚ ਵੱਸਣ ਵਾਲੇ ਰਾਜਨ-ਪ੍ਰਭੂ, ਪਰਮਾਤਮਾ ਨੇ ਵੀ ਐਸਾ ਹੀ ਨਿਯਮ ਬਣਾਇਆ ਹੋਇਆ ਹੈ ਕਿ ਹਰੇਕ ਜੀਵ ਦਾ ਕੀਤਾ ਚੰਗਾ ਜਾਂ ਮੰਦਾ ਕੰਮ ਉਸ ਪ੍ਰਭੂ ਦੇ ਮਹੱਲ ਦੇ ਦਰ ਤੇ ਚੋਬਦਾਰ ਹੈ। ਭਾਵ ਹਰੇਕ ਜੀਵ ਦੇ ਅੰਦਰ ਸਾਰੇ ਲੋਕਾਂ ਦੇ ਮਨਾਂ ਵਿਚ ਪ੍ਰਭੂ ਆਪ ਵੱਸ ਰਿਹਾ ਹੈ, ਪਰੰਤੂ ਜੀਵ ਦੇ ਆਪਣੇ ਕੀਤੇ ਚੰਗੇ ਮੰਦੇ ਕੰਮ ਹੀ ਉਸ ਪ੍ਰਭੂ ਤੋਂ ਦੂਰ ਕਰ ਦਿੰਦੇ ਹਨ। ਜਿਸ ਚਿਤ੍ਰਗੁਪਤ ਦਾ ਸਹਿਮ ਹਰ ਇਕ ਜੀਵ ਨੂੰ ਲੱਗਾ ਹੋਇਆ ਹੈ। ਉਹ ਚਿਤ੍ਰਗੁਪਤ ਉਸ ਪਰਮਾਤਮਾ ਦੇ ਘਰ ਵਿਚ ਕੇਵਲ ਇਕ ਮੁਨੀਮ ਜਿੰਨੀ ਹੀ ਹਸਤੀ ਰੱਖਦਾ ਹੈ।

ਲੋਕਾਂ ਦੇ ਮਨਾਂ ਵਿਚ ਇਹ ਇਕ ਬਹੁਤ ਵੱਡੀ ਧਾਰਨਾ ਬਣੀ ਹੋਈ ਹੈ ਕਿ ਧਰਮਰਾਜ ਹੀ ਇਸ ਸਾਰੀ ਸ੍ਰਿਸ਼ਟੀ ਉੱਤੇ ਪਰਲੋ ਲਿਆਉਣ ਵਾਲਾ ਹੈ ਪਰੰਤੂ ਇਹ ਧਰਮਰਾਜ ਵੀ ਉਸ ਪ੍ਰਭੂ ਦੇ ਮਹੱਲ ਦਾ ਇਕ ਮਾਮੂਲੀ ਜਿਹਾ ਦਰਬਾਨ ਹੈ। ਨਾਮਦੇਵ ਜੀ ਪ੍ਰਭੂ ਦੀ ਸਿਫ਼ਤ ਕਰਦੇ ਹੋਏ ਫਰਮਾਉਂਦੇ ਹਨ ਕਿ ਮੇਰਾ ਗੋਪਾਲ ਇਨ੍ਹਾਂ ਸਾਰਿਆਂ ਤੋਂ ਬਿਲਕੁਲ ਵੱਖਰਾ ਅਤੇ ਨਿਆਰਾ ਹੈ ॥੨॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਇਹ ਸੰਸਾਰ ਤਿੰਨ ਲੋਕਾਂ ਵਿਚ ਵੰਡਿਆ ਹੈ ਜਿਵੇਂ ਪਾਤਾਲ ਲੋਕ, ਮਾਤ ਲੋਕ ਅਤੇ ਅਕਾਸ਼ ਲੋਕ। ਇਨ੍ਹਾਂ ਤਿੰਨਾਂ ਭਵਨਾਂ ਦਾ ਮਾਲਕ, ਪਰਮਾਤਮਾ ਇਕ ਐਸਾ ਰਾਜਾ ਹੈ ਜਿਸ ਦੇ ਦਰ ਤੇ ਸ਼ਿਵਜੀ ਦੇ ਗਣ, ਦੇਵਤਿਆਂ ਦੇ ਰਾਗੀ ਭਾਵ ਸਾਰੇ ਗੰਧਰਵ ਅਤੇ ਸਾਰੇ ਰਿਸ਼ੀ ਜਨ ਇਹ ਸਾਰੇ ਢਾਡੀ ਬਣ ਕੇ ਉਸ ਦੀਆਂ ਸਿਫ਼ਤਾਂ ਹੀ ਕਰਦੇ ਰਹਿੰਦੇ ਹਨ ਅਤੇ ਆਪਣੇ ਮਾਲਕ ਦੀਆਂ ਵਾਰਾਂ ਹੀ ਗਾਉਂਦੇ ਰਹਿੰਦੇ ਹਨ। ਇਹ ਇਕ ਅਟੱਲ ਸੱਚਾਈ ਹੈ ਕਿ ਸਾਰੇ ਸ਼ਾਸ਼ਤਰ ਬਹੁਰੂਪੀਏ ਹਨ। ਇਹ ਸਾਰਾ ਜਗਤ ਉਸ ਦਾ ਇਕ ਨਿੱਕਾ ਜਿਹਾ ਅਖਾੜਾ ਹੈ। ਇਸ ਜਗਤ ਦੇ ਸਾਰੇ ਰਾਜੇ ਉਸ ਵੱਡੇ ਰਾਜੇ ਅੱਗੇ ਟੈਕਸ ਭਰਦੇ ਹਨ। ਇਹ ਸਾਰੇ ਗਣ, ਗੰਧਰਵ ਅਤੇ ਰਿਸ਼ੀ ਉਸ ਪਰਮਾਤਮਾ ਦੀ ਸਿਫ਼ਤ ਵਿਚ ਬਹੁਤ ਹੀ ਸੁੰਦਰ ਬੋਲ ਬੋਲਦੇ ਹਨ। ਉਹ ਪ੍ਰਭੂ ਇਕ ਐਸਾ ਰਾਜਾ ਹੈ ਜਿਸ ਦੇ ਦਰ ਤੇ ਪਵਣ ਚੌਰ ਕਰਦੀ ਹੈ। ਇਹ ਸੰਸਾਰਿਕ ਮਾਇਆ ਉਸ ਦੇ ਦਰ ਦੀ ਦਾਸੀ ਹੈ, ਪਰੰਤੂ ਇਸ ਮਾਇਆ ਨੇ ਸਾਰਾ ਸੰਸਾਰ ਜਿੱਤਿਆ ਹੋਇਆ ਹੈ। ਇਹ ਧਰਤੀ ਉਸ ਪਰਮ ਪਿਤਾ ਪਰਮਾਤਮਾ ਦੇ ਲੰਗਰ

ਵਿਚ ਮਾਨੋ ਇਕ ਚੁੱਲ੍ਹੇ ਸਮਾਨ ਹੈ। ਇਸ ਦਾ ਭਾਵ ਇਹ ਹੋਇਆ ਕਿ ਉਹ ਪਰਮਾਤਮਾ ਇਸ ਸਾਰੀ ਧਰਤੀ ਦੇ ਜੀਆਂ ਨੂੰ ਆਪ ਰਿਜ਼ਕ ਪ੍ਰਦਾਨ ਕਰਨ ਵਾਲਾ ਹੈ ॥੩ ॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਹ ਇਕ ਐਸਾ ਰਾਜਾ ਤ੍ਰਿਭਵਨ ਪਤੀ ਭਾਵ ਤਿੰਨਾਂ ਭਵਨਾਂ ਦਾ ਮਾਲਕ ਹੈ ਕਿ ਵਿਸ਼ਨੂੰ ਦਾ ਕੱਛ ਅਵਤਾਰ ਉਸ ਦੇ ਘਰ ਵਿਚ ਮਾਨੋ ਇਕ ਪਲੰਘ ਹੈ। ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ ਜਿਸ ਦੇ ਸੇਜ ਦੀਆਂ ਤਣੀਆਂ ਦਾ ਕੰਮ ਦਿੰਦਾ ਹੈ, ਸਾਰੇ ਸੰਸਾਰ ਦੀ ਸਾਰੀ ਬਨਾਸਪਤੀ ਉਸ ਨੂੰ ਫੁੱਲ ਭੇਂਟ ਕਰਨ ਵਾਲੀ ਮਾਲਣ ਹੈ। ਛਿਆਨਵੇਂ ਕਰੋੜ ਬੱਦਲ ਉਸਦਾ ਪਾਣੀ ਭਰਨ ਵਾਲੇ ਨੌਕਰ ਹਨ। ਗੰਗਾ ਉਸ ਦਰ ਤੇ ਉਸ ਦੇ ਨਹੁੰਆਂ ਦਾ ਪਸੀਨਾ ਹੈ। ਸੱਤ ਸਮੁੰਦਰ ਉਸ ਦੀ ਘੜਵੰਜੀ ਹਨ। ਜਗਤ ਦੇ ਸਾਰੇ ਜੀਆ-ਜੰਤ ਉਸ ਦੇ ਭਾਂਡੇ ਹਨ ॥੪ ॥

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਹ ਪਰਮਾਤਮਾ, ਪਰਮਪਿਤਾ ਇਕ ਐਸਾ ਰਾਜਾ ਹੈ ਜਿਸ ਦੇ ਘਰ ਵਿਚ ਉਸ ਦੇ ਨੇੜੇ ਰਹਿਣ ਵਾਲੇ, ਅਰਜਨ, ਧ੍ਰੂ, ਪ੍ਰਹਿਲਾਦ, ਅੰਬਰੀਕ, ਨਾਰਦ, ਨੇਜੈ, ਪੂਰਨ ਜੋਗੀ, ਗਿਆਨਵਾਨ ਮਨੁੱਖ, ਸ਼ਿਵਜੀ ਦੇ ਗਣ, ਗੰਧਰਵ (ਦੇਵਤਿਆਂ ਦੇ ਰਾਗੀ) ਬਵੰਜਾ ਬੀਰ, ਆਦਿ ਉਸ ਦੀ ਇਕ ਸਧਾਰਣ ਜਿਹੀ ਖੇਡ ਹਨ। ਇਸ ਸੰਸਾਰ ਦੇ ਸਾਰੇ ਜੀਆ-ਜੰਤ ਉਸ ਪ੍ਰਭੂ ਦੇ ਘਰ ਵਿਚ ਹਨ। ਉਹ ਅੰਤਰਯਾਮੀ ਹਰੀ ਸਭ ਜੀਆਂ ਵਿਚ ਵਿਆਪਕ ਹੈ ਅਤੇ ਸਾਰੇ ਜੀਆਂ ਦੇ ਘਟ-ਘਟ ਵਿਚ ਵੱਸਦਾ ਹੈ। ਨਾਮਦੇਵ ਜੀ ਮਹਾਰਾਜ ਬੇਨਤੀ ਕਰਦੇ ਹਨ ਕਿ ਮੈਨੂੰ ਉਸ ਪਰਮਾਤਮਾ ਦੀ ਓਟ ਅਤੇ ਆਸਰਾ ਹੈ। ਸਾਰੇ ਭਗਤ ਜਿਸ ਦੇ ਝੰਡੇ ਰੂਪੀ ਨਿਸ਼ਾਨ ਹੇਠ ਅਨੰਦ ਮਾਣ ਰਹੇ ਹਨ।

### ਭਾਵ ਅਰਥ

ਨਾਮਦੇਵ ਜੀ ਇਸ ਸ਼ਬਦ ਵਿਚ ਉਸ ਪਰਮ ਪਿਤਾ ਪਰਮਾਤਮਾ ਦੀਆਂ ਸਿਫ਼ਤਾਂ ਕਰਦੇ ਹੋਏ ਫਰਮਾਉਂਦੇ ਹਨ ਕਿ ਪਰਮਾਤਮਾ ਇਕ ਐਸੀ ਅਨੋਖੀ ਵਸਤੂ ਹੈ ਜਿਸ ਦੇ ਦਰਬਾਰ ਵਿਚ ਵਿਸ਼ਨੂੰ, ਲਛਮੀ, ਚੰਦ, ਸੂਰਜ ਉਸ ਦੇ ਦਰਬਾਰ ਵਿਚ ਮਾਮੂਲੀ ਵਸਤੂਆਂ ਹਨ। ਬ੍ਰਹਮਾ ਵੀ ਉਸ ਦੇ ਦਰਬਾਰ ਵਿਚ ਇਕ ਘੁਮਿਆਰ ਸਮਾਨ ਹੈ, ਸ਼ਿਵ ਜੀ ਉਸ ਦੇ ਦਰਬਾਰ ਵਿਚ ਇਕ ਮਸ਼ਕਰਾ ਹੈ। ਚਿਤ੍ਰ ਗੁਪਤ ਇਕ ਮੁਨੀਮ ਹੈ। ਸਾਰੇ ਗਣ, ਗੰਧਰਵ ਅਤੇ ਰਿਸ਼ੀ ਵੀ ਉਸ ਦੇ ਸੋਹਲੇ ਗਾਉਂਦੇ ਹਨ। ਪਵਣ ਵੀ ਚੌਰ ਝੁਲਾਉਂਦੀ ਹੈ। ਵਿਸ਼ਨੂੰ ਨੇ ਕੱਛੂਕੁੰਮੇ ਦਾ ਅਵਤਾਰ ਧਾਰਿਆ ਸੀ ਉਹ ਵੀ ਉਸ ਪਰਮਾਤਮਾ ਦੇ ਦਰ ਵਿਚ ਇਕ ਸਧਾਰਣ ਵਿਅਕਤੀ ਹੀ ਹੈ। ਗੰਗਾ ਜਾ ਗੰਗਾ ਜਲ ਵੀ ਪਰਮਾਤਮਾ ਦੇ ਦਰ ਤੇ ਇਕ ਪਸੀਨੇ ਸਮਾਨ ਹੈ। ਸ਼ੇਸ਼ਨਾਗ ਵੀ ਪਰਮਾਤਮਾ ਦੇ ਦਰਬਾਰ ਵਿਚ ਤੁੱਛ ਹੈ। ਛਿਆਨਵੇਂ ਕਰੋੜ ਬੱਦਲ ਜੋ ਪਾਣੀ ਭਰਦੇ ਹਨ, ਉਹ ਵੀ ਪਾਣੀ ਭਰਨ ਵਾਲੇ ਨੌਕਰ ਹਨ। ਇਸ ਤਰ੍ਹਾਂ ਇਨ੍ਹਾਂ ਸਾਰਿਆਂ ਤੋਂ ਅਨੋਖਾ ਹੀ ਪਰਮਾਤਮਾ ਆਪ ਹੈ, ਜੋ ਘਟ-ਘਟ ਵਿਚ ਸਮਾਇਆ ਹੋਇਆ ਹੈ।

## ਰਾਗੁ ਮਲਾਰ
## ਮੋ ਕਉ ਤੂੰ ਨ ਬਿਸਾਰਿ

**ਮੂਲ ਸ਼ਬਦ :**

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ
ਮੁਝ ਊਪਰਿ ਸਭ ਕੋਪਿਲਾ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ
ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ
ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋ ਕਉ ਢੇਢ ਕਹਤ
ਤੇਰੀ ਪੈਜ ਪਿਛੰਉਡੀ ਹੋਇਲਾ ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈ
ਅਤਿਭੁਜ ਭਇਓ ਅਪਾਰਲਾ ॥
ਫੇਰਿ ਦੀਆ ਦੇਹੁਰਾ ਨਾਮੇ ਕਉ
ਪੰਡੀਅਨ ਕਉ ਪਿਛਵਾਰਲਾ ॥੩॥੨॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1292)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਰਾਮਈਆ | = | ਕਰਤਾਰ, ਪਾਰਬ੍ਰਹਮ, ਸਾਂਵਲ ਸੁੰਦਰ। |
| 2. | ਆਲਾਵੰਤੀ | = | ਘਰ, ਉੱਚਾ ਘਰ, ਉਚੀ ਜਾਤ, ਉੱਚੇ ਘਰਾਂ ਵਾਲੇ, ਉਚੀ ਜਾਤ ਵਾਲੇ, ਆਲਯ, ਸ਼ਾਨਦਾਰ। |
| 3. | ਭ੍ਰਮੁ | = | ਭੁਲੇਖਾ, ਵਹਿਮ। |
| 4. | ਕੋਪਿਲਾ | = | ਕ੍ਰੋਧ ਕੀਤਾ, ਗੁੱਸਾ ਕਰਨਾ। |

| | | | |
|---|---|---|---|
| 5. | ਸੂਦੁ | = | ਸ਼ੂਦਰ, ਹਿੰਦੂ ਧਰਮ ਅਨੁਸਾਰ ਜ਼ਾਤਾਂ ਦੀ ਵੰਡ ਅਤੇ ਚੌਥੇ ਦਰਜੇ ਦਾ ਵਿਅਕਤੀ। |
| 6. | ਸੂਦੁ ਸੂਦੁ ਕਰਿ | = | ਸ਼ੂਦਰ ਆ ਗਿਆ, ਸ਼ੂਦਰ ਆ ਗਿਆ। |
| 7. | ਮਾਰਿ | = | ਮਾਰ ਕੁਟਾਈ ਕਰਕੇ, ਹਿੰਸਕ ਕਾਰਵਾਈ ਕਰਕੇ। |
| 8. | ਕਹਾ ਕਰਉ | = | ਮੈਂ ਕੀ ਕਰਾਂ, ਇਨ੍ਹਾਂ ਅੱਗੇ ਮੇਰੇ ਇਕੱਲੇ ਦੀ ਪੇਸ਼ ਨਹੀਂ ਜਾਂਦੀ। |
| 9. | ਬਾਪ ਬੀਠੁਲਾ | = | ਹੇ ਬਿਠੁੱਲ ਬਾਪ, ਮਰਾਠੀ ਭਾਸ਼ਾ ਵਿਚ ਬਿਠੁੱਲ ਸ਼ਬਦ ਦਾ ਅਰਥ ਕੀਤਾ ਹੈ ਵਿ = (ਗਿਆਨ) ਠ= (ਬਿਨਾ) ਲ (ਅੰਗੀਕਾਰ) ਜੋ ਗਿਆਨਹੀਨ ਮਹਾਂਮੂਰਖਾਂ ਨੂੰ ਅੰਗੀਕਾਰ ਕਰੇ। ਉਸ ਨੂੰ ਬਿਠੁਲ ਕਹਿੰਦੇ ਹਨ। ਨਾਮਦੇਵ ਜੀ ਦੀ ਮਾਤ-ਭਾਸ਼ਾ ਦਾ ਇਹ ਸ਼ਬਦ ਉਨ੍ਹਾਂ ਦਾ ਮੂਲਮੰਤਰ ਹੈ। |
| 10. | ਜਉ | = | ਜੇ। |
| 11. | ਕੋਇਲਾ | = | ਕੋਈ ਵੀ, ਕੋਈ ਨਹੀਂ। |
| 12. | ਪੰਡੀਆ | = | ਪਾਂਡੇ, ਪ੍ਰੋਹਿਤ, ਪੁਜਾਰੀ। |
| 13. | ਮੋ ਕਉ | = | ਮੈਨੂੰ। |
| 14. | ਢੇਢ | = | ਨੀਚ ਜਾਤੀ ਦਾ ਵਿਅਕਤੀ, ਚਮਾਰ, ਮੁਰਦੇ ਦਾ ਮਾਸ ਖਾਣ ਵਾਲਾ ਨੀਚ ਵਿਅਕਤੀ। |
| 15. | ਪੈਜ | = | ਇੱਜ਼ਤ। |
| 16. | ਪਿਛੰਉਡੀ ਹੋਇਲਾ | = | ਪਿਛਲੇ ਪਾਸੇ ਹੋ ਜਾਣਾ, ਪਿੱਛੇ ਪੈ ਰਹੀ ਹੈ, ਘਟ ਰਹੀ ਹੈ। |
| 17. | ਅਤਿਭੁਜ | = | ਵੱਡੀਆਂ ਬਾਹਾਂ ਵਾਲਾ, ਬਹੁਤ ਵੱਡਾ ਵਲੀ। |
| 18. | ਅਪਾਰਲਾ | = | ਬੇਅੰਤ। |
| 19. | ਨਾਮੇ ਕਉ | = | ਨਾਮਦੇਵ ਵੱਲ। |
| 20. | ਪੰਡੀਅਨ ਕਉ | = | ਪਾਂਡਿਆ ਵੱਲ, ਪੁਜਾਰੀਆਂ ਵੱਲ। |
| 21. | ਪਿਛਵਾਰਲਾ | = | ਪਿਛਲਾ ਪਾਸਾ, ਪਿੱਠ। |

## ਅਰਥ

ਨਾਮਦੇਵ ਜੀ ਦਾ ਇਹ ਸ਼ਬਦ ਮਲਾਰ ਰਾਗੁ ਵਿਚ ਉਚਾਰਿਆ ਹੋਇਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਦਾ ਇਹ ਸ਼ਬਦ ਵੀ ਉਨ੍ਹਾਂ ਦੀ ਸ੍ਵੈਜੀਵਨੀ ਪ੍ਰਗਟ ਕਰਦਾ ਹੈ। ਜੇਕਰ ਬਹੁਤ ਹੀ ਧਿਆਨ ਨਾਲ ਨਾਮਦੇਵ ਜੀ ਦੀ ਬਾਣੀ ਦਾ ਅਧਿਐਨ ਕੀਤਾ ਜਾਵੇ ਤਾਂ ਸਪੱਸ਼ਟ ਰੂਪ ਵਿਚ ਪ੍ਰਗਟ ਹੁੰਦਾ ਹੈ ਕਿ ਉਨ੍ਹਾਂ ਨੇ ਜਿੰਨੀ ਬਾਣੀ ਲਿਖੀ ਹੈ,

ਉਹ ਉਨ੍ਹਾਂ ਦੀ ਸ੍ਵੈਜੀਵਨੀ ਨਾਲ ਸੰਬੰਧਿਤ ਹੋਣ ਨਾਲ ਹੀ ਸਮਾਜਿਕ ਬੁਰਾਈਆਂ ਉੱਤੇ ਚੋਟ ਅਤੇ ਉਨ੍ਹਾਂ ਬੁਰਾਈਆਂ ਦਾ ਨਿਧਾਨ ਕਰਨ ਹਿਤ ਅਧਿਆਤਮਿਕ ਵਿਚਾਰਾਂ ਦਾ ਵੀ ਬਹੁਤ ਸਹਾਰਾ ਲਿਆ ਹੈ। ਜਿਵੇਂ ਇਸ ਸ਼ਬਦ ਵਿਚ ਵੀ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਐ ਮੇਰੇ ਪਰਮਾਤਮਾ ਜਿਸ ਨੂੰ ਪਾਰਬ੍ਰਹਮ, ਕਰਤਾਰ, ਰਾਮਈਆ ਜਾਂ ਸਾਂਵਲ ਸੁੰਦਰ ਦਾ ਨਾਮ ਵੀ ਦਿੱਤਾ ਜਾਂਦਾ ਹੈ ਤੂੰ ਮੈਨੂੰ ਵਿਸਾਰੀਂ ਨਾ, ਮੈਨੂੰ ਤੂੰ ਭੁਲਾਈਂ ਨਾ, ਮੈਨੂੰ ਬਿਲਕੁਲ ਵੀ ਵਿਸਾਰੀਂ ਨਾ। ਐ ਮੇਰੇ ਪ੍ਰਭੂ ਇਹ ਮੇਰੀ ਬੇਨਤੀ ਹੈ।

ਨਾਮਦੇਵ ਜੀ ਇਸ ਸ਼ਬਦ ਵਿਚ ਸਮਾਜਿਕ ਬੁਰਾਈ ਉੱਪਰ ਕਿੰਨੀ ਚੋਟ ਮਾਰਦੇ ਹਨ ਕਿ ਸਮਾਜ ਵਿਚ ਇਨ੍ਹਾਂ ਬ੍ਰਾਹਮਣਾਂ ਨੂੰ ਆਪਣੀ ਉੱਚੀ ਜ਼ਾਤ ਦਾ ਕਿੰਨਾਂ ਵੱਡਾ ਭਰਮ ਹੈ ਕਿ ਉਹ ਉੱਚੀ ਜ਼ਾਤ ਵਿਚ ਪੈਦਾ ਹੋਣ ਕਰਕੇ ਸ਼ਾਇਦ ਪਰਮਾਤਮਾ ਦੇ ਬਹੁਤ ਨੇੜੇ ਹਨ ਇਹ ਇਸ ਭੁਲੇਖੇ ਦਾ ਸ਼ਿਕਾਰ ਹੋਏ ਹਨ ਅਤੇ ਮੇਰੇ ਉੱਤੇ ਹਰ ਕਿਸਮ ਦੇ ਅੱਤਿਆਚਾਰ ਅਤੇ ਜ਼ੁਲਮ ਕਰ ਰਹੇ ਹਨ ਅਤੇ ਨਾਲ ਹੀ ਕ੍ਰੋਧਿਤ ਹੋ ਰਹੇ ਹਨ। ਇਨ੍ਹਾਂ ਪਾਂਡਿਆਂ, ਬ੍ਰਾਹਮਣਾਂ ਨੇ ਮੈਨੂੰ ਸ਼ੂਦਰ-ਸ਼ੂਦਰ ਕਹਿ ਕੇ ਮੇਰੇ ਉੱਤੇ ਮਾਰ ਕੁਟਾਈ ਕੀਤੀ ਅਤੇ ਮੈਨੂੰ ਮੰਦਰ ਵਿਚੋਂ ਇਨ੍ਹਾਂ ਬ੍ਰਾਹਮਣਾਂ ਨੇ ਉਠਾਲ ਦਿੱਤਾ ਅਤੇ ਨਾਲ ਹੀ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ। ਨਾਮਦੇਵ ਜੀ ਅੱਗੋਂ ਫਿਰ ਅਰਜ, ਅਰਜ਼ੋਈ ਬੇਨਤੀ ਕਰਦੇ ਹਨ ਕਿ ਐ ਮੇਰੇ ਬਾਪ ਬਿਠੁੱਲਾ ਮੈਨੂੰ ਦੱਸ ਮੈਂ ਕਿਥੇ ਜਾਵਾਂ ? ਨਾਮਦੇਵ ਜੀ ਦਾ ਆਪਣੇ ਪ੍ਰਭੂ ਅੱਗੇ ਇਕ ਤਰਲਾ ਹੈ, ਇਕ ਬੇਨਤੀ ਹੈ ਅਤੇ ਨਾਲ ਹੀ ਸਮਾਜਿਕ ਜ਼ੁਲਮ ਵਿਰੁੱਧ ਇਕ ਵੰਗਾਰ ਵੀ ਹੈ। ਨਾਮਦੇਵ ਜੀ ਫਿਰ ਅਰਦਾਸ ਕਰਦੇ ਹਨ ਕਿ ਇਨ੍ਹਾਂ ਅੱਗੇ ਮੇਰੀ ਇਕੱਲੇ ਦੀ ਕੋਈ ਪੇਸ਼ ਨਹੀਂ ਜਾਂਦੀ ॥੧॥

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਅਤੇ ਪਰਮਾਤਮਾ ਨੂੰ ਉਲ੍ਹਾਮਾ ਵੀ ਦਿੰਦੇ ਹਨ ਕਿ ਐ ਪਰਮਾਤਮਾ ਜੇ ਤੂੰ ਮੈਨੂੰ ਮਰਨ ਪਿੱਛੋਂ, ਮੁਕਤੀ ਦੇਵੇਂਗਾਂ ਤਾਂ ਤੇਰੀ ਦਿੱਤੀ ਹੋਈ ਮੁਕਤੀ ਦਾ ਕਿਸੇ ਨੂੰ ਕੋਈ ਪਤਾ ਨਹੀਂ ਲੱਗਣਾ। ਨਾਮਦੇਵ ਜੀ ਅੱਗੋਂ ਫਿਰ ਸਾਮਾਜਿਕ ਭੇਦਭਾਵ ਨੂੰ ਕਿੰਨੇ ਸੁੰਦਰ ਸ਼ਬਦਾਂ ਵਿਚ ਬਿਆਨ ਕਰਦੇ ਹਨ ਕਿ ਇਹ ਬ੍ਰਾਹਮਣ, ਇਹ ਪਾਂਡੇ ਜੋ ਆਪਣੇ ਆਪ ਨੂੰ ਰੱਬ ਦੇ ਬਹੁਤ ਨੇੜੇ ਸਮਝਦੇ ਹਨ ਅਤੇ ਸਮਾਜ ਦੇ ਠੇਕੇਦਾਰ ਬਣੇ ਬੈਠੇ ਹਨ ਇਹ ਮੈਨੂੰ "ਏ ਪੰਡੀਆਂ ਮੋ ਕਉ ਢੇਢ ਕਹਤ" ਭਾਵ ਇਹ ਮੈਨੂੰ ਨੀਚਾਂ ਤੋਂ ਵੀ ਬਹੁਤ ਹੀ ਅਤਿ ਦਰਜੇ ਦਾ ਨੀਚ ਕਹਿ ਕੇ ਪੁਕਾਰਦੇ ਹਨ। ਢੇਢ ਉਸ ਨੂੰ ਕਿਹਾ ਜਾਂਦਾ ਹੈ ਜੋ ਨੀਚ ਜਾਤੀ ਦਾ ਚਮਾਰ ਹੋਵੇ, ਜੋ ਮੁਰਦੇ ਦਾ ਮਾਸ ਖਾਣ ਵਾਲਾ ਨੀਚ ਵਿਅਕਤੀ ਹੋਵੇ। ਪਰੰਤੂ ਨਾਮਦੇਵ ਜੀ ਨਾ ਤਾਂ ਚਮਾਰ ਜਾਤ ਵਿਚੋਂ ਸਨ ਅਤੇ ਨਾ ਹੀ ਮੁਰਦੇ ਦਾ ਮਾਸ ਖਾਣੇ ਵਾਲੇ ਸਨ ਉਹ ਤਾਂ ਸਗੋਂ ਅਧਿਆਤਮਿਕ ਅਤੇ ਬ੍ਰਹਮਗਿਆਨੀ, ਸਮਾਜ ਸੁਧਾਰਕ ਅਤੇ ਅਗਾਂਹਵਧੂ ਵਿਚਾਰਾਂ ਦੇ ਧਾਰਣੀ ਸਨ ਪਰੰਤੂ ਉਨ੍ਹਾਂ ਉਪਰ ਵੀ ਸਮਾਜ ਦੇ ਠੇਕੇਦਾਰ ਬ੍ਰਾਹਮਣਾਂ ਨੇ ਐਡੇ ਵੱਡੇ ਦੂਸ਼ਣ ਲਾ ਕੇ ਉਹਨਾਂ ਦਾ ਸਾਮਾਜਿਕ ਅਤੇ ਅਧਿਆਤਮਿਕ ਦਰਜਾ ਨੀਂਵਾਂ ਕਰਨ ਦੀ ਕੋਸ਼ਿਸ਼ ਕੀਤੀ ਸੀ। ਨਾਮਦੇਵ ਜੀ ਫਰਮਾਉਂਦੇ ਹਨ ਕਿ ਇਹ ਪਾਂਡੇ ਮੈਨੂੰ ਜੋ ਢੇਢ ਕਹਿ ਕੇ ਪੁਕਾਰਦੇ ਹੈਂ ਇਸ ਤਰ੍ਹਾਂ ਤਾਂ ਤੇਰੀ ਆਪਣੀ ਹੀ ਇੱਜ਼ਤ ਘੱਟ ਰਹੀ ਹੈ।

ਨਾਮਦੇਵ ਜੀ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਐ ਮੇਰੇ ਰਾਮਈਆ, ਐ ਮੇਰੇ ਪਰਮਾਤਮਾ ਐ ਮੇਰੇ ਪਾਰਬ੍ਰਹਮ, ਤੂੰ ਤਾਂ ਬਹੁਤ ਹੀ ਦਿਆਲੂ,

ਕਿਰਪਾਲੂ ਹੈਂ, ਤੈਨੂੰ ਇਨ੍ਹਾਂ ਸਾਰਿਆਂ ਨਾਵਾਂ ਨਾਲ ਉਚਾਰਿਆ ਜਾਂਦਾ ਹੈ, ਤੂੰ ਦਇਆ ਕਰਨ ਵਾਲਾ ਹੈ ਤੂੰ ਮਿਹਰ ਦਾ ਅਪਾਰ ਘਰ ਹੈ, ਤੂੰ ਪਿਆਰ ਦਾ ਸਮੁੰਦਰ ਹੈਂ। ਇਸ ਦੇ ਨਾਲ ਤੂੰ ਹੈ ਭੀ ਬਹੁਤ ਬਲੀ ਅਤੇ ਬੇਅੰਤ ਸ਼ਕਤੀਆਂ ਦਾ ਮਾਲਕ ਹੈ। ਐ ਮੇਰੇ ਰਾਮਈਆ ਤੂੰ ਐਡਾ ਬੇਅੰਤ ਹੈ ਕਿ ਤੂੰ ਮੇਰੇ ਲਈ ਮੰਦਰ ਦੇਹੁਰੇ ਦਾ ਮੂੰਹ ਹੀ ਘੁਮਾ ਦਿੱਤਾ ਸੀ ਅਤੇ ਇਹਨਾਂ ਪਾਂਡਿਆਂ ਨੂੰ ਮੰਦਰ ਤੋਂ ਬਾਹਰ ਕੱਢ ਦਿੱਤਾ ਸੀ। ਉਹ ਪੰਡਿਤ ਮੰਦਰ ਦੇ ਬਾਹਰ ਬੈਠੇ ਰਹੇ ਸਨ ਅਤੇ ਨਾਮਦੇਵ ਜੀ ਮੰਦਰ ਜਾਂ ਦੇਹੁਰੇ ਦੇ ਅੰਦਰ ਸਨ। ਨਾਮਦੇਵ ਜੀ ਦੇ ਇਸ ਸ਼ਬਦ ਵਿਚੋਂ ਦੇਹੁਰੇ ਦਾ ਘੁੰਮਣਾ ਬਹੁਤ ਹੀ ਵੱਡੀ ਸਚਾਈ ਸਾਹਮਣੇ ਆਈ ਹੈ ਕਿ ਕਿਸ ਤਰ੍ਹਾਂ ਪਰਮਾਤਮਾ ਆਪਣੇ ਭਗਤਾਂ ਦੀ ਪੈਜ ਰੱਖਦਾ ਹੈ।

### ਭਾਵ ਅਰਥ

ਨਾਮਦੇਵ ਜੀ ਮਹਾਰਾਜ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਨਾਮਦੇਵ ਜੀ ਆਪਣੇ ਪ੍ਰਭੂ ਨੂੰ ਅਰਦਾਸ ਕਰਦੇ ਹਨ ਕਿ ਐ ਪਰਮਾਤਮਾ ਮੈਨੂੰ ਤੂੰ ਬਿਲਕੁਲ ਨਾ ਵਿਸਾਰੀਂ, ਇਹ ਪਾਂਡੇ ਮੇਰੇ ਉਪਰ ਬਹੁਤ ਜ਼ੁਲਮ ਅਤੇ ਅਤਿਆਚਾਰ ਕਰ ਰਹੇ ਹਨ। ਮੈਨੂੰ ਮੰਦਰ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਹੈ। ਮੈਨੂੰ ਮਰਨ ਤੋਂ ਬਾਅਦ ਮੁਕਤੀ ਨਹੀਂ ਚਾਹੀਦੀ। ਐ ਪਰਮਾਤਮਾ ਤੂੰ ਬਹੁਤ ਹੀ ਮਹਾਨ ਹੈ, ਤੂੰ ਬਹੁਤ ਹੀ ਬਲਵਾਨ ਹੈਂ। ਮੇਰੀ ਮਦਦ ਕਰ। ਇਸ ਬੇਨਤੀ ਨੂੰ ਪ੍ਰਭੂ ਨੇ ਪ੍ਰਵਾਨ ਕੀਤਾ ਅਤੇ ਪਰਮਾਤਮਾ ਨੇ ਮੰਦਰ/ਦੇਹੁਰਾ ਹੀ ਘੁਮਾ ਦਿੱਤਾ ਅਤੇ ਪੰਡਿਤਾਂ ਨੂੰ ਪਿਛਲੇ ਪਾਸੇ ਕਰ ਦਿੱਤਾ ਤਾਂ ਫਿਰ ਨਾਮਦੇਵ ਜੀ ਨੂੰ ਮੰਦਰ ਦੇ ਅੰਦਰ ਬਿਠਾ ਦਿੱਤਾ।੪।

## ੧ੴ ਸਤਿਗੁਰਪ੍ਰਸਾਦਿ
## ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ
## ਐਸੋ ਰਾਮ ਰਾਇ ਅੰਤਰਜਾਮੀ

**ਮੂਲ ਸ਼ਬਦ :—**

ਐਸੋ ਰਾਮ ਰਾਇ ਅੰਤਰਜਾਮੀ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥
ਬਸੈ ਘਟਾ ਘਟ ਲੀਪ ਨਾ ਛੀਪੈ ॥
ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥
ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1318)

### ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਰਾਮ ਰਾਇ | = | ਰਾਜਾ ਰੂਪ ਕਰਤਾਰ, ਪ੍ਰਕਾਸ਼ ਰੂਪ ਪਰਮਾਤਮਾ, ਸ਼ੁੱਧ ਸਰੂਪ ਹਰੀ। |
| 2. | ਅੰਤਰਜਾਮੀ | = | ਅੰਤਰਜਾਮੀ, ਹਰੇਕ ਜੀਵ ਦੇ ਧੁਰ ਅੰਦਰ ਅਪੜਨ ਵਾਲਾ, ਹਰ ਇਕ ਦੇ ਅੰਦਰ ਬੈਠਾ ਹੋਇਆ, ਅੰਦਰ ਦੀ ਜਾਨਣ ਵਾਲਾ, ਮਨ ਦੀ ਬੁੱਝਣ ਵਾਲਾ। |
| 3. | ਦਰਪਨ | = | ਸ਼ੀਸ਼ਾ। |
| 4. | ਬਦਨ | = | ਮੂੰਹ, ਦੇਹ, ਸਰੀਰ, ਜਿਸਮ। |
| 5. | ਘਟਾ ਘਟ | = | ਹਰ ਇਕ ਮਨ ਅੰਦਰ। |
| 6. | ਲੀਪ | = | ਮਾਇਆ ਦਾ ਲੇਪ, ਮਾਇਆ ਦਾ ਅਸਰ। |
| 7. | ਛੀਪੈ | = | ਲੇਪ, ਦਾਗ, ਚਿੰਨ੍ਹ। |
| 8. | ਬੰਧਨ | = | ਬੰਨ੍ਹਣ ਦੀ ਕਿਰਿਆ, ਬੰਨ੍ਹਣ। |
| 9. | ਮੁਕਤਾ | = | ਬੰਧਨ ਰਹਿਤ, ਮੁਕਤੀ ਨੂੰ ਪ੍ਰਾਪਤ ਹੋਇਆ। |

10. ਜਾਤੁ ਨ = ਕਦੇ ਵੀ ਨਹੀਂ। Not at all 'never, not any time.

11. ਸੁਆਮੀ = ਪਰਮਾਤਮਾ।

## ਅਰਥ

ਇਹ ਸ਼ਬਦ ਨਾਮਦੇਵ ਜੀ ਮਹਾਰਾਜ ਦਾ ਕਾਨ੍ੜਾ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਪ੍ਰਕਾਸ਼ ਰੂਪ ਪਰਮਾਤਮਾ, ਜਿਸ ਨੂੰ ਸ਼ੁੱਧ ਰੂਪ ਪਰਮਾਤਮਾ ਵੀ ਮੰਨਿਆ ਜਾਂਦਾ ਹੈ ਕਿ ਉਹ ਹਰੇਕ ਜੀਵ ਦੇ ਅੰਦਰ ਵੱਸਦਾ ਹੋਇਆ ਵੀ ਇਉ, ਜਾਂ ਇਸ ਪ੍ਰਕਾਰ ਪ੍ਰਤੱਖ ਦਿਸਦਾ ਹੈ ਕਿ ਉਹ ਨਿਰਲੇਪ ਹੀ ਰਹਿੰਦਾ ਹੈ ਜਿਵੇਂ ਸ਼ੀਸ਼ੇ ਵਿਚ ਸ਼ੀਸ਼ਾ ਦੇਖਣ ਵਾਲੇ ਦਾ ਮੂੰਹ।

ਨਾਮਦੇਵ ਜੀ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਹ ਪ੍ਰਕਾਸ਼ ਰੂਪ ਪਰਮਾਤਮਾ ਜਿਸ ਨੂੰ ਸ਼ੁੱਧ ਰੂਪ ਪਰਮਾਤਮਾ ਵੀ ਕਿਹਾ ਜਾਂਦਾ ਹੈ ਉਹ ਹਰ ਇਕ ਹਿਰਦੇ ਵਿਚ ਵੱਸਦਾ ਹੈ ਪਰੰਤੂ ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ। ਉਸ ਨੂੰ ਮਾਇਆ ਦਾ ਦਾਗ ਵੀ ਨਹੀਂ ਲੱਗਦਾ। ਉਹ ਮਾਇਆ ਦੇ ਬੰਧਨਾਂ ਤੋਂ ਹਮੇਸ਼ਾਂ ਮੁਕਤ ਰਹਿੰਦਾ ਹੈ। ਉਹ ਮਾਇਆ ਰੂਪੀ ਬੰਧਨਾਂ ਵਿਚ ਕਦੇ ਨਹੀਂ ਫਸਿਆ ਦਿਸਦਾ ॥੨॥

ਨਾਮਦੇਵ ਜੀ ਮਹਾਰਾਜ ਅੱਗੋਂ ਫਿਰ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਰਮਾਉਂਦੇ ਹਨ ਕਿ ਤੁਸੀਂ ਜਿਵੇਂ ਪਾਣੀ ਵਿਚੋਂ ਆਪਣਾ ਮੂੰਹ ਦੇਖਦੇ ਹੋ ਪਰੰਤੂ ਉਸ ਉਤੇ ਪਾਣੀ ਦਾ ਕਦੇ ਵੀ ਕੋਈ ਅਸਰ ਨਹੀਂ ਹੁੰਦਾ ਇਸ ਤਰ੍ਹਾਂ ਹੀ ਨਾਮਦੇਵ ਦਾ ਮਾਲਕ ਬਿਠੁੱਲ ਹੈ।

## ਭਾਵ ਅਰਥ:

ਨਾਮਦੇਵ ਜੀ ਇਸ ਸ਼ਬਦ ਵਿਚ ਬਿਆਨ ਕਰਦੇ ਹਨ ਕਿ ਉਹ ਪਾਰਬ੍ਰਹਮ ਪਰਮਾਤਮਾ, ਜਿਸ ਨੂੰ ਅੰਤਰਜਾਮੀ ਵੀ ਕਿਹਾ ਜਾਂਦਾ ਹੈ ਉਹ ਸਦਾ ਨਿਰਲੇਪ ਹੀ ਰਹਿੰਦਾ ਹੈ। ਉਹ ਕਦੇ ਵੀ ਮਾਇਆ ਦੇ ਬੰਧਨਾਂ ਵਿਚ ਨਹੀਂ ਬੱਝਦਾ। ਉਹ ਹਮੇਸ਼ਾਂ ਇਸ ਸੰਸਾਰ ਵਿਚ ਘਟ-ਘਟ ਵਿਚ ਵੱਸਦਾ ਹੋਇਆ ਵੀ ਇਸ ਸੰਸਾਰਿਕ ਬੰਧਨਾਂ ਤੋਂ ਮੁਕਤ ਹੁੰਦਾ ਹੈ।

## ੧ਓ ਸਤਿਗੁਰ ਪ੍ਰਸਾਦਿ
## ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ
## ਮਨ ਕੀ ਬਿਰਥਾ ਮਨੁ ਹੀ ਜਾਨੈ

**ਮੂਲ ਸ਼ਬਦ :**

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧ ॥
ਬੇਧੀਅਲੇ ਗੋਪਾਲ ਗੋੁਸਾਈ ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧ ॥ ਰਹਾਉ ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨ ॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩ ॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪ ॥੧ ॥

( ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1350)

**ਪਦ ਅਰਥ**

| | ਸ਼ਬਦ | | ਅਰਥ |
|---|---|---|---|
| 1. | ਬਿਰਥਾ | = | ਪੀੜ, ਦੁੱਖ, ਦਰਦ, ਮੁਸੀਬਤ। |
| 2. | ਕੈ | = | ਜਾਂ। |
| 3. | ਬੂਝਲ ਆਗੈ | = | ਆਪਣੇ ਆਪ ਹੀ ਜਾਨਣਹਾਰਾ, ਅੰਤਰਜਾਮੀ, ਪ੍ਰਭੂ ਅੱਗੇ। |
| 4. | ਰਵਾਂਈ | = | ਮੈਂ ਸਿਮਰਦਾ ਹਾਂ, ਮੈਂ ਜਪਦਾ ਹਾਂ। |
| 5. | ਮੈਂ | = | ਮੈਨੂੰ। |
| 6. | ਕੈਸੇ | = | ਕਿਉਂ। |

7. ਚਹੀਐ = ਲੋੜੀਏ, ਹੋਵੇ।

8. ਬੇਧੀਅਲੇ = ਵਿੰਨ੍ਹ ਲਿਆ।

9. ਗੋਪਾਲ ਗੁਸਾਈ = ਗੋ ਦਾ ਅਰਥ ਹੈ ਧਰਤੀ, ਪਾਲ ਦਾ ਅਰਥ- ਪਾਲਣਹਾਰਾ । ਇਸ ਦਾ ਅਰਥ ਹੈ ਸਾਰੀ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਪਰਮਾਤਮਾ, ਪਾਰਬ੍ਰਹਮ, ਜਗਤਪਾਲਕ, ਵਾਹਿਗੁਰੂ, ਹੇ ਗੋਬਿੰਦ, ਹੇ ਗੋਪਾਲ। ਗੁਸਾਂਈਂ ਲਫ਼ਜ ਵੀ ਪਰਮਾਤਮਾ ਨੂੰ ਸੰਬੋਧਿਤ ਹਨ।

10. ਰਵਿਆ = ਸਮਾਇਆ ਹੋਇਆ, ਘਟ-ਘਟ ਵਾਸੀ।

11. ਠਾਈ = ਥਾਂ, ਜਗ੍ਹਾ।

12. ਮਾਨੈ = ਮਨ ਵਿਚ ਹੀ।

13. ਪਾਟੁ = ਸ਼ਹਿਰ, ਨਗਰ, ਬਜ਼ਾਰ।

14. ਪਾਸਾਰੀ = ਹੱਟ ਚਲਾਉਣ ਵਾਲਾ, ਦੁਕਾਨਦਾਰ।

15. ਬਾਸੈ = ਵੱਸਦਾ, ਰਹਿੰਦਾ।

16. ਨਾਨਾ ਭੇਦੀ = ਅਨੇਕਾਂ ਰੂਪ ਰੰਗ ਬਣਾਉਣ ਵਾਲਾ ਪ੍ਰਭੂ, ਬਹੁਰੂਪੀਆ।

17. ਸੰਸਾਰੀ = ਦੁਨਿਆਵੀ ਬੰਦਾ, ਸੰਸਾਰ ਵਿਚ ਭਟਕਣ ਵਾਲਾ, ਸੰਸਾਰ ਨਾਲ ਮੋਹ ਪਾਉਣ ਵਾਲਾ।

18. ਰਾਤਾ = ਰੰਗਿਆ ਹੋਇਆ।

19. ਦੁਬਿਧਾ = ਦੁਚਿੱਤਾ ਪਨ, (Double minded ness)

20. ਸਹਜਿ = ਸਹਿਜ ਅਵਸਥਾ ਵਿਚ, ਆਤਮਿਕ ਅਡੋਲਤਾ ਵਿਚ।

21. ਆਪੇ = ਆਪ ਹੀ।

22. ਸਮਤੁ = ਇਕੋ ਜਿਹੀ, ਇੱਕ ਸਮਾਨ, ਬਰਾਬਰ।

23. ਬੀਚਾਰੀ = ਵਿਚਾਰਦਾ ਹੈ, ਸਮਝਦਾ ਹੈ।

24. ਜਾਨਿ = ਜਾਣ ਕੇ, ਪ੍ਰਭੂ ਪਰਮਾਤਮਾ ਨੂੰ ਇੱਕੋ ਜਿਹਾ ਸਮਝ ਕੇ।

25. ਚੀ = ਦੀ।

26. ਤਾ ਚੀ = ਉਨ੍ਹਾਂ ਦੀ।

27. ਬਿਡਾਣੀ = ਅਨੌਖੀ, ਅਚਰਜ, ਅਜੀਬ, ਨਿਰਾਲੀ।

28. ਅਬਿਗਤੁ ਬਾਣੀ = ਪਰਮਾਤਮਾ ਦਾ ਨਾਮ, ਅਦ੍ਰਿਸ਼ਟ

## ਅਰਥ

ਨਾਮਦੇਵ ਮਹਾਰਾਜ ਜੀ ਦਾ ਇਹ ਸ਼ਬਦ ਪ੍ਰਭਾਤੀ ਰਾਗੁ ਵਿਚ ਉਚਾਰਿਆ ਹੋਇਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮਨ ਦਾ ਦੁੱਖ ਦਰਦ, ਕਲੇਸ਼ ਤਾਂ ਉਹ ਵਿਅਕਤੀ ਹੀ ਜਾਣਦਾ ਹੈ ਜਿਸ ਨਾਲ ਬੀਤੀ ਹੋਈ ਹੋਵੇ ਜਾਂ ਜਿਸ ਵਿਅਕਤੀ ਨਾਲ ਬੀਤਦੀ ਹੋਵੇ ਜਾਂ ਫਿਰ ਉਹ ਪ੍ਰਭੂ ਆਪ ਜੋ ਅੰਤਰਜਾਮੀ ਹੈ ਉਹ ਆਪ ਹੀ ਜਾਣਦਾ ਹੈ। ਜੋ ਕੁਝ ਵੀ ਕਹਿਣਾ ਹੋਵੇ ਤਾਂ ਉਹ ਪਰਮਾਤਮਾ ਜੋ ਘਟ-ਘਟ ਦੀ ਜਾਣਦਾ ਹੈ ਉਸ ਨੂੰ ਹੀ ਅਪਣਾਉਣਾ ਚਾਹੀਦਾ ਹੈ। ਉਸ ਅੱਗੇ ਬੇਨਤੀ ਜਾਂ ਅਰਦਾਸ ਹੀ ਕਾਫ਼ੀ ਹੈ। ਮੈਨੂੰ ਤਾਂ ਹੁਣ ਕੋਈ ਵੀ ਦੁੱਖਾਂ ਦਰਦਾਂ ਅਤੇ ਕਲੇਸ਼ਾਂ ਦਾ ਡਰ, ਭਉ ਵੀ ਨਹੀਂ ਰਿਹਾ ਕਿਉਂਕਿ ਮੈਂ ਉਸ ਗੋਪਾਲ ਗੋਸਾਈਂ ਨੂੰ ਹੀ ਅਰਾਧਦਾ ਹਾਂ ਉਸ ਦੀ ਭਗਤੀ ਕਰਦਾ ਹਾਂ, ਉਸ ਦੀ ਹੀ ਓਟ ਵਿਚ ਹਾਂ, ਇਸ ਕਰਕੇ ਮੈਨੂੰ ਦੁੱਖਾਂ ਦਾ ਕੋਈ ਭੈ ਨਹੀਂ ਹੈ ॥੧॥

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਸ ਅੰਤਰਜਾਮੀ ਪ੍ਰਭੂ ਦਾ ਮਨੁੱਖ ਜਾਂ ਵਿਅਕਤੀ ਦੇ ਮਨ ਵਿਚ ਹੱਟ ਹੈ ਭਾਵ ਇੱਕ ਦੁਕਾਨ ਹੈ। ਹਰ ਵਿਅਕਤੀ ਦੇ ਮਨ ਵਿਚ ਹੀ ਇੱਕ ਸ਼ਹਿਰ ਹੈ, ਇੱਕ ਨਗਰ ਹੈ, ਇੱਕ ਖਾਸ ਕਿਸਮ ਦਾ ਬਜ਼ਾਰ ਹੈ ਅਤੇ ਮਨ ਵਿਚ ਹੀ ਉਹ ਹੱਟ ਚਲਾ ਰਿਹਾ ਹੈ। ਪ੍ਰਭੂ ਪਰਮਾਤਮਾ ਜਿਸ ਦੇ ਅਨੇਕਾਂ ਹੀ ਰੂਪ ਹਨ, ਅਤੇ ਅਨੇਕਾਂ ਹੀ ਸਰੂਪ ਵਿਚ ਉਹ ਵਿਚਰਦਾ ਹੈ। ਪਰੰਤੂ ਦੂਸਰੇ ਪਾਸੇ ਜੋ ਸੰਸਾਰੀ ਮਨੁੱਖ ਹਨ ਭਾਵ ਜੋ ਮੋਹ ਮਾਇਆ ਵਿਚ ਲਿਪਤ ਹਨ ਉਹ ਉਸ ਪਰਮ ਪੁਰਖ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕਦੇ ਉਹ ਵਿਅਕਤੀ ਮੋਹ ਮਾਇਆ ਦੇ ਜਾਲ ਵਿਚ ਹੀ ਫਸੇ ਹੋਏ ਇਸ ਮੱਕੜੀ ਜਾਲ ਵਿਚੋਂ ਬਾਹਰ ਨਹੀਂ ਨਿਕਲ ਸਕਦੇ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਸ ਮਨੁੱਖ ਦੇ ਮਨ ਵਿਚ ਗੁਰੂ ਦਾ ਸ਼ਬਦ ਸਮਾਇਆ ਹੋਇਆ ਹੈ ਭਾਵ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗਿਆ ਗਿਆ ਹੈ, ਉਸ ਮਨੁੱਖ ਦਾ ਦੁਚਿੱਤਾ ਪਨ (Double mindedness), ਸਹਿਜ ਅਵਸਥਾ, ਉੱਚੀ ਆਤਮਿਕ ਅਵਸਥਾ ਵਿਚ ਲੀਨ ਹੋ ਜਾਂਦਾ ਹੈ। ਉਹ ਵਿਅਕਤੀ ਸਮਦਰਸ਼ੀ ਹੋ ਜਾਂਦਾ ਹੈ, ਉਹ ਨਿਡਰ ਹੋ ਜਾਂਦਾ ਹੈ। ਉਹ ਪ੍ਰਭੂ ਦੇ ਹੁਕਮ ਦੇ ਅੰਦਰ ਹੀ ਚਲਦਾ ਹੈ। ਉਸ ਨੂੰ ਹਰ ਇੱਕ ਮਨੁੱਖ ਇੱਕ ਸਮਾਨ ਹੀ ਦਿੱਸਦਾ ਹੈ। ਉਹ ਸਭ ਨੂੰ ਬਰਾਬਰ ਹੀ ਸਮਝਦਾ ਹੈ। ਉਸ ਵਿਅਕਤੀ ਨੂੰ ਪ੍ਰਭੂ ਦਾ ਹੀ ਹੁਕਮ ਵਰਤਦਾ ਦਿਸਦਾ ਹੈ। ਪ੍ਰਭੂ ਆਪ ਹੀ ਹੁਕਮ ਚਲਾ ਰਿਹਾ ਦਿੱਸਦਾ ਹੈ ॥੩॥

ਨਾਮਦੇਵ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਵਿਅਕਤੀ ਉਸ ਸਰਵਉੱਤਮ ਪ੍ਰਭੂ ਨੂੰ, ਜੋ ਸਰਬ ਵਿਆਪਕ ਜਾਣ ਕੇ ਸਿਮਰਦਾ ਹੈ ਉਸ ਦੀ ਬਾਣੀ ਹੀ ਪ੍ਰਭੂ ਦਾ ਨਾਮ ਬਣ ਜਾਂਦੀ ਹੈ। ਇਸ ਦਾ ਭਾਵ ਇਹ ਹੋਇਆ ਕਿ ਉਹ ਹਰ ਵੇਲੇ ਪ੍ਰਭੂ ਦੀ ਸਿਫਤਿ ਸਲਾਹ ਹੀ ਕਰਦੇ ਹਨ। ਅੰਤ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਕਿ ਉਨ੍ਹਾਂ ਬੰਦਿਆਂ ਨੇ ਜਿਨ੍ਹਾਂ ਨੇ ਉਸ ਨਿਰੰਕਾਰ ਨਾਲ ਅਭੇਦਤਾ ਪ੍ਰਾਪਤ ਕੀਤੀ ਹੋਈ ਹੋਵੇ, ਉਨ੍ਹਾਂ ਨੇ ਅਸਚਰਜ, ਅਲੱਖ ਤੇ ਜਗਤ ਦੇ ਜੀਵਨ ਪ੍ਰਭੂ ਨੂੰ ਆਪਣੇ ਹਿਰਦੇ ਵਿਚੋਂ ਹੀ ਪ੍ਰਾਪਤ ਕਰ ਲੈਣਾ ਹੁੰਦਾ ਹੈ ॥੪॥

**ਭਾਵ ਅਰਥ**

ਨਾਮਦੇਵ ਜੀ ਦੇ ਇਸ ਸ਼ਬਦ ਦਾ ਭਾਵ ਅਰਥ ਇਹ ਹੈ ਕਿ ਪ੍ਰਭੂ ਪਰਮਾਤਮਾ ਦਾ ਸਿਮਰਨ ਕਰਨ ਨਾਲ ਹੀ ਅੰਤਰਜਾਮੀ ਪ੍ਰਭੂ ਨੂੰ ਗੋਪਾਲ ਗੁਸਾਂਈ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਭੂ ਜੋ ਘਟ-ਘਟ ਵਿਚ ਸਮਾਇਆ ਹੋਇਆ ਹੁੰਦਾ ਹੈ ਉਹ ਆਪ ਹੀ ਹਰ ਇੱਕ ਮਨ ਵਿਚ ਇਕ ਐਸੀ ਹੱਟ ਚਲਾਉਂਦਾ ਹੈ, ਉਹ ਹਰ ਰੰਗ ਵਿਚ, ਅਨੇਕਾਂ ਸਰੂਪਾਂ ਵਿਚ ਵਿਚਰਦਾ ਹੈ। ਜੇਕਰ ਕਿਸੇ ਵਿਅਕਤੀ ਦੇ ਮਨ ਵਿਚੋਂ ਮੇਰ ਤੇਰ ਅਤੇ ਦੁਚਿੱਤੀ ਨਿਕਲ ਜਾਵੇ ਤਾਂ ਉਹ ਸਰਵ ਸ਼ਕਤੀਮਾਨ ਪ੍ਰਭੂ ਉਸ ਦਾ ਆਪ ਹੀ ਬਣ ਜਾਂਦਾ ਹੈ ਅਤੇ ਉਹ ਆਪ ਵੀ ਪ੍ਰਭੂ ਦਾ ਹੀ ਰੂਪ ਹੁੰਦਾ ਹੈ।

# ਰਾਗੁ ਪ੍ਰਭਾਤੀ
# ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ

**ਮੂਲ ਸ਼ਬਦ :—**

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ
ਤਾ ਕਾ ਅੰਤੁ ਨਾ ਜਾਨਿਆ ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ
ਐਸਾ ਰੂਪੁ ਬਖਾਨਿਆ ॥੧ ॥
ਗੋਬਿਦੁ ਗਾਜੈ ਸਬਦੁ ਬਾਜੈ ॥
ਆਨਦ ਰੂਪੀ ਮੇਰੋ ਰਾਮਈਆ ॥੧ ॥ ਰਹਾਉ ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
ਸਰਬੇ ਆਦਿ ਪਰਮਲਾਦਿ
ਕਾਸਟ ਚੰਦਨੁ ਭੈਇਲਾ ॥੨ ॥
ਤੁਮ੍ ਚੇ ਪਾਰਸੁ ਹਮ ਚੇ ਲੋਹਾ
ਸੰਗੇ ਕੰਚਨੁ ਭੈਇਲਾ ॥
ਤੂ ਦਇਆਲੁ ਰਤਨੁ ਲਾਲੁ
ਨਾਮਾ ਸਾਚਿ ਸਮਾਇਲਾ ॥੩ ॥੨ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1351)

## ਪਦ ਅਰਥ

| ਸ਼ਬਦ | | | ਅਰਥ |
|---|---|---|---|
| 1. | ਆਦਿ | = | ਮੁੱਢ ਕਦੀਮ ਤੋਂ, ਪਹਿਲਾ, ਮੁੱਢਲਾ। |
| 2. | ਜੁਗਾਦਿ | = | ਯੁਗਾਂ ਦੇ ਆਰੰਭ ਤੋਂ, ਯੁਗ ਮਰਿਯਾਦਾ ਤੋਂ ਪਹਿਲਾਂ। |
| 3. | ਜੁਗੋ ਜੁਗ | = | ਹਰੇਕ ਯੁਗ ਵਿਚ, ਸਦੈਵ, ਨਿੱਤ। |
| 4. | ਤਾ ਕਾ | = | ਉਸ ਪਾਰਬ੍ਰਹਮ, ਪਰਮੇਸ਼ਰ, ਪ੍ਰਭੂ। |
| 5. | ਨਿਰੰਤਰ | = | ਲਗਾਤਾਰ, ਬਿਨਾਂ ਅੰਤਰ, ਬਿਨਾਂ ਵਿਥ, ਇਕ ਰਸ। |
| 6. | ਰਹਿਆ ਰਵਿ | = | ਵਿਆਪਕ। |

| | | | |
|---|---|---|---|
| 7. | ਬਖਾਨਿਆ | = | ਬਿਆਨ ਕੀਤਾ ਗਿਆ। |
| 8. | ਗਾਜੈ | = | ਗਜਦਾ ਹੈ, ਪ੍ਰਗਟ ਹੋ ਜਾਂਦਾ ਹੈ। |
| 9. | ਬਾਜੈ | = | ਵੱਜਦਾ ਹੈ। |
| 10. | ਸਬਦੁ ਬਾਜੈ | = | ਗੁਰੂ ਦੇ ਸ਼ਬਦ ਰੂਪੀ ਵਾਜੇ ਵੱਜਦੇ ਹਨ। |
| 11. | ਰਾਮਈਆ | = | ਕਰਤਾਰ, ਪਾਰਬ੍ਰਹਮ ( ਸਾਂਵਲ ਸੁੰਦਰ)। |
| 12. | ਬੀਖੁ | = | ਰੁੱਖ, ਬਿਰਖ। |
| 13. | ਬਾਵਨ | = | ਚੰਦਨ। |
| 14. | ਬਾਨੈ ਬੀਖੇ | = | ਬਣ ਵਿਖੇ, ਜੰਗਲ ਵਿਚ। |
| 15. | ਬਾਸੁ ਤੇ | = | ਚੰਦਨ ਦੀ ਸੁਗੰਧੀ, ਖੁਸ਼ਬੂ। |
| 16. | ਲਾਗਿਲਾ | = | ਲੱਗਦਾ ਹੈ। |
| 17. | ਪਰਮਲਾਦਿ | = | ਪਰਮਲਆਦਿ ਸੁਗੰਧੀਆਂ ਦਾ ਮੂਲ। |
| 18. | ਕਾਸਟ | = | ਸਧਾਰਣ ਲੱਕੜੀ। |
| 19. | ਭੈਇਲਾ | = | ਬਰਾਬਰ ਦੀ ਹੋ ਜਾਣਾ। |
| 20. | ਤੁਮ੍ ਚੇ ਪਾਰਸੁ | = | ਤੇਰੇ ਵਰਗਾ ਤੂੰ ਆਪ ਹੀ ਪਾਰਸ ਹੈਂ। |
| 21. | ਹਮ ਚੇ | = | ਮੇਰੇ ਵਰਗਾ। |
| 22. | ਸੰਗੇ | = | ਸੰਗਤ ਵਿਚ ਰਹਿਣਾ, ਤੇਰੇ ਨਾਲ ਛੋਹਿਆ ਹੋਇਆ। |
| 23. | ਕੰਚਨੁ | = | ਸੋਨਾ। |
| 24. | ਸਾਚਿ | = | ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪ। |
| 25. | ਸਮਾਇਲਾ | = | ਲੀਨ ਹੋਣਾ, ਅਭੇਦ ਹੋਣਾ। |

## ਅਰਥ

ਨਾਮਦੇਵ ਜੀ ਮਹਾਰਾਜ ਜੀ ਦਾ ਇਹ ਸ਼ਬਦ ਰਾਗੁ ਪ੍ਰਭਾਤੀ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਮੇਰਾ ਰਾਮਈਆ ਜਿਸ ਦਾ ਦੂਸਰਾ ਨਾਮ ਕਰਤਾਰ, ਪਾਰਬ੍ਰਹਮ ਵੀ ਹੈ ਆਦਿ, ਜੁਗਾਦਿ ਅਤੇ ਜੁਗਾਂ-ਜੁਗਾਂਤਰਾਂ ਤੋਂ ਵੀ ਪਹਿਲਾਂ ਦਾ ਹੈ। ਉਹ ਸੁਹਣਾ ਰਾਮਈਆ ਇਸ ਸਾਰੇ ਸੰਸਾਰ ਦਾ, ਇਸ ਸਾਰੀ ਸ੍ਰਿਸ਼ਟੀ ਦਾ, ਇਸ ਸਾਰੇ ਬ੍ਰਹਿਮੰਡ ਦਾ ਮੂਲ ਹੈ। ਉਹ ਪਾਰਬ੍ਰਹਮ ਵੀ ਹਰੇਕ ਯੁਗ ਵਿਚ ਮੌਜੂਦ ਰਿਹਾ ਅਤੇ ਉਸ ਰਾਮਈਏ ਦੇ ਗੁਣਾਂ ਦਾ ਕਿਸੇ ਨੇ ਕੋਈ ਅੰਤ ਨਹੀਂ ਪਾਇਆ। ਮੇਰਾ ਰਾਮਈਆ ਸਭ ਜੀਵਾਂ ਵਿਚ ਵਿਆਪਕ ਹੈ। ਮੇਰੇ ਰਾਮਈਏ ਨੂੰ ਸੰਸਾਰ ਦੀਆਂ ਧਾਰਮਿਕ ਪੁਸਤਕਾਂ ਨੇ ਕੁਝ ਐਸਾ ਰੂਪ ਹੀ ਬਿਆਨਿਆ ਹੈ। ਜਿਸ ਵਕਤ ਗੋਬਿੰਦੁ ਦੇ ਸ਼ਬਦ ਰੂਪੀ ਵਾਜੇ ਵੱਜਦੇ ਅਤੇ ਗੱਜਦੇ ਹਨ ਤਾਂ ਮੇਰੇ ਰਾਮਈਆ ਜੀ ਅਨੰਦ ਵਿਚ, ਮਸਤੀ ਵਿਚ, ਵਜਦ ਵਿਚ ਹੁੰਦਿਆਂ ਹੋਇਆਂ ਸੁੱਖ ਸਰੂਪ ਰਾਮ, ਗੋਬਿੰਦੁ ਆ ਕੇ ਪ੍ਰਤੱਖ ਪ੍ਰਗਟ ਹੋ ਜਾਂਦਾ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਜਿਵੇਂ ਜੰਗਲ ਵਿਚ ਚੰਦਨ ਦਾ ਬੂਟਾ ਹੁੰਦਾ ਹੈ ਉਸ ਦੀ ਸੁਗੰਧੀ ਤੋਂ ਸੱਪ ਨੂੰ ਸੁੱਖ ਮਿਲਦਾ ਹੈ। ਚੰਦਨ ਦੇ ਰੁੱਖ ਦੀ ਸੰਗਤ ਵਿਚ ਸਧਾਰਣ ਤੋਂ ਸਧਾਰਣ ਰੁੱਖ ਵੀ ਚੰਦਨ ਬਣ ਜਾਂਦੇ ਹਨ। ਸਾਰਾ ਜੰਗਲ ਹੀ ਮਹਿਕ ਉੱਠਦਾ ਹੈ ਤਿਵੇਂ ਹੀ ਉਹ ਪਰਮ-ਪਿਤਾ ਪਾਰਬ੍ਰਹਮ ਸਭ ਜੀਵਾਂ ਦਾ ਮੂਲ, ਸਾਰੇ ਮੂਲ ਗੁਣਾਂ ਦਾ ਰੂਪ-ਸਰੂਪ ਉਹ ਆਪ ਸਭ ਸੁਗੰਧੀਆਂ ਦਾ ਮੂਲ ਸੋਮਾ ਉਸ ਦੀ ਸੰਗਤ ਵਿਚ ਆ ਕੇ ਸਧਾਰਣ ਤੋਂ ਸਧਾਰਣ ਜੀਵ ਵੀ ਸਭ ਤੋਂ ਅੱਛੇ ਗੁਣਾਂ ਵਾਲੇ ਹੋ ਜਾਂਦੇ ਹਨ ॥੨॥

ਨਾਮਦੇਵ ਜੀ ਮਹਾਰਾਜ ਆਪਣੇ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਮੇਰਾ ਪਰਮਾਤਮਾ, ਮੇਰਾ ਇਸ਼ਟ ਸਰਬ-ਸ਼ਕਤੀਮਾਨ ਵੀ ਹੈ ਅਤੇ ਨਾਲ ਹੀ ਪਾਰਸ ਵੀ ਹੈ ਪਰੰਤੂ ਮੈਂ ਉਸ ਦੇ ਮੁਕਾਬਲੇ ਤੇ ਲੋਹੇ ਸਮਾਨ ਹਾਂ ਜਿਸ ਦੇ ਸੰਗ ਲਗਿਆਂ ਲੋਹਾ ਵੀ ਕੰਚਨ ਭਾਵ ਸ਼ੁੱਧ ਸੋਨਾ ਬਣ ਜਾਂਦਾ ਹੈ। ਇਸ ਤਰ੍ਹਾਂ ਦੇ ਵਿਚਾਰ ਹੀ ਗੁਰੂ ਰਵਿਦਾਸ ਜੀ ਨੇ ਵੀ ਆਪਣੇ ਇਕ ਸ਼ਬਦ, ਰਾਗ ਆਸਾ ਵਿਚ ਬਿਆਨੇ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੮੬ ਉੱਤੇ ਅੰਕਿਤ ਹਨ। ਗੁਰੂ ਰਵਿਦਾਸ ਜੀ ਆਪਣੇ ਇਸ ਸ਼ਬਦ ਵਿਚ ਇਸ ਪ੍ਰਕਾਰ ਫਰਮਾਉਂਦੇ ਹਨ।

ਤੁਮ ਚੰਦਨ ਹਮ ਇਰੰਡ ਬਾਪੁਰੇ
ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ
ਗੰਧ ਸੁਗੰਧ ਨਿਵਾਸਾ॥ (ਪੰਨਾ ੪੮੬)

ਮਹਾਰਾਸ਼ਟਰ ਨਿਵਾਸੀ ਨਾਮਦੇਵ ਜੀ ਅਤੇ ਬਨਾਰਸ ਨਿਵਾਸੀ ਰਵਿਦਾਸ ਜੀ ਦੇ ਵਿਚਾਰਾਂ ਵਿਚ ਸਮਾਨਤਾ ਪ੍ਰਗਟ ਹੁੰਦੀ ਹੈ ਭਾਵੇਂ ਦੋਹਾਂ ਮਹਾਂਪੁਰਸ਼ਾਂ ਦੇ ਜੀਵਨ ਕਾਲ ਵਿਚ 150 ਸਾਲ ਦਾ ਅੰਤਰ ਸੀ।

ਨਾਮਦੇਵ ਜੀ ਅੱਗੋਂ ਫਿਰ ਫਰਮਾਉਂਦੇ ਹਨ ਕਿ ਉਹ ਰਾਮਈਆ ਪਾਰਸ ਹੈ। ਮੈਂ ਲੋਹਾ ਹਾਂ। ਮੈਂ ਉਸ ਦੀ ਸੰਗਤ ਵਿਚ ਆ ਕੇ ਹੀ ਸੋਨਾ ਬਣ ਗਿਆ ਹਾਂ। ਐ ਪਰਮਾਤਮਾ ਤੂੰ ਦਇਆਲੁ ਭਾਵ ਦਇਆ ਦਾ ਘਰ ਹੈਂ। ਤੂੰ ਰਤਨ ਹੈਂ। ਤੂੰ ਲਾਲ ਹੈਂ। ਮੈਂ, ਨਾਮਾ ਤੇਰੇ ਵਿਚ ਸਥਿਰ ਰਹਿਣ ਵਾਲਾ ਹਾਂ, ਮੈਂ ਤੇਰੇ ਵਿਚ ਲੀਨ ਹੋ ਗਿਆ ਹਾਂ, ਸਮਾ ਗਿਆ ਹਾਂ, ਅਭੇਦ ਹੋ ਗਿਆ ਹਾਂ। ਮੇਰੀ ਆਪਣੀ ਹੋਂਦ ਖ਼ਤਮ ਹੈ ਕਿਉਂਕਿ ਮੇਰੀ ਆਪਣੀ ਜ਼ਿੰਦਗੀ ਦੀ ਹੋਂਦ ਤੇਰੇ ਵਿਚ ਅਭੇਦ ਹੋ ਚੁੱਕੀ ਹੈ।

## ਭਾਵ ਅਰਥ :

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਜੋ ਰਾਗੁ ਪ੍ਰਭਾਤੀ ਵਿਚ ਉਚਾਰਿਆ ਹੋਇਆ ਹੈ ਦਾ ਭਾਵ ਅਰਥ ਇਹ ਹੈ ਕਿ ਉਹ ਪਰਮਾਤਮਾ ਆਦਿ ਜੁਗਾਦਿ ਤੋਂ ਵੀ ਪਹਿਲਾਂ ਦਾ ਹੈ ਉਸ ਦਾ ਕਿਸੇ ਨੇ ਕੋਈ ਅੰਤ ਨਹੀਂ ਪਾਇਆ। ਉਹ ਇੱਕ ਚੰਦਨ ਦੇ ਰੁੱਖ ਦੇ ਸਮਾਨ ਹੈ। ਜਿਸ ਜੰਗਲ ਵਿਚ ਚੰਦਨ ਦਾ ਰੁੱਖ ਹੋਵੇ ਉਹ ਸਾਰਾ ਜੰਗਲ ਹੀ ਚੰਦਨ ਬਣ ਜਾਂਦਾ ਹੈ। ਇਸ ਪ੍ਰਕਾਰ ਹੀ ਉਹ ਪਰਮਪਿਤਾ ਇੱਕ ਪਾਰਸ ਹੈ ਜਿਸ ਦੀ ਛੋਹ ਨਾਲ ਲੋਹਾ ਵੀ ਕੰਚਨ ਬਣ ਜਾਂਦਾ ਹੈ ਇਸ ਪ੍ਰਕਾਰ ਮੈਂ ਵੀ ਉਸ ਪਰਮਪਿਤਾ ਪਰਮਾਤਮਾ ਦੀ ਛੋਹ ਪ੍ਰਾਪਤ ਕਰਕੇ ਲੋਹੇ ਤੋਂ ਕੁੰਦਨ ਭਾਵ ਸ਼ੁੱਧ ਸੋਨਾ ਬਣ ਗਿਆ ਹਾਂ ਅਤੇ ਉਸ ਵਿਚ ਅਭੇਦ ਹੋ ਗਿਆ ਹਾਂ।

# ਪ੍ਰਭਾਤੀ ਰਾਗੁ
# ਅਕੁਲ ਪੁਰਖ ਇਕੁ ਚਲਿਤੁ ਉਪਾਇਆ

## ਮੂਲ ਸ਼ਬਦ

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
ਜੀਅ ਕੀ ਜੋਤਿ ਨ ਜਾਨੈ ਕੋਈ ॥
ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥
ਆਪ ਹੀ ਕਰਤਾ ਬੀਠੁਲੁ ਦੇਉ ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ ॥
ਜੋ ਕਿਛੁ ਕੀਆ ਸੁ ਆਪੈ ਆਪੈ ॥੩॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥
ਅਮਰੁ ਹੋਇ ਸਦ ਆਕੁਲ ਰਹੈ ॥੪॥੩॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1351)

## ਪਦ ਅਰਥ

| | ਸ਼ਬਦ | | ਅਰਥ |
|---|---|---|---|
| 1. | ਅਕੁਲ | = | ਕੁਲ ਰਹਿਤ, ਜਿਸ ਦੀ ਕੋਈ ਕੁਲ ਨਹੀਂ, ਜੋ ਧਰਤੀ ਉੱਤੇ ਜੰਮੀ ਕਿਸੇ ਕੁਲ ਵਿਚੋਂ ਨਹੀਂ। |
| 2. | ਪੁਰਖ | = | ਸਭ ਵਿਚ ਵਿਰਾਜਮਾਨ ਇੱਕ ਸਰਵ ਸ਼ਕਤੀਮਾਨ ਪ੍ਰਭੂ, ਪੂਰਣ ਰੂਪ ਪਰਮਾਤਮਾ, ਸਰਵਵਿਆਪੀ, ਪਾਰਬ੍ਰਹਮ, ਸਤਿ ਨਾਮ ਕਰਤਾ ਪੁਰਖ। |

1. ਰਿਗਵੇਦ ਅਨੁਸਾਰ ਈਸ਼ਵਰ, 'ਜੋ ਜਗਤ ਰਚਨਾ ਕਰਦਾ ਹੈ, ਰਿਗਵੇਦ ਦੇ ਪੁਰਸ਼ ਸੂਤਕ ਵਿਚ ਲਿਖਿਆ ਹੈ ਕਿ ਇਸ ਦੇ 1000 ਸਿਰ, 1000 ਅੱਖਾਂ ਅਤੇ 1000 ਪੈਰ ਸਨ। ਸਾਰੀ ਧਰਤੀ ਦੇ ਚੁਫੇਰੇ ਲਪੇਟਣ

ਪੁਰ ਇਹ 10 ਉਂਗਲਾਂ ਵਧ ਰਿਹਾ ਸੀ। ਇਸ ਸਾਰੀ ਧਰਤੀ ਤੇ ਜੋ ਕੁਝ ਹੋ ਚੁੱਕਾ ਹੈ ਅਤੇ ਜੋ ਕੁਝ ਅੱਗੋਂ ਹੋਵੇਗਾ ਉਹ ਸਭ ਪੁਰਖ ਹੀ ਹੈ। ਸਾਰੀ ਉਤਪੱਤੀ ਇਸ ਦਾ ਚੌਥਾਈ ਭਾਗ ਹੈ ਅਤੇ ਇਸ ਦਾ 3/4 ਭਾਗ ਉਹ ਚੀਜ਼ਾਂ ਹਨ ਜਿਹੜੀਆਂ ਕਿ ਆਕਾਸ਼ ਵਿਚ ਹਨ ਅਤੇ ਅਮਰ ਹਨ। ਜਦ ਉਹ ਪੁਰਖ ਖੜ੍ਹਾ ਹੋਇਆ ਤਾਂ ਇਸ ਦਾ 1/4 ਭਾਗ ਆਕਾਸ਼ ਤੋਂ ਵੀ ਉਪਰ ਲੰਘ ਗਿਆ। ਜਦ ਦੇਵਤਿਆਂ ਨੇ ਪੁਰਖ ਯੱਗ ਕੀਤਾ ਤਾਂ ਬਸੰਤ ਰੁੱਤ ਦਾ ਘਿਉ, ਗ੍ਰੀਖਮ ਦੀਆਂ ਲੱਕੜਾਂ ਹੋਈਆਂ ਅਤੇ ਸ਼ਿਸ਼ਿਰ ਦਾ ਹਵਨ ਕੀਤਾ ਤਾਂ ਇਸ ਯੱਗ ਵਿਚੋਂ ਵੇਦ ਅਤੇ ਪਸ਼ੂ ਪੰਛੀ ਉਪਜੇ। ਜਦ ਦੇਵਤਿਆਂ ਨੇ ਪੁਰਖ ਦੀ ਵੰਡ ਕੀਤੀ ਤਾਂ ਇਸ ਦਾ ਮੂੰਹ ਬ੍ਰਾਹਮਣ, ਬਾਹਾਂ ਕਸ਼ੱਤਰੀ, ਪਟ ਵੈਸ਼ ਅਤੇ ਪੈਰ ਸ਼ੂਦਰ ਬਣੇ। ਉਸਦੇ ਮਨ ਵਿਚੋਂ ਪ੍ਰਾਤਾਕਾਲ (ਸਵੇਰ), ਅੱਖਾਂ ਵਿਚੋਂ ਸੂਰਜ, ਮੂੰਹ ਵਿਚੋਂ ਇੰਦਰ ਅਤੇ ਅਗਨੀ, ਸਾਹ ਵਿਚੋਂ ਵਾਯੂ, ਸਿਰ ਵਿਚੋਂ ਆਕਾਸ਼, ਪੈਰਾਂ ਵਿਚੋਂ ਧਰਤੀ ਅਤੇ ਕੰਨਾਂ ਵਿਚੋਂ ਚਾਰ ਦਿਸ਼ਾਂਵਾਂ ਪ੍ਰਗਟ ਹੋਈਆਂ।

(ਮਹਾਨ ਕੋਸ਼, ਪੰਨਾ 777)

ਇਸ ਪੁਰਸ਼/ਪੁਰਖ ਦੇ ਬਾਰੇ ਲਿਖਤ ਰਿਗਵੇਦ ਦੇ ਦੱਸਵੇਂ ਮੰਡਲ ਦੇ 19 ਵੇਂ ਸਲੋਕ ਵਿਚ ਕੀਤੀ ਹੋਈ ਹੈ ਜਿਸ ਨੂੰ ਡਾ. ਅੰਬੇਦਕਰ ਦੁਆਰਾ ਲਿਖਿਤ Who were the sudras?

ਜਿਸ ਨੂੰ ਮਹਾਰਾਸ਼ਟਰ ਸਰਕਾਰ ਨੇ ਛਾਪਿਆ ਦੇ ਪੰਨਾ 21 ਉੱਤੇ ਅੰਕਿਤ ਹੈ। ਡਾ. ਅੰਬਦੇਕਰ ਇਸ ਦਾ ਅੰਗਰੇਜ਼ੀ ਵਿਚ ਅਨੁਵਾਦ ਇਸ ਪ੍ਰਕਾਰ ਕਰਦੇ ਹਨ :

## English Version

(1) Purusha has a thousand heads, a thousand eyes, a thousand feet, on every side enveloping the earth he overpassed (it) by a space of ten fingers.

(2) Purusha himself in this whole (universe) whatever has been and whatever shall be. He is the lord of immorality, since (or when) by food he expands.

(3) Such is his greatness, and Purusha is superior to this All existences are a quarter to him, and threeforths of him are that which is immortal in the sky.

(4) With three quarter, Purusha mounted upwards, A quarter of him was again produced here, He was then diffused everywhere over things which eat and things which do not eat.

(5) From him was born Viraj, and from Viraj, Purusha. When born, he extended beyond the earth, both behind and before.

(6) When the gods performed a sacrifice with Purusha as the oblation, the spring was its butter, the summer its fuel and the autumm its (accompanying) offering.

(7) This victim, Purusha born in the beginning, they immolated on the sacrificial grass. with him the gods, the Sandhyas, and the rishis sacrificed.

(8) From that universal sacrifice were provided curds and butter, It formed those aerial (creatures) and animals both with wild and tame.

(9) From that Universal sacrifice sprang the rik and Saman verses, the metres and the yajus.

(10) From it sprang horses and all animals with two rows of teeth, Kine sprang from it, from it goats and sheep.

(11) When (the gods) divided Purusha, into how many parts did they cut him up? What was his mouth? What arms (had he)? What (two objects) are said (to have been) his thighs and feet?

(12) The Brahmana was his mouth, the Rajanya was made his arms, the being called Vaishya, he was his thighs, the shudra sprang from his feet.

(13) The moon sprang from his soul (manas) the sun from the eye, Indra and Agni from his mouth and vayu from his breath.

(14) From his navel arose the air, from his head the sky, from his feet the earth, from his ear the (four) quarters, in this manner (the gods) formed the worlds.

(15) When the gods, Performing sacrifices, bound Purusha as a victim, there were seven sticks (stuck up) for it (around the fire) and thrice seven pieces of fuel were made.

(16) With sacrifices the gods performed the sacrifice, these were the earliest rites, These great powers have sought the sky, where are the former Sadhyad, gods."

ਇਹ ਹੈ ਪੁਰਖ ਦੀ ਰਿਗਵੇਦ ਵਿਚ ਅੰਕਿਤ ਕੀਤੀ ਹੋਈ ਕਥਾ ਦੀ ਵਿਆਖਿਆ ਜਿਸਨੂੰ ਕਾਨ੍ਹ ਸਿੰਘ ਨਾਭਾ ਅਤੇ ਡਾ. ਅੰਬੇਦਕਰ ਜੀ ਨੇ ਪ੍ਰਕਾਸ਼ਿਤ ਕੀਤਾ ਹੈ।

4. ਚਲਿਤੁ = ਜਗਤ ਰੂਪ ਤਮਾਸ਼ਾ।

| | | | |
|---|---|---|---|
| 5. | ਘਟਿ ਘਟਿ | = | ਹਰ ਇੱਕ ਹਿਰਦੇ ਵਿਚ। |
| 6. | ਅੰਤਰਿ | = | ਹਰ ਇੱਕ ਦੇ ਅੰਦਰ। |
| 7. | ਬ੍ਰਹਮੁ | = | ਆਤਮਾ, ਜਿੰਦ। |
| 8. | ਜੀਅ ਕੀ ਜੋਤਿ | = | ਹਰ ਇੱਕ ਜੀਵ ਅੰਦਰ ਵਸਦੀ ਜੋਤਿ। |
| 9. | ਕੋਈ | = | ਕੋਈ ਪ੍ਰਾਣੀ। |
| 10. | ਤੈ ਮੈਂ ਕੀਆ | = | ਅਸੀਂ ਜੀਵ ਜੋ ਕੁਝ ਵੀ ਕਰਦੇ ਹਾਂ। |
| 11. | ਕੁੰਭੇਉ | = | ਕੁੰਭ, ਘੜਾ। |
| 12. | ਕਰਤਾ | = | ਪੈਦਾ ਕਰਨ ਵਾਲਾ। |
| 13. | ਬੀਠਲੁ | = | ਇੱਥੇ ਨਾਮਦੇਵ ਜੀ ਦਾ ਇਸ਼ਾਰਾ ਸ਼੍ਰੀ ਕ੍ਰਿਸ਼ਨ ਜੀ ਵੱਲ ਹੈ। ਮਹਾਰਾਸ਼ਟਰ ਵਿਚ ਪੰਡਰਪੁਰ ਵਿਖੇ ਭਗਵਾਨ ਕ੍ਰਿਸ਼ਨ ਨੂੰ ਭਗਵਾਨ ਬਿਠੁੱਲ ਕਰਕੇ ਪੂਜਦੇ ਹਨ। ਬਿਠੁੱਲ ਬਾਪ, ਮਰਾਠੀ ਭਾਸ਼ਾ ਵਿਚ ਬਿਠੁੱਲ ਦਾ ਅਰਥ ਇਹ ਕੀਤਾ ਹੈ ਵਿ = (ਗਿਆਨ), ਠ= (ਬਿਨਾ, ਰਹਿਤ), ਲ= (ਅੰਗੀਕਾਰ) ਜੋ ਗਿਆਨ ਹੀਨ ਮਹਾਮੂਰਖਾਂ ਨੂੰ ਅੰਗੀਕਾਰ ਕਰੇ ਉਸ ਨੂੰ ਬਿਠੁੱਲ ਕਹਿੰਦੇ ਹਨ। ਨਾਮਦੇਵ ਜੀ ਦੀ ਮਾਤ ਭਾਸ਼ਾ ਦਾ ਇਹ ਸ਼ਬਦ ਉਨ੍ਹਾਂ ਦਾ ਮੂਲ ਮੰਤਰ ਹੈ। |
| 14. | ਕਰਮੁ | = | ਕੀਤਾ ਹੋਇਆ ਕਰਮ। |
| 15. | ਬੰਧਨੁ | = | ਜੰਜਾਲ। |
| 16. | ਬਿਆਪੈ | = | ਦਬਾਉ ਪਾ ਕੇ ਰੱਖਣਾ। |
| 17. | ਆਪੈ ਆਪੈ | = | ਆਪ ਹੀ ਆਪ, ਪਰਮਾਤਮਾ ਨੇ ਸਭ ਕੁਛ ਆਪ ਹੀ ਕੀਤਾ ਹੈ। |
| 18. | ਚਿਤਵੈ | = | ਲੋਚਣਾ, ਤਾਂਘ ਕਰਨੀ। |
| 19. | ਲਹੈ | = | ਹਾਸਿਲ ਕਰ ਲੈਣਾ। |
| 20. | ਅਮਰੁ | = | ਮੌਤ ਰਹਿਤ, ਜਿਸ ਦੀ ਕਦੀ ਮੌਤ ਨਾ ਹੁੰਦੀ ਹੋਵੇ। |
| 21. | ਆਕੁਲ | = | ਸਰਵ ਵਿਆਪਕ, ਕੁਲ ਰਹਿਤ। |

## ਅਰਥ

ਨਾਮਦੇਵ ਜੀ ਮਹਾਰਾਜ ਦਾ ਇਹ ਸ਼ਬਦ ਪ੍ਰਭਾਤੀ ਰਾਗੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਇਸ ਸ਼ਬਦ ਵਿਚ ਫਰਮਾਉਂਦੇ ਹਨ ਕਿ ਸਰਬ ਵਿਆਪਕ ਪ੍ਰਭੂ ਜਿਸ ਦੀ ਕੋਈ ਕੁਲ ਜਾਂ ਖਾਨਦਾਨ ਨਹੀਂ ਸੀ ਉਸ ਨੇ ਇਹ ਜਗਤ-ਰੂਪੀ ਇੱਕ ਖੇਡ ਬਣਾ ਦਿੱਤੀ। ਹਰ ਇੱਕ ਸਰੀਰ ਵਿਚ, ਹਰ ਇੱਕ ਦੇ ਅੰਦਰ ਆਪਣੀ

ਆਤਮਾ ਗੁਪਤ ਰੂਪ ਵਿਚ ਵਿਰਾਜਮਾਨ ਕਰ ਦਿੱਤੀ ਭਾਵ ਰੱਖ ਦਿੱਤੀ ॥੧॥

ਨਾਮਦੇਵ ਜੀ ਇਸ ਸ਼ਬਦ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਸਾਰੇ ਜੀਵਾਂ ਵਿਚ ਵਸਦੀ ਜੋਤ ਨੂੰ ਤਾਂ ਕੋਈ ਜਾਣਦਾ ਨਹੀਂ ਹੈ ਪਰੰਤੂ ਅਸੀਂ ਸਾਰੇ ਜੀਵ ਜੋ ਕੁਝ ਵੀ ਕੰਮ/ਕਰਮ ਕਰਦੇ ਹਾਂ ਉਹ ਸਾਡੇ ਅੰਦਰ ਵਸਦੀ ਜੋਤ ਨੂੰ ਮਾਲੂਮ ਹੋ ਜਾਂਦਾ ਹੈ।

ਨਾਮਦੇਵ ਜੀ ਇਸ ਸ਼ਬਦ ਦੇ ਦੂਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਜਿਵੇਂ ਮਿੱਟੀ ਤੋਂ ਘੜਾ ਬਣਦਾ ਹੈ ਉਸ ਤਰ੍ਹਾਂ ਹੀ ਉਸ ਪਰਮਜੋਤ ਤੋਂ ਹੀ ਸਾਰੇ ਜੀਵ ਬਣਦੇ ਹਨ। ਉਹ ਬਿਠੁੱਲ ਪ੍ਰਭੂ ਆਪ ਹੀ ਸਭ ਕੁਝ ਪੈਦਾ ਕਰਨ ਵਾਲਾ ਹੈ ॥੨॥

ਨਾਮਦੇਵ ਜੀ ਇਸ ਸ਼ਬਦ ਦੇ ਤੀਸਰੇ ਅੰਗ ਵਿਚ ਅੱਗੋਂ ਫਿਰ ਫਰਮਾਉਂਦੇ ਹਨ ਕਿ ਹਰ ਇੱਕ ਜੀਵ ਦਾ ਕੀਤਾ ਹੋਇਆ ਕੰਮ ਉਸ ਲਈ ਜੰਜਾਲ ਬਣ ਕੇ ਸਾਹਮਣੇ ਆਉਂਦਾ ਹੈ। ਪਰੰਤੂ ਇਹ ਜੋ ਜੰਜਾਲ ਆਦਿ ਬਣੇ ਹਨ ਇਹ ਸਾਰੇ ਪ੍ਰਭੂ ਆਪ ਹੀ ਸਭ ਕੁਝ ਬਣਾਉਂਦਾ ਹੈ ॥੩॥

ਨਾਮਦੇਵ ਜੀ ਇਸ ਸ਼ਬਦ ਦੇ ਚੌਥੇ ਅੰਗ ਵਿਚ ਫਿਰ ਫਰਮਾਉਂਦੇ ਹਨ ਕਿ ਇਹ ਮਨੁੱਖ, ਜਾਂ ਜੀਵ ਜਿਸ ਵੀ ਸ਼ੈਅ ਉੱਤੇ ਆਪਣਾ ਮਨ ਟਿਕਾਉਂਦਾ ਹੈ ਉਹ ਉਸ ਚੀਜ਼ ਨੂੰ ਪ੍ਰਾਪਤ ਕਰ ਲੈਂਦਾ ਹੈ। ਜੇਕਰ ਮਨੁੱਖ ਮਾਇਆ ਨੂੰ ਪਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਮਾਇਆ ਉਸ ਨੂੰ ਹਾਸਲ ਹੋ ਜਾਂਦੀ ਹੈ। ਇਹ ਮਨੁੱਖ ਆਪ ਹੀ ਮਾਇਆ ਜਾਲ ਵਿਚ ਫਸ ਜਾਂਦਾ ਹੈ। ਜੇਕਰ ਇਹ ਮਨੁੱਖ ਜਾਂ ਜੀਵ ਉਸ ਸਰਵ ਵਿਆਪਕ ਪ੍ਰਭੂ ਨੂੰ ਆਪਣੇ ਮਨ ਵਿਚ ਟਿਕਾਵੇ ਤਾਂ ਉਸ ਅਮਰ-ਪ੍ਰਭੂ ਵਿਚ ਟਿਕ ਕੇ ਆਪ ਹੀ ਲੀਨ ਹੋ ਕੇ ਅਮਰ ਹੋ ਜਾਂਦਾ ਹੈ ॥੪॥੩॥

## ਭਾਵ ਅਰਥ

ਨਾਮਦੇਵ ਮਹਾਰਾਜ ਇਸ ਸ਼ਬਦ ਵਿਚ ਬਿਆਨ ਕਰਦੇ ਹਨ ਕਿ ਇਹ ਸਾਰੀ ਸ੍ਰਿਸ਼ਟੀ ਦਾ ਕਰਤਾ ਅਕਾਲ ਪੁਰਖ ਇੱਕ ਆਪ ਹੀ ਸੀ। ਜੋ ਘਟ ਘਟ ਵਿਚ ਸਮਾਇਆ ਹੋਇਆ ਹੈ। ਜੋ ਕੁਝ ਮਨੁੱਖ ਕਰਦਾ ਹੈ ਉਸ ਬਾਰੇ ਉਸ ਨੂੰ ਕੋਈ ਪਤਾ ਨਹੀਂ ਹੁੰਦਾ ਪਰੰਤੂ ਵਾਹਿਗੁਰੂ ਸਭ ਕੁਝ ਦੇਖਦਾ ਰਹਿੰਦਾ ਹੈ। ਅਖ਼ੀਰ ਵਿਚ ਨਾਮਦੇਵ ਜੀ ਫਰਮਾਉਂਦੇ ਹਨ ਸਰਬ ਵਿਆਪਕ ਪਰਮਾਤਮਾ ਨੂੰ ਧਿਆਵੋਗੇ ਤਾਂ ਉਸ ਵਰਗੇ ਹੋ ਕੇ ਉਸ ਵਿਚ ਲੀਨ ਹੋ ਜਾਵੋਗੇ।

# ਦੂਜਾ ਭਾਗ

## ਭਗਤ ਨਾਮਦੇਵ ਜੀ ਦੀ ਉਹ ਰਚਨਾ, ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਹੈ

**ਪਦ ਨੰ. -1**

ਰੂਖੜੀ ਨਾ ਖਾਇਓ ਸਵਾਮੀ ਰੂਖੜੀ ਨਾ ਖਾਇਉ॥
ਹਾਥ ਹਮਾਰੇ ਘਿਰਤ ਕਟੋਰੀ ਅਪਨੀ ਬਾਂਟਾ ਲੇ ਜਾਇਓ॥
ਦੌੜੇ ਦੌੜੇ ਜ਼ਾਤ ਸਵਾਮੀ ਰੋਟਨੀਆਂ ਮੁਖ ਮਾਹੀਂ॥
ਹਮ ਤੌਂ ਦੌੜੇ ਪਹੁੰਚ ਨਾ ਸਕੇ, ਮੇਲ ਲੇਹੁ ਗੋਸਾਂਈ॥
ਘਟ ਘਟ ਵਾਸੀ ਸਰਵਨਿਵਾਸੀ, ਪਲ ਮੇ ਭੇਸ ਬਨਾਇਆ॥
ਕੂਕਰ ਤੇ ਠਾਕੁਰ ਭਯੇ ਪ੍ਰਗਟੇ ਨਾਮਦੇਵ ਦਰਸ਼ਨ ਪਾਇਆ॥

**ਪਦ ਨੰ.-2**

ਅਵਘੇ ਹੇ ਐਇੱਕਾ ਅਵਘੈ ਸ੍ਰਵਣੀ।
ਅਵਘੇਚਿ ਹੋਉ ਏਕ ਚਿਤ॥
ਵਿਠੋਵਾਚੇ ਨਾਮ ਅਵਘੇਚਿ ਗੋਮਟੇ।
ਵਿਚਾਰੀ ਨੇਟੇਪਾਟੇ ਆਪੁਲਿਆ ਮਨੀ
ਘਵਘੀ ਹੇਚਿ ਕ੍ਰਿਆ ਅਵਘੇ ਹੇਚਿ ਕਰਮ।
ਅਵਘਿਆ ਹਾਚਿ ਧਰਮੁ ਸਤਿ ਜਾਣਾ॥
ਅਵਘੇ ਹੇ ਸਗੁਣ ਅਵਘੇ ਹੇ ਨਿਰਗੁਣ।
ਅਵਘੇ ਪਰਿਪੂਰਣ ਸ਼ੁੱਧ ਬੱਧ॥
ਅਵਘਾ ਹਾ ਆਚਾਰ ਅਵਘਾ ਹਾ ਵਿਚਾਰ।
ਅਵਘਾ ਹਾ ਸੰਸਾਰ ਸਰਵਕਾਲ॥
ਅਵਘਾ ਜੇਣੇ ਦੂਰੀ ਠਾਕੇ ਭਵ ਭ੍ਰਮ
ਤੇ ਹੇ ਨਿਰੰਤਰ ਨਾਮ ਗਾਇ ਨਾਮਾ

(ਸ਼੍ਰੀ ਨਾਮਦੇਵ ਗਾਥਾ, ਪਦ 1988)

### ਪਦ ਨੰ. -3

ਤੁਝੀਆ ਸੱਤੇਨੇ ਵੇਦਾਸੀ ਬੋਲਣੇ।
ਸੂਰਯਾਸੀ ਚਾਲਣੇ ਤੁਝੀਆ ਬਲੇ।।
ਐਸਾ ਤੂੰ ਸਮਰਥ ਬ੍ਰਹਮਾ ਡਾਚਾ ਧਨੀ
ਵਰਮ ਹੇ ਜਾਣੂਨੀ ਸਰਣ ਆਲੋ।।
ਮੇਘਾਂਨੀ ਵਰਸਾਵੇ ਪਰਵਤੀ ਵੈਸਾਵੇ।।
ਵਾਯੂਨੇਂ ਵਿਚਰਾਵੇ ਸੱਤੇ ਤੁਝੇ॥
ਨਾਮਾ ਮਹਣੇ ਕਾਡੀ ਨਾ ਹਾਲੇ ਸਾਚਾਰ।
ਪ੍ਰਭੂ ਤੂੰ ਨਿਰਧਾਰ ਪਾਂਡੂ ਰੰਗਾ।।

( ਸ਼੍ਰੀ ਨਾਮਦੇਵ ਗਾਥਾ, ਪਦ 461)

### ਪਦ ਨੰ. -4

ਆਪਣਚੀ ਕਰਤਾ ਆਪਣਚੀ ਮਿੱਤ੍ਰ।
ਆਪਣ ਸਰਵਤ੍ਰ ਹਰੀ ਜ਼ਾਲਾ॥
ਸਾਧਨ ਸਾਧਿਤਾ ਹਰੀ ਦਿਸੇ ਪੂਰਣ।
ਪ੍ਰਪੰਚ ਹੇ ਭਾਨ ਨਾ ਦੇਖੇ ਡੋਲਾ॥
ਕਿਰਮਥ ਹੇ ਟਵਾਲ ਮਾਇਆ ਮੋਹ ਜਾਲ।
ਵਾਇਆਚ ਪਾਲਹਾਲ ਕੌਰਡੇ ਕਰੀ॥
ਨਾਮਾ ਮਹਣੇ ਸਖੋਲ ਵਿਠੁੱਲ ਪੂਰਣ ਬੋਲ।
ਉੱਚਾਰਿਤਾ ਮੋਲ ਨਾ ਲਗੇ ਕਾਂਹੀ॥

( ਸ਼੍ਰੀ ਨਾਮਦੇਵ ਗਾਥਾ, ਪਦ 330 )

### ਪਦ ਨੰ. -5

ਅਵਘੀ ਹੀ ਪੰਡ੍ਰਰੀ ਸੁਖਾਚੀ ਵੋਵਰੀ।
ਅਵਘਿਆ ਘਰੋਘਰੀ ਬ੍ਰਹਮਾਨੰਦ।
ਅਵਘਾ ਹੀ ਵਿਠੁੱਲ ਸੁਖਾਚਾਚੀ ਆਹੇ।
ਅਨੁਸਰੇ ਤੋਂ ਲਾਹੇ ਸਰਵ ਸੁੱਖ॥
ਪਹਾਵਾ ਨਯਨੀ ਐਇਕਾਵਾ ਸ਼੍ਰਵਣੀ।
ਅਵਘਾ ਧਿਆਵਾ ਧਿਆਨੀ ਅਵਘਿਆ ਮਨੇ॥
ਅਵਘੀਏ ਆਵਡੀ ਅਵਘਾ ਗਾਵਾ ਗੀਤੇ।

ਅਵਘਾ ਸਰਵਾਭੂਤੀ ਤੋਂਚੀ ਆਹੇ ॥
ਅਵਘਾ ਹਾ ਜਾਣਾਵਾ ਅਣਘਾ ਹਾ ਮਾਨ੍ਹਾਵਾ।
ਅਵਘਾ ਹਾ ਵਾਖਾਣਾਵਾ ਅਵਘੀ ਵਾਚਾ
ਅਵਘਾ ਓਲਖੁਨੀ ਅਵਘਾ ਗਿਲੀਜੇ ਮਨੇਂ
ਅਵਘਾ ਹਾਚੀ ਹੋਣੇ ਮਹਣੇ ਨਾਮਾ

(ਸ਼੍ਰੀ ਨਾਮਦੇਵ ਗਾਥਾ, ਪਦ 414)

## ਪਦ ਨੰ. -6

ਤੂ ਮਾਝੀ ਮਾਊਲੀ ਮੀ ਵੋ ਤੁਝਾ ਤਾਨ੍ਹਾ
ਪਾਜੀ ਪ੍ਰੇਮ ਪਾਨ੍ਹਾਂ ਪਾਂਡੁਰੰਗੇ॥
ਤੂ ਮਾਝੀ ਮਾਊਲੀ ਮੀ ਤੁਝੇ ਵਾਸਰੂ।
ਨਕੋ ਪਾਨ੍ਹਾ ਚੋਰੂੰ ਪਾਂਡੁਰੰਗੇ॥
ਤੂ ਮਾਝੀ ਹਰਿਣੀ ਮੀ ਤੁਝੇ ਪਾਡਸ
ਤੋਂਡੀ ਭਵਪਾਸ਼ ਪਾਂਡੁਰੰਗੇ॥
ਤੂ ਮਾਝੀ ਪਖਸ਼ਿਣੀ ਮੀ ਤੁਝੇ ਅੰਡਜ।
ਚਾਰਾ ਘਾਲੀਂ ਮਜ ਪਾਂਡੁਰੰਗੇ॥
ਕਾਸਵੀਚੀ ਦ੍ਰਿਸ਼ਟੀ ਸਦਾ ਬਾਲਾਵਰੀ।
ਤੈਸੀ ਦਇਆ ਕਰੀ ਪਾਂਡੁਰੰਗੇ॥
ਨਾਮਾ ਮਹਣੇ ਵਿਠੋ ਭਗਤੀ–ਚਯ ਵੱਲਭਾ
ਮਾਗੇਪੁਢੇ ਉਭਾ ਸਾਂਭਾਲਿਸੀ॥

(ਸ਼੍ਰੀ ਨਾਮਦੇਵ ਗਾਥਾ, ਪਦ 1484)

## ਪਦ ਨੰ. -7

ਸਰਵਾਭੂਤੀ ਪਾਹੇ ਏਕੁ ਵਾਸੁਦੇਵ।
ਪੁਸੋਨੀਆ ਠਾਵ ਅਹੰਤੇਚਾ॥
ਤੋਂਚੇ ਸੰਤ ਸਾਧੂ ਓਲਖਾਵਾ ਨਿਕਾ।
ਯੇਰੇ ਤੇ ਐਇਕਾ ਮਾਇਆ ਬੱਧ।
ਦੇਖ ਲੀਆ ਧਨ ਮ੍ਰਿਤਿਕੇ ਸਮਾਨ।
ਨਵਵਿਧਾ ਰਤਨੇ ਜੈਂਸੇ ਧੋਂਡੇ॥
ਕਾਮ ਕ੍ਰੋਧ ਦੋਘੇ ਘਾਤਲੇ ਬਾਹੇਰੀ।
ਸ਼ਾਂਤੀ ਕਸ਼ਮਾ ਘਰੀ ਰਾਬਵਿਤ॥
ਨਾਮਾ ਮਹਣੇ ਨਾਮ ਗੋਵਿੰਦਾਚੇ ਵਾਚੇ।
ਵਿਸੰਬੇਨਾ ਤਿਆਚੇ ਕਸ਼ਣ ਮਾਤ੍ਰ॥

(ਸ਼੍ਰੀ ਨਾਮਦੇਵ ਗਾਥਾ, ਪਦ 841)

## ਪਦ ਨੰ. -8

ਨਾਮ ਤੋਂਚਿ ਰੂਪ ਰੂਪ ਤੋਂਚਿ ਨਾਮ।
ਨਾਮ ਰੂਪ ਭਿੰਨ ਭਿੰਨ ਨਾਹੀਂ॥
ਦੇਵ ਆਕਾਰਲਾ ਨਾਮਰੂਪਾ ਆਲਾ।
ਮਹਣੋਨਿ ਸਥਾਪਿਲਾ ਨਾਮਵੇਦੀਂ॥
ਨਾਮਾ ਪਰਤਾ ਮੰਤ੍ਰ ਨਾਹੀ ਹੋ ਆਣਿਕ
ਸਾਂਗਤੀ ਤੇ ਮੂਰਖ ਗਿਆਨ ਹੀਣ॥
ਨਾਮਾ ਮਹਣੇ ਨਾਮ ਕੇਸ਼ਵ ਕੇਵਲ।
ਜਾਣਤੀ ਪ੍ਰੇਮਲ ਭਗਤ ਭਲੇ॥

(ਸ਼੍ਰੀ ਨਾਮਦੇਵ ਗਾਥਾ, ਪਦ 680)

## ਪਦ ਨੰ. -9

ਸੁਖਾਚਾ ਸਤਿਗੁਰੂ ਸੁਖ ਰੂਪ ਖੇਚਰੂ।
ਸਵਰੂਪ ਸ਼ਾਖਸ਼ਾਤ ਕਾਰੂ ਦਾਖਵਿਲਾ॥
ਵਿਠੱਲ ਪਹਾਤਾ ਮਾਵਲਲੇ ਮਨ।
ਧਿਆਨੀ ਭਰ ਲੇ ਨੈਯਨ ਤਨ ਮੈਂ ਜਾਲੈ॥
ਮੀ ਮਾਝੇ ਹੋਤੇ ਤੇ ਮਜਮਾਜੀ ਨਿਮਾਲੇ।
ਜਲੇ ਜਲ ਗਿਲਲੇ ਜਇਆ ਪਰੀ॥
ਤੇਥੇ ਆਨੰਦੀ ਅਨੰਦੁ ਵੋਲਲਾ ਪਰਮਾਨੰਦੁ।
ਨਾਮਿਆ ਜਾਲਾ ਬੋਧੁ ਵਿੱਠੁਲ ਨਾਮੇ॥

(ਸ਼੍ਰੀ ਨਾਮਦੇਵ ਗਾਥਾ, ਪਦ 1378)

## ਪਦ ਨੰ. -10

ਕ੍ਰਿਪੇਚੀ ਸਾਉਲੀ ਅਖੰਡ ਲਾਧਲੀ।
ਖੇਚਰ ਮਾਉਲੀ ਭੇਟਲਿਆ॥
ਆਤਾ ਮਜ ਭੈਯ ਨਾਹੀ ਪੈ ਕੋਣਾਚੇ।
ਜਨਮ ਮਰਣਾ 'ਚ ਦੁੱਖ ਗੇਲੇ॥
ਬੰਧ ਮੋਖਸਾਚੀ ਫਿਟਲੀ ਕਾਲਜੀ।
ਸਮਾਧੀ ਲਾਗਲੀ ਸਮਾਧੀ ਸੀ॥
ਨਾਮਾ ਮਹਣੇ ਮਾਝੇ ਸਰਵ ਹੀ ਸਾਧਨੁ
ਖੇਚਰ ਚਰਣ ਨਾ ਵਿਸੰਬੇ॥

(ਸ਼੍ਰੀ ਨਾਮਦੇਵ ਗਾਥਾ, ਪਦ 1370)

**ਪਦ ਨੰ. -11**

ਚਾਲਕ ਮਾਝੇ ਮਨੁ ਪਾਂਗੁਲ ਪੈ ਜਾਲੈ।
ਹਾਰ ਧੋਨੀ ਗੇਲੇ ਸਾਖਸ਼ਾਤਕਾਰੇ॥
ਮਨ ਹਰਿ-ਪਲੇ ਕਰੂ ਆਤਾਕਾਇ।
ਪਹਾਵਿਆ ਗੇਲੇ ਤੋਂ ਪਰਤੋਂਨੀ ਕਾ ਨਏ॥
ਭਗਤੀ ਗਿਆਨ ਵੈਰਾਗੁ ਅਵਘੇਚੇ ਆਹੇ।
ਅਵਘੇਚੇ ਹੋਇ ਅਵਘੇ ਯੇਣੇ॥
ਨਾਮਾ ਮਹਣੇ ਜਨਾਬਾਈ ਆਹੇ ਵੋ ਕੈਸਾ।
ਬਾਬਾ ਉਦਕੀ ਘਟ ਬੁਡੋਨੀ ਠੇਲਾ ਜੈਸਾ॥

(ਸ਼੍ਰੀ ਨਾਮਦੇਵ ਗਾਥਾ, ਪਦ 355)

**ਪਦ ਨੰ. -12**

ਸਮਾਧਿਸਤ ਸਦਾ ਰਾਹੇ ਸਮਾਧਾਨੁ।
ਨਿਸ਼ਬਦ ਮਹਣਨੇ ਯਾਚਿ ਲਾਗੀ॥
ਰਾਮ ਤੇ ਸਮਾਨ ਨਵ੍ਰਤੀ ਸਮਾਧਾਨ।
ਸਮਾਧੀ ਬੈਸਣੇ ਏਕ ਚਿੱਤੇ॥
ਉਨਮਾਨੀ ਉਪਾਸਨਾ ਪ੍ਰੇਮਾਚੀ ਦਾਟਣੀ।
ਆਤਮ ਰੂਪ ਜਨੀ ਦਿਸਤਸੇ॥
ਨਾਮਾ ਮਹਣੇ ਰੂਪ ਡੋਲਿਆ ਤੀਲ ਬਾਹੁਲੀ।
ਤੀਚਿ ਜਗੀ ਜਾਹਲੀ ਜਗਦਾਕਾਰ॥

(ਸ਼੍ਰੀ ਨਾਮਦੇਵ ਗਾਥਾ, ਪਦ 2030)

**ਪਦ ਨੰ. -13**

ਐਇਕਤਾ ਕੀਰਤਨ ਹੋਤੀ ਜੀਵਨ ਮੁਕਤ।
ਦਾਵਿਸੀ ਅਨੰਤ ਨਾਮ ਮਾਡੇ॥
ਮ੍ਰਿਤੂ ਲੋਕੀ ਜੋ ਜਨਮ ਇੱਛੀ ਨਰ।
ਤਿਆਚਇਆ ਪੁਨਿਆ ਪਾਰ ਕੌਣ ਵਾਣੀ॥
ਭਗਤੀ ਸਾਰ ਅੰਮ੍ਰਿਤ ਸ੍ਰੇਸ਼ਠ ਕਲਿਯੁਗੀ।
ਉਧਰਿਲੇ ਯੋਗੀ ਬ੍ਰਹਮਾਦਿਕ ॥
ਨਾਮਾ ਮਹਣੇ ਮਜ ਨਾਹੀ ਚਿੰਤਾ ਭੇਯ।
ਹ੍ਰਿਦਈਂ ਤੁਮਚੇ ਪਾਇ ਪੂਰੇ ਆਤਾ॥

(ਸ਼੍ਰੀ ਨਾਮਦੇਵ ਗਾਥਾ, ਪਦ 675)

## ਪਦ ਨੰ. -14

ਦੇਹਾਚੇ ਮਮਤਵ ਜਵ ਨਾਹੀ ਤੁਟਲੇ।
ਜਵ ਨਾਹੀ ਵਿਟਲੇ ਵਿਸ਼ਈ ਮਨ॥
ਤੰਵਵਰੀ ਨਿਜ ਸੁਖ ਕੈਸੇਨਿ ਆਤੁਡੇ।
ਜੰਵਵਰੀ ਨਾ ਝਡੇ ਮੀਤੂਪਣ॥
ਮੀਚੀ ਏਕ ਭਗਤ ਮੀਚੀ ਏਕ ਮੁਕਤ।
ਮਹਣਵਿਤੀ ਪਤਿਤ ਦੁਰਾਚਾਰੀ॥
ਨਾਮਾ ਮਹਣੇ ਤੁਝੇ ਕ੍ਰਿਪੇਵਿਣ ਦੇਵਾ।
ਕੇਵੇ ਜੋਡੇ ਠੇਵਾ ਵਿਸ਼ਰਾਂਤੀਚਾ॥

(ਸ਼੍ਰੀ ਨਾਮਦੇਵ ਗਾਥਾ, ਪਦ 1921)

## ਪਦ ਨੰ. -15

ਜੀਵਨ ਮੁਕਤ ਕੇਲੇ ਨਾਮਾਚੇ ਗਜਰੀ।
ਸੇਵੇਸੀ ਅਧਿਕਾਰੀ ਵਿਠੋਬਾ ਚੇ॥
ਕਾਏ ਉਤਰਾਈ ਹੋਊ ਤੁਜ ਦੇਵਾ।
ਉਦਾਰਾ ਕੇਸ਼ਵਾ ਮਾਇ ਬਾਪਾ॥
ਅੰਤਰੀ ਦੇਊਨੀ ਪ੍ਰੇਮਾਚਾ ਜਿਹ ਵਾਲਾ।
ਮੁਕਤੀ ਚਾ ਸੋਹਲਾ ਭੋਗਵਿਸੀ॥
ਨਾਮਾ ਮਹਣੇ ਵੇਦਾ ਨਾ ਯੇਸੀ ਅਨੁਮਾਨਾ।
ਵਰਣਿਤਾ ਪੁਰਾਣਾਂ ਪਡਲੇ ਟਕ॥

(ਸ਼੍ਰੀ ਨਾਮਦੇਵ ਗਾਥਾ, ਪਦ 1502)

## ਪਦ ਨੰ. -16

ਆਪ ਤੇਜ ਵਾਯੂ ਪ੍ਰਿਥਵੀ ਗਗਨ।
ਮੇਲੇ ਤੇ ਕਵਣ ਪੰਚਾ ਮਧਏ॥
ਆਮਹਾ ਮਰਣ ਨਾਹੀ ਮਰਸ਼ੀਲ ਕਾਈ।
ਆਤਮ-ਵਸਤੂ ਪਾਹੀ ਸ਼੍ਰੀ ਗੁਰੂਮੁਖੇ॥
ਜਿਤਾਚੀ ਮਰਣ ਆਲੇਸੇ ਹਾਤਾਂ।
ਮਰਣ ਬੋਲਤਾ ਲਾਜ ਨਏ॥
ਖੇਚਰ ਵਿਸਾ ਮਹਣੇ ਆਮਹਾਂ ਮਰਣ ਨਾਹੀ
ਕੈਸੇ ਮਰਣ ਪਾਹੀ ਆਲੇ ਨਾਮਿਆ

(ਸ਼੍ਰੀ ਨਾਮਦੇਵ ਗਾਥਾ, ਪਦ 1365)

## ਪਦ ਨੰ. -17

ਸਮਰਣ ਕਰਿਤਾ ਰਾਮ ਨਾਮ ਧਵਨੀ।
ਐਕਿਤਾਚੀ ਕਰਣੀ ਪਲਤੀ ਯਮ॥
ਐਸੇ ਪਾਠ ਕਰੀ ਰਾਮ ਨਾਮ ਹਰੀ।
ਹੋਤੀਲੁ ਕਾਮਾਰੀ ਰਿਧਿ ਸਿੱਧੀ॥
ਸਾਧਯ ਤੇਚੇ ਸਾਧੀ ਨਾ ਕਰੀ ਉਪਾਧੀ।
ਜਨਮਾਂ ਤਰਾਚਿਆ ਵਯਾਧੀ ਹਰਤੀ ਨਾਮੇ॥
ਨਾਮਾ ਮਹਣੇ ਸਰਵ ਰਾਮ ਹਾਚੇ ਭਾਵੁ।
ਨਾਹੀ ਆਨਿਕ ਦੇਵੁ ਰਾਮੇ ਵਿਣੁ॥

(ਸ਼੍ਰੀ ਨਾਮਦੇਵ ਗਾਥਾ, ਪਦ 668)

## ਪਦ ਨੰ. - 18

ਰਾਮ ਨਾਮ ਮ੍ਹਣਤਾ ਸੰਸਾਰਾਯੇ ਭੈਯ।
ਮ੍ਹਣਤੀ ਤਿਆਚਿਆ ਹੋਇ ਜਿਵਹੇ ਕੁਸ਼ਟ॥
ਅੰਮ੍ਰਿਤ ਸੇਵਿਤਾ ਕੈਚੇ ਯੇ ਮਰਣ।
ਜਾਣਤੀ ਹੇ ਖੂਣ ਅਨੁਭਵੀ॥
ਜਿਆਚੀ ਏਕ ਵ੍ਰਿਤੀ ਰਾਮ ਨਾਮੀ ਪ੍ਰੀਤੀ।
ਅਸੁਤਾ ਕੈਸੇ ਹੋਤੀ ਗਰਭਵਾਸੁ॥
ਨਾਮਾ ਮਹਣੇ ਨਾਮੀਂ ਦ੍ਰਿੜ੍ਹਭਾਵ ਧਰਾ।
ਆਤਮਹਿਤ ਕਰਾ ਜਾਣਤੇ ਹੋ॥

(ਸ਼੍ਰੀ ਨਾਮਦੇਵ ਗਾਥਾ, ਪਦ 1882)

## ਪਦ ਨੰ. -19

ਖੱਟ ਚੱਕਰ, ਭੇਦੋਨੀ ਜਾਤਾ ਉਰਧਵ ਪੰਥ।
ਧਵਨੀ ਅਨੁਹਾਤ ਉਮਟੇ ਤੇਥੇ॥
ਤਏ ਧਵਨੀ ਮਾਜੀ ਮਗਨ ਹੋਏ ਮਨੁ।
ਯੋਗ ਸਿਧਿ ਜਾਣ ਕੈਸੀ ਘੜੇ॥
ਤੇਹਿ ਵਲਾਡਿਤਾਂ ਸਿੱਧੀ ਆਡਵਿਆ ਯੇਤੀ।
ਘੇਉਨੀਆ ਜਾਤੀ ਆਪੁਲਿਆ ਪੰਥੇ॥
ਤੇਥੇ ਗੁੰਤੋਂਨੀਆ ਵਿਚਰਤੀ ਯੋਗੀ ਜਨ।
ਯੋਗਾਸੀ ਸਾਧੂਨੁ ਕਾਇ ਹੋਤੇ॥
ਆਧੀ ਤੇ ਸਾਧਿਤਾ ਕਸ਼ਟਾਚੇ ਸੰਭਾਰ।
ਹੋਇ ਚਕਨਾਚੂਰ ਸ਼ਰੀਰਾਚਾ॥
ਸਾਧਿਤਿਆ ਪੁਢੇ ਐਸੀ ਵਿਧਨੇ ਯੇਤੀ।

ਠੇਵੂਨੀ ਮਾਂਗੂਤੀ ਫਿਰਤੀ ਮਾਗੇ॥
ਵਾਰਿਆਚੀ ਮੋਟ ਕੈਸੀ ਬਾਂਧ ਵੇਲੂ।
ਭਲ ਤਆਸੀ ਸਾਂਗਤਾ ਵਾਟੇਲ ਹੇ ਲਟਿਕੇ॥
ਨਾਮਾ ਮਹਣੇ ਤੁਮਹੀ ਸੋਡੋਨੀਆ ਭਗਤੀ।
ਕਰਿਤਾ ਨਾਮਾ ਯੁਕਤੀ ਮੂਰਖਜਨੁ

( ਸ਼੍ਰੀ ਨਾਮਦੇਵ ਗਾਥਾ, ਪਦ 2037)

## ਪਦ ਨੰ. -20

ਮੁਖੀ ਨਾਮ ਹਾਤੀ ਟਾਲੀ।
ਦਇਆ ਨੁਪਜੇ ਕੌਣੇ ਕਾਲੀ॥
ਕਾਇ ਕਰਾਵੇ ਤੇ ਗਾਣੇ।
ਧਿਕਧਿਕ ਤੇ ਲਾਜਿਰਵਾਣੇ॥
ਹਰੀਦਾਸ ਮ੍ਰਣੋਨੀ ਹਲਵੀ ਮਾਨੁ।
ਕਵਡੀ ਸਾਠੀ ਘੇਤੋਂ ਪ੍ਰਾਣ॥
ਹਰੀ ਦਾਸਾਚੇ ਪਾਈ ਲੋਲੇ।
ਕੇਸ਼ੀ ਧਰੋਨੀ ਕਾਪੀ ਗਲੇ॥
ਨਾਮਾ ਮਹਣੇ ਅਵਘੇ ਚੋਰ।
ਹਰੀ ਨਾਮ ਹੇਂ ਥੋਰ॥

( ਸ਼੍ਰੀ ਨਾਮਦੇਵ ਗਾਥਾ, ਪਦ 1804)

## ਪਦ ਨੰ. -21

ਅਪਤਿਆਚੇ ਹਿਤ ਕੀਜੇ ਤਇਆ ਜਨਕੇ।
ਜਰੀ ਵੇਡੇ ਮੁਕੇ ਜਾਲੇ ਦੇਖ॥
ਤੈਸੇ ਮੀ ਪੋਸਣੇ ਤੁਝੇ ਜਿਵਲਗ।
ਅੰਤਰੀਚੀ ਸਾਂਗ ਖੂਣ ਕਾਹੀ॥
ਰਾਖੀਨੁ ਮੀ ਨਾਵ ਤੁਝੇ ਸ਼ਰਵ ਭਾਵੇ।
ਚਿੱਤ ਵਿੱਤ ਬਲੀ ਦੇਈਨ ਪਾਈ॥
ਜਰੀ ਦੇਵਹੀਣ ਮਹਣ ਸੀ ਮਜਲਾ।
ਤਰੀ ਲਾਜ ਕਵਣਾਲਾ ਮਹਣੇ ਨਾਮਾ॥

( ਸ਼੍ਰੀ ਨਾਮਦੇਵ ਗਾਥਾ, ਪਦ 1564, ਮਹਾਰਾਸ਼ਟਰ ਸਰਕਾਰ)

## ਪਦ ਨੰ. - 22

ਬਾਬਾ ਅਹੰਕਾਰ ਨਿਸ਼ੀ ਘਨਦਾਟ।
ਗੁਰ ਵਚਨੀ ਫੁਟਲੀ ਪਹਾਟ॥

ਮਾਤਾ ਭੁਕਤੀ ਭੇਟਲੀ ਵਰਵੰਟ।
ਤਿਨੇ ਮਾਰਗ, ਦਾਵਿਲਾ ਚੋਖਟ ਗਾ॥
ਨਰਹਰੀ ਰਾਮਾ ਗੋਬਿੰਦ, ਵਾਸੁਦੇਵਾ॥ ਟੇਕ॥
ਏਕ ਬੋਲ ਸੁਸਪਸ਼ਟ ਬੋਲਾਵਾ।
ਵਾਚੇ ਹਰੀ ਹਰੀ ਮ੍ਹਣਾਵਾ॥
ਸੰਤ ਸਮਾਗਮੁ ਧਰਾਵਾ।
ਤੇਣੇ ਬ੍ਰਹਮਾਨੰਦੁ ਹੋਇ ਆਘਵਾ ਗਾ॥
ਆਲਾ ਸੀਤਲ ਸ਼ਾਤੀਚਾ ਵਾਰਾ।
ਤੇਣੇ ਸੁਖ ਜਾਲੇ ਸ਼ਰੀਰਾ ਗਾ॥
ਫਿਟਲਾ ਪਾਤਕਾਂਚਾ ਥਾਰਾ।
ਕਾਲਕੀਲਾਸੀ ਧਾਕ ਦਰਾਰਾ ਗਾ॥
ਅਨੁਹਾਤ ਵਾਜਤੀ ਟਾਲ।
ਅਨੁਕਸ਼ੀਰ ਗੀਤ ਰਸਾਲ॥
ਅਨੁਭਵੇ ਤਨਮੈ ਸਕਲ।
ਨਾਮਾ ਮਹਣੇ ਕੇਸ਼ਵੁ ਕ੍ਰਿਪਾਲੂ ਗਾ॥
(ਸ਼੍ਰੀ ਨਾਮਦੇਵ ਗਾਥਾ, ਪਦ 2052 ਮਹਾਰਾਸ਼ਟਰ, ਸਰਕਾਰ)

## ਪਦ ਨੰ. -23

ਆਪੂਲੀ ਕਰਣੀ ਨਾ ਵਿਚਾਰੀ ਮਨੀ।
ਵਾਇਆ ਕਾਇ ਠੇਵੂਲੀ ਬੋਲ ਦੇਵਾ॥
ਖਾਟਕੀ ਜੋ ਚੇਪੀ ਪਸ਼ੂਚੀ ਨਰਡੀ।
ਅਵਚਿਤਾ ਕਰੰਗਲੀ ਸਾਪੁਡਲੀ॥
ਮੇਲੋ ਮੇਲੋ ਮਹਣੂਨੀ ਗਡਵਡਾ ਲੋਲੇ।
ਪਰੀ ਕਾਪੀ ਗਲੇ ਆਠਵੀਨਾ॥
ਆਪੁਲੇ ਮਹਣੂਵੂਨੀ ਵਿਵਹਲਤਸੇ।
ਖਦਖਦਾ ਹਾਸੇ ਦੂਸਰਿ ਆਸੀ॥
ਵਾਟ ਪਾਰਯਾਨੇ ਘਰ ਖਾਣੋਨੀ ਘੇਤਲੇ।
ਜਿਤੁਕੇ ਮੇਲ ਵਿਲੇ ਤਿਤੁਕੇ ਨੇਲੇ॥
ਆਪੂਲੇ ਨੇਲੇ ਮਹਣਵੂਨੀ ਖਲ਼ਖਾਲਾ ਰਡੇ।
ਪਰੀ ਘੇਤਾ ਦਰਵਡੇ ਆਠਵੀਨਾ॥
ਸੋਨਾਰਾਚੇ ਘਰੀ ਪੜੀ ਲੇਸੇ ਖਾਣ।
ਚੋਰੀਲੇ ਸੁਵਰਣ ਤੇਹੀ ਨੇਲੇ॥
ਆਪੂਲੇ ਨੇਲੇ ਮਹਣ ਵੂਨੀ ਮੋਕਲਿਤੋਂ ਧਾਇਆ।
ਠਕਵਿਲਿਆ ਆਟਿਆ ਬਇਆ ਤੇ ਆਠਵੀਨਾ॥

ਤਰਾਲਾਚੇ ਘਰੀ ਅਸੇ ਆਲਾ ਜੇਵਾ।
ਮਹਣਤਸੇ ਦੇਵਾ ਕਾਇ ਕਰੂ॥
ਦੁਸਰਿਆਸੀ ਮਾਗਤਾ ਪਰਮ ਸੁਖੁ ਵਾਟੇ।
ਆਪਣ ਦੇਤਾ ਫੁਟੇ ਕਾਲੀਜ ਤੇ॥
ਜਨਮ ਵਰੀ ਪੋਸ਼ੀਲੇ ਲੇਕੁਰਾਚੇ ਪਰੀ।
ਹਾਤੀ ਘੇਊਨੀ ਸੁਰੀ ਉਭਾ ਰਾਹੇ॥
ਗਰਦਨ ਸੁਲੀ ਦੇਤਾ ਮਹਣੇ ਕਾਇ ਕੇਲੇ।
ਪੁੜੀ ਲਿਆਸੀ ਮਾਰੀਲੇ ਆਠਵੀਨਾ ਆਠਵੀਨਾ॥
ਨਾਮਾ ਮਹਣੇ ਵਿਸ਼ਨੂੰ ਦਾਸ ਐਸੇ ਤੇ ਨਿਰਲੱਜ।
ਤਿਆਸੀ ਪੰਡਰੀਰਾਜ ਕੇਵੀ ਭੇਟੇ॥

(ਸ਼੍ਰੀ ਨਾਮਦੇਵ ਗਾਥਾ, ਪਦ 1839, ਮਹਾਰਾਸ਼ਟਰ ਸਰਕਾਰ)

## ਪਦ ਨੰ. -24

ਨਾ ਲਗੇ ਤੁਝੀ ਭੁਕਤੀ ਨਾ ਲਗੇ ਤੁਝੀ ਮੁਕਤੀ।
ਮਜ ਆਹੇ ਵਿਸ਼੍ਰਾਂਤੀ ਵੇਗਲੀਚ॥
ਮਾਝੇ ਮਜ ਕਲਲੇ ਮਾਝੇ ਮਜ ਕਲਲੇ।
ਮਾਝੇ ਮਜ ਕਲਲੇ ਪ੍ਰੇਮ ਸੁਖ॥
ਨਾ ਕਰੀ ਤੁਝੇ ਧਿਆਨ ਨਾ ਲਗੇ ਬ੍ਰਹਮ ਗਿਆਨ।
ਮਾਝੀ ਆਹੇ ਖੂਣ ਵੇਗਲੀਚ॥
ਨਾ ਕਰੀ ਤੁਝੀ ਸਤੁਤੀ ਨਾ ਵਾਖਾਣੀ ਕੀਰਤੀ।
ਧਰਲਾਸੀ ਤੇ ਯੁਕਤੀ ਵੇਗਲੀਚ॥
ਨਾ ਕਰੀ ਕਾਇਆ ਕਲੇਸ਼ ਇੰਦਰੀਆ ਨਿਰੋਧ
ਮਾਝਾ ਆਹੇ ਬੋਧ ਵੇਗਲਾਚੀ॥
ਨਾਮਾ ਮਹਣੇ ਨਾਮ ਗਾਇਣ ਨਿਰਵਿਕਲਪੁ
ਐਸੀ ਆਪੋ ਆਪ ਗਿਵਸੀਤੁ

(ਸ਼੍ਰੀ ਨਾਮਦੇਵ ਗਾਥਾ, ਪਦ 1472, ਮਹਾਰਾਸ਼ਟਰ ਸਰਕਾਰ)

## ਪਦ ਨੰ. -25

ਪ੍ਰੀਸਾਚੇਨੀ ਸੰਗੇ ਲੋਹ ਹੋਇ ਸੁਵੱਰਣੁ।
ਤੈਸਾ ਭੇਟੇ ਨਾਰਾਇਣ ਸੰਤ ਸੰਗੇ॥
ਕੀਟਕੀ ਧਿਆਤਾ ਭ੍ਰਿੰਗੀ ਜਾਲਾ ਤੋਂਚੀ ਵਰਣ।
ਤੈਸਾ ਭੇਟੇ ਨਾਰਾਇਣ ਸੰਤ ਸੰਗੇ॥
ਵਨਸਪਤੀ ਪਰੀਮਲੂ ਚੰਦਣ ਜਾਲਾ ਜਾਣ।
ਤੈਸਾ ਭੇਟੇ ਨਾਰਾਇਣ ਸੰਤ ਸੰਗੇ॥

ਅਗਨੀਸ ਮਿਲੇ ਤੇ ਯੇ ਨਾ ਪਰਤੋਂਨ।
ਤੈਸਾ ਭੇਟੇ ਨਾਰਾਇਣ ਸੰਤ ਸੰਗੇ॥
ਸਰੀਤਾ ਓਘ ਜਾਇ ਸਿੰਧੂਸੀ ਮਿਲੂਨ।
ਤੈਸਾ ਭੇਟੇ ਨਾਰਾਇਣ ਸੰਤ ਸੰਗੇ॥
ਨਾਮਾ ਮਹਣੇ ਕੇਸ਼ਵਾ ਮਜ ਦੇਈ ਸਤਿਸੰਗ।
ਆਣਿਕ ਕਾਹੀ ਤੁਝ ਨਾ ਮਾਗੇ ਬਾਪਾ॥
( ਸ਼੍ਰੀ ਨਾਮਦੇਵ ਗਾਥਾ, ਪਦ 863, ਮਹਾਰਾਸ਼ਟਰ ਸਰਕਾਰ)

## ਪਦ ਨੰ. -26

ਰਵੀ ਰਸ਼ਮੀ ਧਰੋਨੀ ਸਵਰਗੀ ਜਾਉ ਯੇਈਲ,
ਪਰੀ ਸਾਧੂ ਸੰਗਤੀਚਾ ਪਾਰ ਨਕਲੇ ਨਕਲੇ॥
ਵੈਤਰਣੀ ਉਤਰੋਨੀ ਵੈਕੁੰਠ ਜਾਉ ਯੇਈਲ।
ਪਰੀ ਸਾਧੂ ਸੰਗਤੀ ਚਾ ਪਾਰ ਨਕਲੇ ਨਕਲੇ॥
ਸੁਪਨੀਚਾ ਠੇਵਾ ਸਾਚੀਹੀ ਹੋਈਲ।
ਪਰੀ ਸਾਧੂ ਸੰਗੀਤਾਚਾ ਪਾਰ ਨਕਲੇ ਨਕਲੇ॥
ਮਾਇ ਬਾਪ ਬੰਧੂ ਭਗੀਨੀ ਮਿਲੇ ਯੋਨੀ।
ਪਰੀ ਸਾਧੂ ਚੀ ਮਿਲਣੀ ਭਾਗਯ ਯੋਗੀ॥
ਤਪੈ ਵ੍ਰਤੈ ਦਾਨੇ ਗੋਬਿੰਦ ਪੈ ਭੇਟੇ।
ਪਰੀ ਸਾਧੂ ਤੰਵ ਨਾ ਭੇਟੇ ਭਾਗਯਵੀਣ॥
ਨਾਮਾ ਮਹਣੇ ਕੇਸ਼ਵਾ ਬਰਾ ਸਾਧੂ ਸੰਗ।
ਯਾ ਵੇਗਲਾ ਭਵਰੋਗ ਨਾ ਤੁਟੇ ਨਾ ਤੁਟੇ॥
( ਸ਼੍ਰੀ ਨਾਮਦੇਵ ਗਾਥਾ, ਪਦ 832, ਮਹਾਰਾਸ਼ਟਰ ਸਰਕਾਰ)

## ਪਦ ਨੰ : 27

ਸੰਤ ਸੰਗਤੀਚੇ ਕਾਇ ਸਾਂਗੂ ਸੁਖ,
ਆਪਣ ਪਾਰੀਖੇ ਨਾਹੀ ਤੇਥੇ॥
ਸਾਧੂ ਥੋਰ ਜਾਣਾ ਸਾਧੂ ਥੋਰ ਜਾਣਾ,
ਸਾਧੂ ਥੋਰ ਜਾਣਾ ਕਲਯੁਗੀ॥
ਇਹ ਲੋਕੀ ਤੋਂਚੀ ਸਰਵਾਭੂਤੀ ਸਮ,
ਸ਼ਰੀਰਾਚਾ ਭ੍ਰਮ ਨੇਣੇ ਕਦਾ॥
ਨਾਮਾ ਮਹਣੇ ਗਾਇ ਦੂਧ ਏਕ ਸਰੇ,
ਸਾਧੂ ਨਿਰੰਤਰ ਵਰਤੇ ਤੈਸਾ॥
( ਸ਼੍ਰੀ ਨਾਮਦੇਵ ਗਾਥਾ, ਪਦ 861, ਮਹਾਰਾਸ਼ਟਰ ਸਰਕਾਰ)

**ਪਦ ਨੰ. -28**

ਤੁਟੋਲੀ ਆਕਾਸ਼ ਪਡੇਲਹੀ ਸ਼ਿਰੀ।
ਨਾ ਸੋਡੀ ਮੀ ਹਰੀ ਪਾਇ ਤੁਝੇ॥
ਤੁਝੇ ਪਾਇ ਗੋਡ ਤੁਝੇ ਪਾਇ ਗੋਡ।
ਤੁਝੇ ਪਾਇ ਗੋਡ ਸਰਵਕਾਲੇ॥
ਡੋਗਰਾ ਸਾਂਗਾਤੇ ਕੌਣ ਕਰੀ ਵਾਦ।
ਵਾਉਗੀ ਉਪਾਧ ਆਹੇ ਆਮਹਾਂ॥
ਨਾਮਾ ਮਹਣੇ ਤੁਝੇ ਥੋਰਪਣ ਕਾਇ।
ਕਾਇਸੇ ਉਪਾਇ ਸਾਗੇ ਆਮਹਾਂ॥

(ਸ਼੍ਰੀ ਨਾਮਦੇਵ ਗਾਥਾ, ਪਦ 536, ਮਹਾਰਾਸ਼ਟਰ ਸਰਕਾਰ)

**ਪਦ ਨੰ : 29**

ਸ਼ੋਧੋਨੀਆ ਚਾਰੀ ਵੇਦ।
ਸਾਰ ਕਾਢੋਨੀਆ ਭੇਦ॥
ਮਨਾ ਜਾਣ ਜਾਣ ਜਾਣ।
ਵਿਠੋਬਾਚੀ ਪ੍ਰੇਮ ਖੂਣ॥
ਸਾਹੀ ਸ਼ਾਸਤ੍ਰਾਚੇ ਸੰਮਤ।
ਮੰਧੁਨੀ ਕਾਢੀਲੇ ਯਥਾਰਥ॥
ਯਾਗਿਕਾਂਚੀ ਜੀਵਲਕਲਾ।
ਉਨਮਨੀਚਾ ਜੋ ਜਿਵ ਹਾਲਾ।
ਨਾਮਾ ਮਹਣੇ ਮਾਝੇ ਬਾਪੇ।
ਸਾਧੀਅਲੇ ਸੰਤ ਕ੍ਰਿਪੇ॥

(ਸ਼੍ਰੀ ਨਾਮਦੇਵ ਗਾਥਾ, ਪਦ 2026, ਮਹਾਰਾਸ਼ਟਰ ਸਰਕਾਰ)

# ਸੰਤ ਨਾਮਦੇਵ ਦੀ ਹਿੰਦੀ ਪਦਾਵਲੀ ਵਿੱਚੋਂ

**ਪਦ ਨੰ : 1**

ਹਰਿ ਨਾਮ ਹੀਰਾ ਹਰਿ ਨਾਮ ਹੀਰਾ ॥
ਹਰਿ ਨਾਮ ਲੇਤ ਮਿਟੈ ਸਬ ਪੀਰਾ ॥ ਟੇਕ ॥
ਹਰਿ ਨਾਮ ਜਾਤੀ ਹਰਿ ਨਾਮਪਾਤੀ ।
ਹਰਿ ਨਾਮ ਸਕਲ ਜੀਵਨ ਮੈਂ ਕ੍ਰਾਂਤੀ ॥
ਹਰਿ ਨਾਮ ਸਕਲ ਸੁਖਨ ਕੀ ਰਾਸੀ ।
ਹਰਿ ਨਾਮ ਕਾਟੈ ਜਮ ਕੀ ਪਾਸੀ ॥
ਹਰਿ ਨਾਮ ਸਕਲ ਭੁਵਨ ਤਤਧਾਰਾ ।
ਹਰਿ ਨਾਮ ਨਾਮਦੇਵ ਉਤਰੇ ਪਾਰਾ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ), ਪਦ 1

**ਪਦ ਨੰ : 2**

ਧ੍ਰਿਗ ਤੇ ਬਕਤਾ ਧ੍ਰਿਗ ਤੇ ਸੁਰਤਾ ।
ਪ੍ਰਾਨ ਨਾਥ ਕਉ ਨਾਮ ਨਾ ਲੇਤਾ ॥ ਟੇਕ ॥
ਨਾਦ ਵੇਦ ਸਬ ਗਾਲਿ ਪੁਰਾਨਾ ।
ਰਾਮ ਨਾਮ ਕੋ ਮਰਮ ਨਾ ਜਾਨਾ ॥
ਪੰਡਿਤ ਹੋਇ ਸੋ ਬੇਦ ਬਖਾਨੈ ।
ਮੂਰਿਖ ਨਾਮਦੇਵ ਰਾਮ ਹੀ ਜਾਨੈ ।

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ) ਪਦ 10

**ਪਦ ਨੰ : 3**

ਅਪਨਾ ਪਿਆਨਾ ਰਾਮ, ਅਪਨਾ ਪਿਆਨਾ ।
ਨਾਮਦੇਵ ਮੂਰਖ ਲੋਕ ਸਿਆਨਾ ॥ ਟੇਕ ॥
ਜਬ ਹਮ ਹਿਰਦੇ ਪ੍ਰੀਤਿ ਬਿਚਾਰੀ ॥

ਰਜਬਲ ਛਾਡਿ ਭਏ ਭਿਖਾਰੀ॥
ਜਬ ਹਰਿ ਕ੍ਰਿਪਾ ਕਰੀ ਹਮ ਜਾਨਾ॥
ਤਬ ਥਾ ਚੇਰਾ ਅਬ ਭਏ ਰਾਨਾ।
ਨਾਮਦੇਵ ਕਹੈ ਮੈਂ ਨਰਹਰ ਗਾਇਆ॥
ਪਦ ਖੋਜਤ ਪ੍ਰਮਾਰਥ ਪਾਇਆ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ) ਪਦ 11

**ਪਦ ਨੰ : 4**

ਸਬੈ ਚਤੁਰਤਾ ਬਰਤੈ ਅਪਨੀ
ਐਸਾ ਨਾ ਕੋਈ ਨਿਰਪਖ ਹਵੈ ਖੇਲੇ
ਤਾਥੈ ਮਿਟੇ ਅੰਤਰ ਕੀ ਤਪਨੀ॥
ਅੰਤਰਿ ਕੁਟਿਲ ਰਹਤ ਖੇਚਰ ਮਤਿ
ਊਪਰਿ ਮੰਜਨ ਕਰਤ ਦਿਨ ਖਪਨੀ॥
ਐਸਾ ਨਾ ਕੋਈ ਸਰਬੰਗ ਪਿਛਾਨੈ।
ਪ੍ਰਭ ਬਿਨ ਔਰ ਰੈਨਿ ਦਿਨ ਸੁਪਨੀ॥
ਸੋਈ ਸਾਧ ਸੋਈ ਮੁਨੀ ਗਿਆਨੀ।
ਜਾ ਕੀ ਲਾਗਿ ਰਹੀ ਲਯੋ ਰਸਨੀ॥
ਭਵਤ ਨਾਮਦੇਵ ਤਿਨਿ ਤਿਥਿ ਪਾਈ,
ਜਾ ਕੇ ਰਾਮ ਨਾਮ ਨਿਜ ਰਟਨੀ॥

ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ) ਪਦ 13

**ਪਦ ਨੰ : 5**

ਤੇਰੀ ਤੇਰੀ ਗਤਿ ਤੂੰ ਹੀ ਜਾਨੈ।
ਅਲਪ ਜੀਵ ਗਤਿ ਕਹਾ ਬਖਾਨੈ॥ ਟੇਕ
ਜੈਸਾ ਤੂੰ ਕਹੀਏ ਤੈਸਾ ਤੂੰ ਨਾਹੀ।
ਜੈਸਾ ਤੂੰ ਹੈ ਤੈਸਾ ਆਛਿ ਗੁਸਾਈ॥
ਲੂਣ ਨੀਰ ਤੇ ਨਾ ਹਵੈ ਨਿਆਰਾ।
ਠਾਕੁਰ ਸਾਹਿਬ ਪ੍ਰਾਣ ਹਮਾਰਾ॥
ਸਾਧ ਕੀ ਸੰਗਤਿ ਸੰਤ ਸੂੰ ਭੇਟਾ।
ਪ੍ਰਣਵਤ ਨਾਮਾ ਰਾਮ ਸਹੰਤਾ॥

ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ), ਪਦ 14

### ਪਦ ਨੰ : 6

ਲੋਗ ਏਕ ਅਨੰਤ ਬਾਨੀ, ਮੰਝਾ ਜੀਵਨ ਸਾਰੰਗ ਪਾਨੀ ॥ ਟੇਕ ॥
ਜਿਹਿ ਜਿਹਿ ਰੰਗੇ ਲੋਕ ਰਾਤਾ, ਤਾ ਰੰਗਿ ਜਨ ਨਾ ਰਾਚਿਲਾ ॥
ਜਿਹਿ ਜਿਹਿ ਮਾਰਗ ਸੰਸਾਰ ਜਾਇਲਾ, ਸੋ ਪੰਥ ਦੂਰੇ ਵੰਚਿਲਾ ॥
ਨਿਰਬਾਨੈ ਪਦ ਕੋਇ ਚੀਨੈ, ਝੂਠੇ ਭਰਮ ਭੁਲਾਇਆ ॥
ਪ੍ਰਣਵਤ ਨਾਮਾ ਪਰਮ ਤਤ ਰੇ ਸਤਿਗੁਰ ਨਿਕਟ ਬਤਾਇਲਾ ॥

ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ), ਪਦ 16

### ਪਦ ਨੰ : 7

ਕਾ ਨਾਚੀਲਾ ਕਾ ਗਾਇਲਾ।
ਕਾ ਘਸਿ ਘਸਿ ਚੰਦਨ ਲਾਇਲਾ ॥ ਟੇਕ ॥
ਆਪਾ ਪਰ ਨਹਿੰ ਚੀਨ੍ਹੀਲਾ।
ਤੌ ਚਤੌ ਚਿਤ ਚਿਤਾਰੈ ਡਕਕੀਲਾ ॥
ਕ੍ਰਿਤਮ ਆਗੇ ਨਾਚੈ ਲੋਈ।
ਸੁੰਭੂ ਦੇਵ ਨਾ ਚੀਨ੍ਹੈ ਕੋਈ ॥
ਸੁੰਭੂ ਦੇਵ ਕੀ ਸੇਵਾ ਜਾਨੈ।
ਤੌ ਦਿਵ ਦ੍ਰਿਸ਼ਟੀ ਹ੍ਵੈ ਸਕਲਪਿਛਾਨੈ ॥
ਨਾਮਦੇਵ ਭਣੈ ਮੇਰੇ ਯਹੀ ਪੂਜਾ
ਆਤਮ ਰਾਮ ਅਵਰ ਨਹੀਂ ਦੂਜਾ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪੂਨਾ ਯੂਨੀਵਰਸਿਟੀ), ਪਦ 29

### ਪਦ ਨੰ : 8

ਜੌ ਲਗ ਰਾਮ ਨਾਮੈ ਹਿਤ ਨਾ ਭਇਓ ॥
ਤੌ ਲਗ ਮੇਰੀ ਮੇਰੀ ਕਰਤਾ, ਜਨਮ ਗਇਓ ॥ ਟੇਕ ॥
ਲਾਗੀ ਪੰਕ ਪੰਕ ਲੈ ਧੋਵੇ।
ਨਿਰਮਲ ਨਾ ਹੋਵੇ ਜਨਮ ਬਿਗੋਵੈ ॥
ਭੀਤਰਿ ਮੈਲਾ ਬਾਹਰਿ ਚੋਖਾ।
ਪਾਣੀ ਪਿੰਡ ਪਖਾਲੈ ਧੋਖਾ ॥
ਨਾਮਦੇਵ ਕਹੈ ਸੁਰਹੀਪਰਹਰੀਏ ॥
ਭੇਡ ਪੂੰਛ ਕੈਸੇ ਭਵਜਲ ਤਰੀਏ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 22, ਪੂਨਾ ਯੂਨੀਵਰਸਿਟੀ)

**ਪਦ ਨੰ: 9**

ਸੰਤ ਸੂੰ ਲੈਨਾ ਸੰਤ ਸੂੰ ਦੇਨਾ।
ਸੰਤ ਸੰਗਤਿ ਮਿਲਿ ਦੁੱਤਰ ਤਰਨਾ॥ ਟੇਕ॥
ਸੰਤ ਕੀ ਛਾਇਆ ਸੰਤ ਕੀ ਮਾਇਆ।
ਸੰਤ ਸੰਗਤ ਮਿਲਿ ਗੋਬਿੰਦ ਪਾਇਆ॥
ਅਸੰਤ ਸੰਗਤ ਨਾਮਾ ਕਬਹੂੰ ਨਾ ਜਾਈ।
ਸੰਤ ਸੰਗਤਿ ਮੈਂ ਰਹਿਓ ਸਮਾਈ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 32 ਪੂਨਾ, ਯੂਨੀਵਰਸਿਟੀ)

**ਪਦ ਨੰ: 10**

ਅਬ ਨਾ ਬਿਸਾਰੂ ਰਾਮ ਸੰਭਾਰੂੰ।
ਜੋ ਰੇ ਬਿਸਾਰੂੰ ਤੋਂ ਸਬ ਹਾਰੂ॥
ਤਨ ਮਨ ਹਰਿ ਪਰਿ ਛਿਨ ਛਿਨ ਵਾਰੂੰ।
ਘੜੀ ਮਹੂਰਤ ਪਲ ਨਹੀਂ ਟਾਰੂੰ॥
ਸੁਮਿਰਨ ਸਵਾਸਾ ਭਰ ਭਰ ਪੀਊਂ।
ਰੰਕ ਰਾਮ ਗੁੜ ਖਾਇ ਕੇ ਜੀਉ॥
ਆਰੋ ਮਾਂਡਿ ਰਾਮ ਰਟਿ ਲੈ ਹੂੰ।
ਜੌਂ ਰੇ ਬਿਸਾਰੋ ਤੋਂ ਰੋਇ ਦੈ ਹੂੰ॥
ਨਾਮਦੇਵ ਕਹੈ ਔਰ ਆਸ ਨਾ ਕਰ ਹੂੰ।
ਰਾਮ ਨਾਮ ਧਨ ਲਾਗਿਉ ਮਰਿ ਹੂੰ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 37 ਪੂਨਾ, ਯੂਨੀਵਰਸਿਟੀ)

**ਪਦ ਨੰ : 12**

ਬਾਪ ਮੰਝਾ ਸਮਝਿ ਨਾ ਪਰਈ।
ਸਾਂਚੋ ਡਾਰਿ ਅਵਰ ਕੁਛ ਭਰਈ॥ ਟੇਕ
ਪਾਨੀ ਕਾ ਚਿਤਰ ਪਵਨ ਕਾ ਥੰਮਾ।
ਕੌਣ ਉਪਾਇ ਰਚਿਓ ਆਰੰਭਾ॥
ਈਹਾਂ ਕਾ ਉਪਜਿਆ ਈਹਾਂ ਬਿਲਾਨਾ।
ਬੋਲਨਹਾਰਾ ਏ ਕਹਾਂ ਸਮਾਨਾ॥
ਕਹੈ ਨਰਾਇਨ ਸੁਨਿ ਜਨ ਨਾਮਾ।
ਜਹਾਂ ਸੁਰਤਿ ਤਹਾਂ ਪੂਰਨ ਕਾਮਾ॥

ਜੀਵਤ ਰਾਮ ਨਾ ਭਇਓ ਪ੍ਰਕਾਸਾ।
ਭਨਤ ਨਾਮਦੇਵ ਮੂਵਾ ਕੈਸੀ ਆਸਾ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 42, ਪੂਨਾ ਯੂਨੀਵਰਸਿਟੀ)

**ਪਦ ਨੰ : 13**

ਕਹਾ ਕਹੂ ਜਗ ਦੇਖਤ ਅੰਧਾ।
ਤਜਿ ਆਨੰਦ ਬਿਚਾਰੇ ਧੰਧਾ॥
ਪਾਹਨ ਆਗੈ ਦੇਵ ਕਟੀਲਾ।
ਵਾ ਕੋ ਪ੍ਰਾਣ ਨਹੀਂ ਵਾ ਕੀ ਪੂਜ ਰਚੀਲਾ॥
ਨਿਰਜੀਵ ਆਗੈ ਸਰਜੀਵ ਮਾਰੈ।
ਦੇਖਤ ਜਨਮ ਆਪਨੌ ਹਾਰੈ॥
ਆਂਗਣਿ ਦੇਵ ਪਿਛੋਕੜਿ ਪੂਜਾ
ਪਾਹਨ ਪੂਜ ਭਏ ਨਰ ਦੂਜਾ॥
ਨਾਮਦੇਵ ਕਹੈ ਸੁਨੌ ਰੇ ਧਗੜਾ।
ਆਤਮ ਦੇਵ ਨਾ ਪੂਜਾ ਦਗੜਾ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 47, ਪੂਨਾ ਯੂਨੀਵਰਸਿਟੀ)

**ਪਦ ਨੰ : 14**

ਭਗਤਿ ਆਪਿ ਮੋਰੇ ਬਾਬੁਲਾ।
ਤੇਰੀ ਮੁਕਤਿ ਨਾ ਮਾਂਗੂੰ ਬੀਠੁਲਾ॥
ਭਗਤਿ ਨਾ ਆਪੈ ਤੌਂ ਤਨ ਆੜੌਂ।
ਕੋਟਿ ਕਰੈ ਤੌ ਭਗਤਿ ਨਾ ਛਾੜੌਂ॥
ਅਨੇਕ ਜਨਮ ਭਰਮਤੌਂ ਫਿਰਿਓ।
ਤੇਰੋ ਨਾਮ ਲੇ ਲੇ ਉਧਰਿਓ॥
ਨਾਮਦੇਵ ਕਹੈ ਤੂੰ ਜੀਵਨ ਮੋਰਾ।
ਤੂੰ ਸਾਇਰ ਮੈਂ ਮੰਛਾ ਤੋਰਾ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 49, ਪੂਨਾ ਯੂਨੀਵਰਸਿਟੀ)

**ਪਦ ਨੰ : 15**

ਤੁਝ ਬਿਨ ਕਿਉਂ ਜੀਊਂ ਰੇ,
ਤੁਝ ਬਿਨ ਕਿਉਂ ਜੀਊਂ॥
ਤੂੰ ਮੰਝਾ ਪ੍ਰਾਨ ਅਧਾਰ,

ਤੁਝ ਬਿਨ ਕਿਉਂ ਜੀਊਂ॥
ਸਾਰ ਤੁਮ੍ਹਾਰਾ ਨਾਮ ਹੈ,
ਝੂਠਾ ਹੈ ਸਬ ਸੰਸਾਰ॥
ਮਨਸਾ ਬਾਚਾ ਕਰਮਨਾ,
ਕਲਿ ਕੇਵਲ ਨਾਮ ਅਧਾਰ॥
ਦੁਨੀਆ ਮੈਂ ਦੋਜਕ ਘਨਾਂ,
ਦਾਰਨ ਦੁਖ ਅਧਿਕ ਅਪਾਰ॥
ਚਰਨ ਕੰਵਲ ਕੀ ਮੌਜ ਮੈਂ,
ਮੋਹਿ ਰਾਖੋ ਸਿਰਜਨਹਾਰ॥
ਮੋ ਤੋਂ ਬਿਚਿ ਪੜਦਾ ਕਿਸਾ,
ਲੋਭ ਬੜਾਈ ਕਾਮ॥
ਕੋਈ ਏਕ ਹਰਿਜਨ ਊਬਰੇ,
ਜਿਨਿ ਸੁਮਰਿਆ ਨਿਹਚਲ ਰਾਮ॥
ਲੋਗ ਵੇਦ ਕੇ ਸੰਗ ਬਹਿਓ,
ਸਲਿਲ ਮੋਹ ਕੀ ਧਾਰ॥
ਜਨ ਨਾਮਾ ਸਵਾਮੀ ਬੀਠਲਾ
ਮੋਹਿ ਖੇਹਿ ਉਤਾਰੋ ਪਾਰ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 51, ਪੂਨਾ ਯੂਨੀਵਰਸਿਟੀ)

## ਪਦ ਨੰ: 16

ਬਾਜੀ ਰਚੀ ਬਾਪ ਬਾਜੀ ਰਚੀ॥
ਮੈਂ ਬਲਿ ਤਾ ਕੀ ਜਿਨਸੂੰ ਬਚੀ॥ ਟੇਕ॥
ਬਾਜੀ ਜਾਮਨ ਬਾਜੀ ਮਰਨਾ।
ਬਾਜੀ ਲਾਗ ਰਹਿਓ ਰੇ ਮਨਾ।
ਬਾਜੀ ਮਨ ਮੈਂ ਸੋਚਿ ਬਿਚਾਰੀ।
ਆਪੇ ਸੂਤਰ ਆਪੇ ਸੂਤਰਧਾਰੀ॥
ਨਾਮਦੇਵ ਕਹੈ ਤੇਰੀ ਸਰਨਾ
ਮੇਟਿ ਹਮਾਰੇ ਜਾਮਨ ਮਰਨਾ

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 40, ਪੂਨਾ ਯੂਨੀਵਰਸਿਟੀ)

## ਪਦ ਨੰ : 17

ਦੇਵਾ ਬੇਨ ਬਾਜੈ ਗਗਨ ਗਾਜੈ।
ਸ਼ਬਦ ਅਨਾਹਦ ਬੋਲੈ॥

ਅੰਤਰ ਗਤਿ ਕੀ ਜਾਨੈ ਨਾਹੀਂ।
ਮੂਰਖ ਭਰਮਤ ਡੋਲੇ॥
ਚੰਦ ਸੂਰ ਦੋਊ ਸਮ ਕਰ ਰਾਖੂੰ।
ਮਨ ਪਵਨ ਦਿਠ ਖਾਂਡੀ॥
ਸੰਜਮ ਸੁਖਮਨ ਤਾਰਾ ਮੰਡਲ।
ਇਹ ਬਿਧਿ ਤ੍ਰਿਸ਼ਨਾ ਛਾਡੀ॥
ਬੈਠਾ ਰਹੂ ਨਾ ਫਿਰੂੰ ਨਾ ਡੋਲੂੰ।
ਭੂਖਾ ਰਹੂੰ ਨਾ ਖਾਊ॥
ਮਰੂੰ ਨਾ ਜੀਊ ਅਹਨਿਸ ਭੁਗਤੂੰ।
ਨਹੀਂ ਆਊਂ ਨਹੀਂ ਜਾਊਂ॥
ਗਗਨ ਮੰਡਲ ਮੈਂ ਰਹਿਨ ਹਮਾਰੀ।
ਸਹਜਿ ਸੁਨਿ ਗ੍ਰਿਹ ਮੇਲਾ॥
ਅੰਤਰਿ ਧੁਨਿ ਮੈਂ ਮਨ ਬਿਲਮਾਊਂ।
ਕੋਈ ਜੋਗੀ ਜਾਂ ਰਾਮ ਲਹੈਲਾ॥
ਪਾਤੀ ਤੋੜਿ ਨਾ ਪੂਜੂੰ ਦੇਵਾ।
ਦੇਵਲਿ ਦੇਵ ਨਾ ਹੋਈ॥
ਨਾਮਾ ਕਹੈ ਮੈਂ ਹਰਿ ਕੀ ਸਰਨਾ।
ਪੁਨਰਪਿ ਜਨਮ ਨਾ ਹੋਈ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 65, ਪੂਨਾ ਯੂਨੀਵਰਸਿਟੀ)

## ਪਦ ਨੰ : 18

ਜਾਣੌ ਨੈ ਜਾਣੌ ਬੇਦ ਪੁਰਾਨਾ। ਛੋਡੋਂ ਪਾਨਾ ਪੋਥੀ॥
ਬਿਨ ਮੇਘਾ ਮੁਕਤਾਹਲ ਬਰਸੈ। ਸਤ੍ਰਬੇ ਨਿਰੰਤਰ ਮੋਤੀ॥
ਬਿਨਾ ਬਜਾਇਆਂ ਬਾਜਾ ਬਾਜੈ। ਨਾਦੈ ਅੰਬਰ ਗਾਜੈ॥
ਬਿਨ ਭੇਰੈ ਹੋਤਿ ਝਣਕਾਰਾ। ਨਾ ਦੀਸੈ ਬਜਾਵਣਹਾਰਾ॥
ਬਿਨ ਪਾਵਕ ਜੋਤਿ ਹੀ ਦੀਸੈ। ਸੁਨਿ ਮੈਂ ਸੂਤਾ ਜਾਗੈ॥
ਅੰਧਿਆਰਨੋ ਭੌ ਭਾਗੇ ਰੇ ਭਾਈ। ਜੇ ਜੋਈਏ ਤੇ ਜਾਗੈ॥
ਕਰ ਜੋੜਿਨੈ ਨਾਮੇ ਬਿਨਵੈ। ਮੈਂ ਮੂਰਖਿ ਮਤਿ ਠੋੜੀ॥
ਯੇ ਪਦਨੋ ਹੇ ਤਾਰਥ ਜਾਣੈ। ਤੇਨਹੈ ਪਰਿਹ ਲਾਗੂ ਕਰ ਜੋੜੀ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 112, ਪੂਨਾ ਯੂਨੀਵਰਸਿਟੀ)

**ਪਦ ਨੰ : 19**

ਐਸੇ ਜਗ ਥੈ ਦਾਸ ਨਿਆਰਾ॥
ਵੇਦ ਪੁਰਾਨ ਸੁਮ੍ਰਿਤ ਕਿਨ ਦੇਖੋ,
ਪੰਡਿਤ ਕਰਉ ਬਿਚਾਰਾ॥
ਦਧਿ ਬਿਲੋਇ ਜੈਸੇ ਘ੍ਰਿਤ ਲੀਜੇ,
ਬਾਹੁਰਿ ਨਾ ਏਕਨ ਥਾਈ॥
ਪਾਵਕ ਦਾਰ ਜਤਨ ਕਰ ਕਾਢਿਆ,
ਬਹੁਰਿ ਨਾ ਦਾਰ ਸਮਾਈ॥
ਪਾਰਸ ਪਰਸ ਲੇ ਜੈਸੇ ਕੰਚਨ,
ਬਹੁਰਿ ਨਾ ਤ੍ਰਿਅੰਬਕ ਹੋਈ॥
ਆਕ ਪਲਾਸ ਬੇਧਿਆ ਚੰਦਨ,
ਕਾਸਟ ਕਹੈ ਨਹੀਂ ਕੋਈ॥
ਜੇ ਜਨ ਰਾਮ ਨਾਮ ਰੰਗਿ ਰਾਤਾ,
ਛਾਡਿ ਕਰਮ ਕੀ ਆਸਾ॥
ਤੇ ਜਨ ਰਾਮੈ ਰਾਮ ਸਮਾਨੈ,
ਪ੍ਰਣਵਤ ਨਾਮਦੇਵ ਦਾਸਾ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 82, ਪੂਨਾ ਯੂਨੀਵਰਸਿਟੀ)

**ਪਦ ਨੰ : 20**

ਦੇਵਾ ਨਟਣੀ ਕੌ ਤਨ ਮਨ ਵਾਸ਼ਾ ਬਰਤਾ ਮਾਂਹਿ ਰੇ॥
ਅਨੇਕ ਰਾਜਿੰਦਰ ਬੈਠੇ ਤਿਨਹੀ ਸੂੰ ਚਿਤ ਨਾਹਿਰੇ॥
ਸੁਮਤਿ ਸਰੀਰ ਸੰਵਾਰੈ ਨਟਣੀ ਨਿਹਾਰੈ॥
ਰਾਮ ਨਾਮ ਨੀਸਾਨ ਬਾਜੈ ਇਹਿ ਤਤ ਪਾਵੈ ਧਾਰੈ॥
ਏਕ ਮਨ ਏਕ ਚਿਤ ਖੇਲੀਲੈ ਖੇਲਾ ਰੇ॥
ਮਰਕਟ ਮੂਠੀ ਛਾਡਿ ਦੈ ਜਿਉ ਮੁਕਤਿ ਭੈਲਾ ਰੇ॥
ਧਰਨੀਧਰ ਸੂੰ ਧਿਆਨ ਲਾਗੋ ਆਪ ਅੰਤਰ ਜਾਮੀ ਰੇ॥
ਨਾਮਦੇਵ ਨਟਵਾ ਹੈਵ ਨਾਚਿਓ ਤੌ ਰੀਝਾਇਉ ਸਵਾਮੀ ਰੇ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ
ਪਦ –71, ਪੂਨਾ ਯੂਨੀਵਰਸਿਟੀ)

**ਪਦ ਨੰ : 21**

ਰਾਮ ਭਗਤਿ ਬਿਨ ਗਤਿ ਨਾ ਤਿਰਨ ਕੀ।
ਕੋਟੀ ਉਪਾਇ ਜੋ ਕਰ ਹੀ ਰੇ ਨਰ॥

ਜਲ ਸੀਂਚੇ ਕਰ ਜਤਨ ਪ੍ਰਵਾਲੈ।
ਆਂਬ ਬਬੂਲ ਨਾ ਫਲ ਹੀ ਰੇ ਨਰ॥
ਆਪਾ ਥਾਪਿ ਔਰ ਕੂੰ ਨੀਂਦੈ।
ਗਰਵ ਮਾਨ ਕੇ ਮਾਰੇ॥
ਫਿਰ ਪੀਛੇ ਪਛਿਤਾਓ ਗੇ ਬੌਰੇ।
ਰਤਨ ਨਾ ਮਿਲਹੀ ਉਧਾਰੇ ਰੇ ਨਰ॥
ਯਹੁ ਮਮਿਤਾ ਅਪਨੀ ਜਿਨਿ ਜਾਨੌ।
ਧਨ ਜੋਬਨ ਸੁਤ ਦਾਰਾ॥
ਬਾਲੂ ਕੇ ਮੰਦਿਰ ਬਿਨਸ ਜਾਂਹਿਗੇ।
ਝੂਠੇ ਕਰਹੁ ਪਸਾਰਾ ਹੇ ਨਰ॥
ਯੋਗ ਨਾ ਭੋਗ ਮੋਹਿ ਨਹਿੰ ਮਾਇਆ।
ਕਾ ਭਇਓ ਬਨ ਮੈਂ ਬਾਸਾ॥
ਚਰਨ ਕੰਵਲ ਅਨੁਰਾਗ ਨਾ ਉਪਜੈ।
ਤਬ ਲਗ ਝੂਠੀ ਆਸਾ ਰੇ ਨਰ॥
ਮਨਿਖਾ ਜਨਮ ਆਈ ਨਹਿੰ ਚੇਤਾ।
ਅੰਧੇ ਪਸੂ ਗੰਵਾਰਾ॥
ਤੇਰੇ ਸਿਰ ਕਾਲ ਸਦਾ ਸਰੁ ਸਾਧੈ।
ਨਾਮਦੇਵ ਕਰਤ ਪੁਕਾਰਾ ਰੇ ਨਰ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 92, ਪੂਨਾ ਯੂਨੀਵਰਸਿਟੀ)

**ਪਦ ਨੰ : 22**

ਮੈਲਾ ਮਲਿਤਾ ਸਬ ਸੰਸਾਰ।
ਹਰਿ ਨਿਰਮਲ ਜਾ ਕਉ ਅੰਤ ਨਾ ਪਾਰ॥
ਮੈਲਾ ਬੀਜਰੂ ਮੇਲਾ ਖੇਤ।
ਮਨ ਮੈਲਾ ਕਾਇਆ ਜਸ ਹੇਤ॥
ਮੈਲਾ ਮੋਤੀ ਮੈਲਾ ਹੀਰ।
ਮੈਲਾ ਪਵਨ ਪਾਵਕ ਅਰੁ ਨੀਰ॥
ਮੈਲਾ ਤੀਨ ਲੋਕ ਬ੍ਰਹਮਾਂਡ ਇਕਵੀਸ।
ਮੈਲਾ ਨਿਸਿਬਾਸੁਰ ਦਿਨ ਤੀਸ॥
ਮੈਲਾ ਬ੍ਰਹਮਾ ਮੈਲਾ ਇੰਦੁ।
ਸਹਸਕਲਾ ਮੈਲਾ ਰਵਿ ਚੰਦ॥
ਸਬ ਜਗ ਮੈਲਾ ਆਨਹਿੰ ਭਾਈ।
ਜਨ ਨਿਰਬਲ ਜਬ ਹਰ ਗੁਨ ਗਾਈ॥
ਮੈਲਾ ਪੁਨਿ ਅਰ ਮੈਲਾ ਪਾਪ।

ਮੈਲਾ ਆਨਦੇਵ ਕਾ ਜਾਪ ॥
ਮੈਲਾ ਤੀਰਥ ਮੈਲਾ ਦਾਨ।
ਵ੍ਰਤ ਮੈਲਾ ਪੂਜਾ ਸਨਾਨ ॥
ਮੈਲਾ ਸੁਰ ਮੈਲੀ ਸੁਰਸਰੀ।
ਨਾਮਦੇਵ ਕਉ ਠਾਕੁਰ ਨਿਰਮਲ ਹਰੀ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 121, ਪੂਨਾ ਯੂਨੀਵਰਸਿਟੀ)

**ਪਦ ਨੰ : 23**

ਹਰਿ ਦਰਜੀ ਕਾ ਮਰਮ ਨਾ ਪਾਇਆ।
ਜਿਨਿ ਯਹ ਬਾਗਾ ਖ਼ੂਬ ਬਨਾਇਆ ॥
ਪਾਣੀ ਕਾ ਚਿਤਰ ਪਵਨ ਕਾ ਧਾਗਾ।
ਤਾਕੂੰ ਸੀਵਤ ਮਾਸ ਦਸ ਲਾਗਾ ॥
ਸਿਉਂ ਸੁਰਵਾਲ ਮੁਕਟ ਬਨਿ ਆਇਆ।
ਯੇ ਦੋਇ ਹੀਰਾ ਲਾਲ ਲਗਾਇਆ ॥
ਭਗਤ ਮੁਕਟਿ ਕਾ ਪਟਾਲਿਖਾਇਆ।
ਪੂਰਣ ਪਾਰਬ੍ਰਹਮ ਪਦ ਪਾਇਆ ॥
ਆਪੇ ਸੀਵੈ ਆਪ ਪਹਿਰਾਵੈ।
ਨਿਰਤ ਨਾਮਦੇਵ ਨਾਮ ਧਰਾਵੈ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 130, ਪੂਨਾ ਯੂਨੀਵਰਸਿਟੀ)

**ਪਦ ਨੰ : 24**

ਹਰਿ ਭਜਿ ਹਰਿ ਭਜ ਹਰਿ ਭਜਿ ਮੂਲ।
ਬਿਨ ਹਰਿ ਭਜਨ ਪਰੈ ਮੁਖ ਧੂਲ ॥
ਅਨੇਕ ਬਾਰ ਪਸੂ ਹ੍ਵੈ ਅਵਤਰਿਓ।
ਲਖ ਚਉਰਾਸੀ ਭਰਮਤ ਫਿਰਿਓ ॥
ਪਾਇਓ ਨਹੀਂ ਕਹੀ ਵਿਸਰਾਮ।
ਸਤਿਗੁਰ ਸਰਨ ਗਹਿਓ ਨਹੀਂ ਰਾਮ ॥
ਰਾਜ ਕਾਜ ਸੁਤ ਵਿਤ ਸਭ ਜਾਈ।
ਅਵਿਨਾਸੀ ਸਉ ਪ੍ਰੀਤ ਲਗਾਈ ॥
ਇਹੰ ਅਨਮਾਨ ਭਗਤ ਬ੍ਰਤ ਧਰੈ।
ਜਰਾ ਮਰਨ ਭਵ ਸੰਕਟ ਟਰੈ ॥
ਗੁਣ ਸਾਗਰ ਗੋਬਿੰਦ ਗੁਣ ਗਾਈ।
ਅਪਨਉ ਬਿਰਦ ਬਿਸਰਿ ਜਿਨ ਜਾਈ ॥

ਪ੍ਣਵਤ ਨਾਮਦੇਵ ਸੰਤ ਸਧੀਰ।
ਚਰਨ ਸਰਨ ਰਾਖੈ ਹਰਿ ਨੀਰ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 124, ਪੂਨਾ ਯੂਨੀਵਰਸਿਟੀ)

**ਪਦ ਨੰ : 25**

ਕਹਿ ਮਨ ਗੋਵਿੰਦ ਗੋਵਿੰਦਾ।
ਚਰਨ ਕੰਵਲ ਚਿਤਵਨਿ ਜਿਨਿ ਬਿਸਰੈ।
ਗੋਵਿੰਦ ਗੋਵਿੰਦ ਗੋਵਿੰਦਾ॥
ਅੰਤਰ ਗਰਭ ਸਹਿਓ ਦੁਖ ਭਾਰੀ।
ਆਵਤ ਜ਼ਾਤ ਫਿਰਿਓ ਮੈਂ ਹਾਰੀ॥
ਭਣਤ ਨਾਮਦੇਵ ਹਰਿ ਗੁਣ ਗਾਉਂ।
ਬਹੁਰਿ ਨਾ ਭਵਜਲ ਨੀਰੋਂ ਆਉ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 84, ਪੂਨਾ ਯੂਨੀਵਰਸਿਟੀ)

**ਪਦ ਨੰ : 26**

ਕਪਟ ਮੇ ਨਾ ਮਿਲੈ ਗੋਬਿੰਦ ਗੁਨ ਸਾਗਰ ਗੋਪਾਲ॥
ਗੋਪੀ ਚੰਦਨ ਤਿਲਕ ਬਨਾਵੈ ਕੰਠਹੁ ਲਾਵੈ ਮਾਲ॥
ਮਨ ਪ੍ਰਤੀਤਿ ਨਹੀਂ ਰੇ ਪ੍ਰਾਨੀ ਔਰਨ ਕੂੰ ਸਮਝਾਇ॥
ਲੋਕਨ ਕੂ ਬੈਕੁੰਠ ਪਠਾਵੈ ਆਪਣ ਜਮਪੁਰ ਜਾਇ॥
ਜਾਨਿ ਬੂਝਿ ਵਿਸ਼ ਖਾਇਓ ਰੇਂ, ਅੰਧੇ ਅੰਧਾ ਹਾਥਿ॥
ਦੇਖਤ ਹੀ ਕੂੰਵੈ ਪੜੈ, ਅੰਧੋ ਅੰਧਾ ਸਾਥਿ॥
ਯੋਗ ਜਗ ਜਪ ਤਪ ਤੀਰਥ ਵ੍ਰਤ ਮਨ ਰਾਖੈ ਇਨ ਪਾਸ॥
ਦਾਨ ਪੁਨਿ ਭਰਮ ਦਇਆ ਦੀਨਤਾ, ਹਰਕੀ ਭਗਤ ਉਦਾਸ॥
ਭਜਿ ਭਗਵੰਤ ਭਜਨ ਭਜਿ ਪ੍ਰਾਨੀ ਛਾਡਿ ਅਨ੍ਹੇਰੀ ਆਸ॥
ਬਰਨਾ ਬਰਨ ਸੁਭਾਸੁਭ ਭਜਿ ਕਰਿ, ਕੌਨ ਭਇਓ ਨਿਜ ਦਾਸ॥
ਕੋਮਲ ਵਿਮਲ ਸੰਤ ਜਨ ਸੂਰਾ, ਕਰੈਂ ਹਰਿ ਜੂਕੀ ਆਸ॥
ਨਿਤ ਤੁਮ ਕ੍ਰਿਪਾ ਕਰੋ ਹੇ ਕੇਸਵ ਪ੍ਣਵਤ ਨਾਮਦੇਵ ਦਾਸ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 142, ਪੂਨਾ ਯੂਨੀਵਰਸਿਟੀ)

**ਪਦ ਨੰ : 27**

ਹਰਿ ਬਿਨ ਕੌਨ ਸਹਾਇ ਕਰੈਗੋ॥
ਜਉ ਐਸਉ ਅਉਸਰ ਬਿਸਰੈਗੋ,

ਤੌਂ ਮਰਕਟ ਕਾ ਅਉਤਾਰ ਧਰੈਗੋ ॥
ਕਰਮਡੋਰ ਬਾਜੀਹਾਰ ਕੇ ਬਸਿ।
ਨਾਚਤ ਘਰਿ ਘਰਿ ਬਾਰ ਫਿਰੈਗੋ ॥
ਲੇ ਲੁਕਟੀ ਤੋਂਹਿ ਤ੍ਰਾਸ ਦਿਖਾਵੈ।
ਜਨ ਜਨ ਕੇ ਤੂੰ ਪਾਇ ਪਰੈਗੋ ॥
ਤੂੰ ਹਮਾਲ ਸਿਰਿ ਬੋਝ ਬਹੁਤ ਹੈ,
ਲਾਲਚ ਕੈ ਸੰਗ ਲਾਗ ਮਰੈਗੋ ॥
ਜਿਉ ਕੁਲਾਲ ਚੱਕੀ ਕੂੰ ਫੇਰੈ,
ਐਸੇ ਤੂੰ ਕਈ ਬਾਰ ਫਿਰੈਗੋ ॥
ਭਜਿ ਭਗਵੰਤ ਮੁਕਤ ਕੇ ਦਾਤਾ।
ਰਾਮ ਕਹਿਆ ਕਛੂ ਨਾ ਬਿਗਰੈਗੋ ॥
ਨਾਮ ਪ੍ਰਤਾਪ ਰਾਖਿ ਉਰ ਅੰਤਰ।
ਨਾਮਦੇਵ ਸਰਣੈ ਉਬਰੈਗੋ ॥

(ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,
ਪਦ 178, ਪੂਨਾ ਯੂਨੀਵਰਸਿਟੀ)

ਪਦ ਨੰ: 28

ਵਿਦਿਆ ਹਰਿ ਬਿਨ ਕਾਮ ਨਾ ਮੋਰੇ ॥
ਮੁਖ ਤੇ ਬਚਨ ਕਹੈ ਕਰ ਜੋਰੇ ॥
ਪਾਂਡੇ ਮੋਹਿ ਪੜਾਵੇ ਹਰੀ ॥
ਵਿਦਿਆ ਆਪਣੇ ਰਾਖੋ ਘਰੀ ॥
ਬਾਰਾਂ ਅੱਖ਼ਰ ਬਾਰਾਂ ਖਰੀ ॥
ਹਰ ਬਿਨੁ ਪੜਨੇ ਕੀ ਆਖਰੀ ॥
ਰਾਰੇ ਮਮੇ ਦੇ ਆਖਰਾ ॥
ਪਾਰ ਉਤਾਰੇ ਭੈ ਸਾਗਰਾ ॥
ਹਮ ਤੁਮ ਪਾਂਡੇ ਕੈਸਾ ਬਾਦ ॥
ਰਾਮ ਨਾਮ ਪੜਿਆ ਪ੍ਰਹਿਲਾਦ ॥
ਥੰਮ ਮਾਹਿ ਪ੍ਰਗਟਿਓ ਹੈ ਹਰੀ ॥
ਨਾਮੇ ਕਾ ਸੁਆਮੀ ਹੈ ਨਰ ਹਰੀ ॥

ਮਰਾਠੀ ਅਭੰਗ

ਏਕਾ ਬਿਠੱਲਾ ਸਰਣ ਜਾਕੇ।
ਜਨਮ ਵਾਯਾਂ ਕਾ ਦਵੜਾ ਰੈ ॥1 ॥
ਕਾਯ ਕਰੂਨਿ ਤੀਰਥਾ ਟਣੇਂ।
ਮਨ ਭਰਲੇਂ ਅਵਗੁਣੇ ॥2 ॥

ਫੁਕਾਚਿਆ ਤੁਲਸੀ ਵਾਹਾ ਰੇ।
ਧਰੂਆ ਸਾਰਖੇ ਪਦ ਮਾਰਗ ਰੇ ॥3 ॥
ਨਾਮਾ ਮਹਣੇ ਹਾ ਦੇਵੋਂ ਪਾਹਾਰੇ।
ਵਿਠੱਲ ਭਗਤਾਚਾ ਰਿਣਿਆਰਾ ਰੇ ॥

(ਟੀਪ ਪਦ 166 ਝ)

## ਹਿੰਦੀ ਅਭੰਗ

ਏਕੈ ਬੀਠਲਾ ਸਰਨੈ ਜਾਕੇ।
ਜਨਮ ਵਾਇਆ ਕਾ ਦੌੜਾ ਰੇ । ਟੇਕ
ਤੀਰਥੇ ਤੀਰਥੇ ਕਾ ਹਿੰਡਾ ਰੇ ।
ਲਟਕਿਆ ਡੋਇਆ ਕਾ ਮੁੰਡਾ ਰੇ ।1 ॥
ਫੋਕਾਚਿਆ ਤੁਲਛੀ ਵਾਹਾ ਰੇ
ਧਰੂ ਸਰਿਸ਼ਾ ਪਦ ਜੋੜਾ ਰੇ ॥ ।2 ॥
ਨਾਮੇ ਭਣੈ ਵੂ ਦੇਵ ਹਰਿ
ਕੈਸੋ ਭਗਤਾ ਦਾ ਰਿਣਿਆ ਰੇ ।3 ॥

(ਪਦ 166 ਛ)

# ਤੀਸਰਾ ਭਾਗ

## ਨਾਮਦੇਵ ਜੀ ਵੱਲੋਂ ਵਰਤੇ 18 ਰਾਗਾਂ ਦਾ ਸੰਖੇਪ ਵਰਣਨ
## ਰਾਗੁ ਗਉੜੀ

ਰਾਗੁ ਗਉੜੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਅਤੇ ਇਸ ਰਾਗੁ ਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਤੀਸਰਾ ਸਥਾਨ ਹੈ। ਇਸ ਰਾਗੁ ਵਿਚ ਸ਼੍ਰੀ ਰਾਗੁ ਦਾ ਅੰਗ ਵੀ ਹੈ। ਇਸ ਰਾਗੁ ਦੀ ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ। ਅਵਰੋਹੀ ਵਿਚ ਗਾਂਧਾਰ ਵਰਜਿਤ ਹੈ। ਰਿਸ਼ਤਵਾਦੀ ਅਤੇ ਪੰਚਮ ਸੰਵਾਦੀ ਹੈ। ਰਿਸ਼ਤ ਅਤੇ ਧੈਵਤ, ਕੋਮਲ, ਮਧਮ, ਤੀਵਰ ਬਾਕੀ ਸੁਰ ਸ਼ੁੱਧ ਹਨ। ਇਸ ਨੂੰ ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

ਇਸ ਰਾਗੁ ਦੇ ਅਨੇਕਾਂ ਭੇਦ ਲਿਖੇ ਹਨ ਜਿਵੇਂ ਗੁਆਰੇਗੀ, ਚੇਤੀ, ਦਖਣੀ, ਦੀਪਕੀ, ਪੂਰਬੀ, ਬੈਰਾਗਣ, ਮਾਝ, ਮਾਲਵਾ ਅਤੇ ਮਾਲਾ। ਦੂਸਰੇ ਰਾਗੁ ਦੇ ਨਾਲ-ਨਾਲ ਸੰਕੀਰਣ ਹੋਣ ਤੇ ਇਹ ਭੇਦ ਦਾ ਰੂਪ ਬਣ ਗਏ ਹਨ। ਅਫਸੋਸ ਹੈ ਕਿ ਇਸ ਵੇਲੇ ਰਾਗੀ ਜਨ ਇਹ ਸਾਰੇ ਭੇਦ ਸਪੱਸ਼ਟ ਕਰਕੇ ਗਾਉਂਦੇ ਨਹੀਂ ਸੁਣੀਂਦੇ।

ਮਹਾਨ ਕੋਸ਼ ਪੰਨਾ 389

| | | | | | | | |
|---|---|---|---|---|---|---|---|
| ਆਰੋਹੀ | ਸ | ਰਾ | ਮੀ | ਪ | ਨ | ਛ | |
| ਅਵਰੋਹੀ | ਸ | ਨਾ | ਧਾ | ਪ | ਮੀ | ਰਾ | ਛ |

ਬ੍ਰਹਮ ਗਿਆਨੀ ਨਾਮਦੇਵ ਜੀ ਨੇ ਆਪਣਾ ਇਕ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ "ਦੇਵਾ ਪਾਹਨ ਤਾਰੀਅਲੇ" ਇਸ ਰਾਗੁ ਵਿਚ ਉਚਾਰਿਆ ਹੋਇਆ ਹੈ।

### ਰਾਗੁ ਆਸਾ

ਰਾਗੁ ਆਸਾ ਸੰਪੂਰਣ ਜ਼ਾਤ ਦੀ ਇਕ ਦੇਸ਼ੀਆ ਰਾਗਿਨੀ ਹੈ ਜੋ ਅੰਮ੍ਰਿਤ ਵੇਲੇ ਮਿਠੇ ਸੁਰ ਵਿਚ ਅਲਾਪੀ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਨੇ, ਗੁਰੂ ਨਾਨਕ ਦੇਵ ਜੀ ਦੇ ਸਨਮੁੱਖ ਅੰਮ੍ਰਿਤ ਵੇਲੇ ਦੀਵਾਨ ਵਿਚ ਆਸਾ ਦੀ ਵਾਰ ਗਾਉਣ ਦੀ ਰੀਤ ਚਲਾਈ ਸੀ। ਫਿਰ ਗੁਰੂ ਅਰਜਨ ਦੇਵ ਜੀ ਨੇ ਚੌਥੇ ਪਾਤਸ਼ਾਹ ਸ਼੍ਰੀ ਗੁਰੂ ਰਾਮਦਾਸ ਦੇ 24 ਛੱਕਿਆਂ ਨੂੰ 24 ਪਉੜੀਆਂ ਨਾਲ ਕੀਰਤਨ ਵਿਚ ਸ਼ਾਮਿਲ ਕੀਤਾ ਸੀ। ਹੁਣ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ

ਕੀਰਤਨ ਨਿੱਤ ਹੁੰਦਾ ਹੈ ਜਿਵੇਂ "ਗਾਇ ਰਾਬਾਬੀ ਆਸਾ ਦੀ ਵਾਰ" ਗੁ. ਪ੍ਰ. ਸੂ

ਗੁਰਮਤਿ ਅਨੁਸਾਰ ਸੋਦਰ ਦੀ ਚੌਕੀ ਵੇਲੇ (ਸ਼ਾਮ ਵੇਲੇ) ਵੀ ਆਸਾ ਦਾ ਰਾਗੁ ਗਾਉਣ ਦਾ ਵਿਧਾਨ ਹੈ। ਇਸ ਰਾਗਿਨੀ ਵਿਚ ਸਾਰੇ ਸ਼ੁੱਧ ਸੁਰ ਹਨ। ਵਾਦੀ ਰਿਸ਼ਤ, ਸੰਵਾਦੀ, ਮੱਧਮ ਅਤੇ ਗ੍ਰਹ ਸੁਰ ਛੜਦ ਹਨ। ਕਈ ਗ੍ਰੰਥਾ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ। ਐਸੀ ਹਾਲਤ ਵਿਚ ਗਾਂਧਾਰ ਸੰਵਾਦੀ ਹੋ ਜਾਂਦਾ ਹੈ। ਇਸ ਲਈ ਆਰੋਹੀ ਤਾਨ ਵਿਚ ਗਾਂਧਾਰ ਨਹੀਂ ਲਾਉਣਾ ਚਾਹੀਦਾ, ਅਵਰੋਹੀ ਵਿਚ ਵਰਤਣਾ ਯੋਗ ਹੈ।

ਆਸਾ ਦੀ ਸਰਗਮ ਇਹ ਹੈ

| | |
|---|---|
| ਅਰੋਹੀ | ਸ਼ ਰ ਮ ਧ ਨ ਛ। |
| ਅਵਰੋਹੀ | ਰ ਛ ਨ ਧ ਪ ਮ ਗ ਰ ਛ। |

ਨਾਮਦੇਵ ਜੀ ਮਹਾਰਾਜ ਦੇ ਪੰਜ ਸ਼ਬਦ ਜੋ ਰਾਗੁ ਆਸਾ ਵਿਚ ਉਚਾਰੇ ਹੋਏ ਹਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਸ਼ਬਦ ਇਸ ਪ੍ਰਕਾਰ ਕ੍ਰਮਵਾਰ ਹਨ।

1. ਏਕ ਅਨੇਕ ਬਿਆਪਕ ਪੂਰਕ ।
2. ਆਨੀਲੇ ਕੁੰਭ ਭਰਾਈਲੇ ਊਦਕ।
3. ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ।
4. ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ।
5. ਪਾਰਬ੍ਰਹਮ ਜਿ ਚੀਨ੍ਸੀ।

## ਰਾਗੁ ਗੂਜਰੀ

ਰਾਗੁ ਗੂਜਰੀ ਬਹੁਤ ਹੀ ਮਨ ਮੋਹਿਕ ਰਾਗੁ ਮੰਨਿਆ ਜਾਂਦਾ ਹੈ ਇਹ ਟੋਡੀ ਠਾਟ ਦੀ ਇੱਕ ਸ਼ਾੜਵ ਰਾਗਿਨੀ ਹੈ। ਇਸ ਵਿਚ ਪੰਚਮ ਵਰਜਿਤ ਹੈ। ਧੈਵਤਵਾਦੀ ਅਤੇ ਰਿਸ਼ਭ ਸੰਵਾਦੀ ਹੈ। ਰਿਸ਼ਭ ਗਾਂਧਾਰ, ਧੈਵਤ, ਕੋਮਲ, ਮੱਧਮ ਤੀਵ੍ਰ, ਨਿਸ਼ਾਦ ਸ਼ੁੱਧ ਹੈ। ਇਸ ਰਾਗੁ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਹੈ।

| | | | | | | | |
|---|---|---|---|---|---|---|---|
| ਅਰੋਹੀ | ਸ਼ | ਰਾ | ਗਾ | ਮੀ | ਧ | ਨ | ਸ਼ |
| ਅਵਰੋਹੀ | ਸ਼ | ਨ | ਧਾ | ਮੀ | ਗਾ | ਰਾ | ਸ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗੁ ਗੂਜਰੀ ਦਾ ਪੰਜਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਬੇਅੰਤ ਹੀ ਬਾਣੀ ਰਚੀ ਜਿਹੜੀ ਕਿ ਇਸ ਵੇਲੇ ਮਹਾ

ਰਾਸ਼ਟਰ ਸਰਕਾਰ ਨੇ ਕਾਫ਼ੀ ਖੋਜ ਕਰਕੇ ਪ੍ਰਕਾਸ਼ਿਤ ਕੀਤੀ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਜੀ ਦੇ ਰਾਗੁ ਗੂਜਰੀ ਵਿਚ ਉਚਾਰੇ ਹੋਏ ਕੇਵਲ ਦੋ ਸ਼ਬਦ ਹਨ। ਉਨ੍ਹਾਂ ਦੋ ਸ਼ਬਦਾਂ ਦੇ ਕੇਵਲ ਸਿਰਲੇਖ ਹੀ ਹੇਠ ਲਿਖੇ ਜਾਂਦੇ ਹਨ।

1. ਜੌ ਰਾਜੁ ਦੇਹਿ ਤ ਕਵਨ ਬਡਾਈ।
2. ਮਲੈ ਨਾ ਲਾਛੈ ਪਾਰ ਮਲੋ।

## ਰਾਗੁ ਸੋਰਠਿ

1. ਇਕ ਮਾਤ੍ਰਿਕ ਛੰਦ, ਲਛਣ ਦੋ ਚਰਣ, ਪ੍ਰਤਿ ਚਰਣ ਦੋ ਪਾਦ, ਪਹਿਲੇ ਪਾਦ ਵਿਚ ਗਿਆਰਾਂ ਮਾਤਰਾਂ ਅਤੇ ਵਿਸ਼ਰਾਮ, ਲਘੂ ਅੱਖ਼ਰ ਤੇ ਦੂਜੇ ਵਿਚ 13 ਮਾਤਰਾਂ ਅਤੇ ਵਿਸ਼ਰਾਮ। ਗੁਰੂ ਅੱਖ਼ਰ ਪੁਰ ਇਹ ਛੰਦ ਦੋਹੇ ਦਾ ਉਲਟ ਹੈ ਜਿਵੇਂ :—

| | | | | | | |
|---|---|---|---|---|---|---|
| ਆਰੋਹੀ : | ਸ | ਰ | ਮ | ਪ | ਨ | ਸ |
| | ਸ | ਨ | ਪ | ਮ | ਰ | ਸ |

2. ਇਹ ਕਮਾਚ ਠਾਟ ਦਾ ਔੜਵ ਸੰਪੂਰਣ ਰਾਗ ਹੈ ਅਰਥਾਤ ਆਰੋਹੀ ਵਿੱਚ ਪੰਜ ਸੁਰ ਅਤੇ ਅਵਰੋਹੀ ਵਿੱਚ ਸੱਤ। ਇਸ ਵਿੱਚ ਗਾਂਧਾਰ ਦੁਰਬਲ ਹੈ। ਰਿਸ਼ਤਵਾਦੀ ਅਤੇ ਧੈਰਤ ਵਰਜਿਤ ਹਨ। ਨਿਸ਼ਾਦ ਸ਼ੁੱਧ ਅਤੇ ਕੌਮਲ ਦੋਵੇਂ ਲਗਦੇ ਹਨ। ਆਰੋਹੀ ਵਿਚ ਨਿਸ਼ਾਦ ਸ਼ੁੱਧ ਅਤੇ ਆਵਰੋਹੀ ਵਿੱਚ ਕੋਮਲ ਹੈ। ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਸਾਲਾਹੀ ਸਾਲਾਹਿ, ਏਤੀ ਸੁਰਤ ਨਾ ਪਾਈਆ
ਨਦੀਆਂ ਅਤੇ ਵਾਹ ਪਵਹਿ ਸਮੁੰਦ ਨਾ ਜਾਣੀ ਆਹਿ॥

(ਜਪੁ ਸਾਹਿਬ)

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਰਠਾ ਛੰਦ ਦਾ ਸਿਰਲੇਖ ਸਲੋਕ ਵੀ ਦੇਖੀਦਾ ਹੈ ਜਿਵੇਂ :—
ਨਰ ਚਾਹਤ ਕੁਛ ਅਉਰ, ਅਉਰੇ ਦੀ ਆਉਰੈ ਭਈ।

ਸਲੋਕ ਮਹਲਾ ੯

ਮਹਾਨ ਕੋਸ਼ ਪੰਨਾ 233

ਸੋਰਠਿ ਓੜਵ ਜ਼ਾਤ ਦਾ ਇਕ ਰਾਗੁ ਜੋ ਹਿੰਡੋਲ ਦਾ ਪੁੱਤਰ ਕਿਹਾ ਗਿਆ ਹੈ। ਇਸ ਦੇ ਵਿਚ ਗੰਧਾਰ ਅਤੇ ਧਵਤ ਸਵ੍ਰ ਵਵਰਜਿਤ ਹੈ। ਇਹ ਪੰਚਮ, ਭੈਰਵੀ, ਗੂਜਰੀ, ਗਾਂਧਾਰ ਅਤੇ ਕਲਿਆਣ ਦੇ ਸੰਯੋਗ ਤੋਂ ਬਣਿਆ ਮੰਨਿਆ ਜਾਂਦਾ ਹੈ। ਇਸ ਦੇ ਗਾਉਣ ਦਾ ਸਮਾਂ 16 ਦੰਡ ਤੋਂ 20 ਦੰਡ ਤਕ ਹੈ। ਇਸ ਨੂੰ ਛਾਡਵ ਜ਼ਾਤ ਦੀ ਰਾਗਿਨੀ ਭੀ ਮੰਨਦੇ ਹਨ।

ਪ੍ਰਾਚੀਨ ਭਾਰਤੀ ਸੰਸਕ੍ਰਿਤੀ ਕੋਸ਼ ਪੰਨ 431

ਨਾਮਦੇਵ ਜੀ ਮਹਾਰਾਜ ਦੇ ਤਿੰਨ ਸ਼ਬਦ ਜੋ ਰਾਗੁ ਸੋਰਠਿ ਵਿਚ ਉਚਾਰੇ ਹੋਏ ਹਨ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਤਿੰਨ ਸ਼ਬਦ ਇਹ ਹਨ।

(i) ਜਬ ਦੇਖਾ ਤਬ ਗਾਵਾ।

(ii) ਪਾੜ ਪੜੋਸਣਿ ਪੂਛਿ ਲੇ ਨਾਮਾ।

(iii) ਅਣਮੜਿਆ ਮੰਦਲੁ ਬਾਜੈ।

## ਰਾਗੁ ਧਨਾਸਰੀ

ਸੰ: ਧਨਾਸਰੀ ਇਹ ਕਾਫੀ ਠਾਟ ਦੀ ਸੰਪੂਰਣ ਰਾਗਿਨੀ ਹੈ। ਆਰੋਹੀ ਵਿਚ ਭੀਮ ਪਲਾਸੀ ਦਾ ਅੰਗ ਹੈ। ਅਵਰੋਹੀ ਵਿੱਚ ਪੂਰਵੀ ਅਤੇ ਮੁਲਤਾਨੀ ਦੀ ਰੰਗਤ ਹੈ। ਅਵਰੋਹੀ ਵਿੱਚ ਧੈਵਤ ਦੁਰਬਲ ਹੈ। ਪੰਚਮ ਅਤੇ ਗਾਂਧਾਰ ਦੀ ਸੰਗਤਿ ਹੈ। ਪੰਚਮਵਾਦੀ ਸੁਰ ਹੈ। ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਛੜਜ ਗਾਂਧਾਰ, ਪੰਚਮ ਨਿਸ਼ਾਦ ਸ਼ੁੱਧ, ਰਿਸਭ ਧੈਵਤ ਕੋਮਲ, ਮੱਧਮ ਤੀਵਰ ਹੈ।

ਕਈਆਂ ਨੇ ਛੜਦ, ਰਿਸ਼ਭ, ਪੰਚਮ, ਧੈਵਤ, ਸ਼ੁੱਧ ਅਤੇ ਗਾਂਧਾਰ ਮੱਧਮ ਨਿਸ਼ਾਦ ਕੋਮਲ ਮੰਨੇ ਹਨ।

| | | | | | | | |
|---|---|---|---|---|---|---|---|
| ਆਰੋਹੀ | ਸ | ਰਾ | ਗ | ਮੀ | ਪ | ਧਾ | ਨ |
| ਅਵਰੋਹੀ | ਨ | ਧਾ | ਪਾ | ਮੀ | ਗ | ਰਾ | ਧ |

ਮਹਾਨ ਕੋਸ਼ ਪੰਨਾ 660

ਹਨੂਮਾਨ ਦੇ ਮੱਤ ਅਨੁਸਾਰ ਸ਼੍ਰੀ ਰਾਗੁ ਦੀ ਤੀਸਰੀ ਪਤਨੀ, ਭਰਤ ਦੇ ਮੱਤ ਅਨੁਸਾਰ ਗਾਂਧਾਰ ਰਾਗੁ ਦੀ ਭਾਰੀਆ ਅਤੇ ਕਲਿਨਾਥ ਦੇ ਮੱਤ ਅਨੁਸਾਰ ਮੇਘ ਰਾਜ ਦੀ ਚੌਥੀ ਪਤਨੀ ਇਕ ਰਾਗਿਨੀ। ਇਸ ਦੀ ਜਾਤੀ ਛਾੜਵ, ਆਸ਼ਟ ਭਜਿਤ, ਰਾਹਿ ਸ਼ਨਿਆਸ ਛੜਜ ਹੈ। ਧਨਾਸਰੀ ਰਾਗੁ ਗਾਉਣ ਦਾ ਸਮਾਂ ਦਿਨ ਦਾ ਦੂਸਰਾ ਅਤੇ ਤੀਸਰਾ ਪਹਿਰ ਹੈ। ਇਸ ਦਾ ਪ੍ਰਯੋਗ ਬੀਰ ਰਸ ਵਿਚ ਵਿਸ਼ੇਸ਼ ਤੌਰ ਤੇ ਹੁੰਦਾ ਹੈ।

ਪ੍ਰਾਚੀਨ ਭਾਰਤੀ ਸੰਸਕ੍ਰਿਤੀ ਕੋਸ਼ ਪੰਨਾ 175

ਨਾਮਦੇਵ ਜੀ ਮਹਾਰਾਜ ਦੇ ਧਨਾਸਰੀ ਰਾਗੁ ਵਿਚ ਉਚਾਰੇ ਹੋਏ ਪੰਜ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ।

1. ਗਹਰੀ ਕਰਿ ਕੈ ਨੀਵ ਖੁਦਾਈ।
2. ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ।
3. ਮਾਰਵਾੜਿ ਜੈਸੇ ਨੀਰੁ ਬਾਲਹਾ।

4. ਪਹਿਲ ਪੁਰੀਏ ਪੁੰਡਰਕ ਵਨਾ।

5. ਪਤਿਤ ਪਾਵਨ ਮਾਧਉ ਬਿਰਦੁ ਤੇਰਾ।

## ਟੋਡੀ ਰਾਗੁ

(i) ਇਹ ਟੋਡੀ ਠਾਟ ਦੀ ਸੰਪੂਰਣ ਰਾਗਿਣੀ ਹੈ। ਰਿਸ਼ਭ, ਗਾਂਧਾਰ, ਧੈਵਤ, ਕੋਮਲ, ਮੱਧਮ, ਤੀਵਰ ਅਤੇ ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ। ਟੋਡੀ ਰਾਗੁ ਗਾਉਣ ਦਾ ਸਮਾਂ ਦਿਨ ਦਾ ਦੂਜਾ ਪਹਿਰ ਮੰਨਿਆ ਜਾਂਦਾ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਸ਼ | ਰਾ | ਗਾ | ਮੀ | ਪ | ਧਾ | ਨਾ | ਸ |
| ਅਵਰੋਹੀ | ਸ਼ | ਨਾ | ਧ | ਪ | ਮੀ | ਗਾ | ਰ | ਸ਼ |

ਮਹਾਨ ਕੋਸ਼ ਪੰਨਾ 553

(ii) ਰਾਗੁ ਟੋਡੀ ਇਕ ਰਾਗਿਨੀ ਹੈ ਜਿਸ ਦੇ ਗਾਉਣ ਦਾ ਸਮਾਂ 10 ਦੰਡ ਤੋਂ 16 ਦੰਡ ਤਕ ਮੰਨਿਆ ਜਾਂਦਾ ਹੈ। ਇਹ ਸੰਪੂਰਣ ਜ਼ਾਤ ਦੀ ਰਾਗਿਨੀ ਹੈ। ਇਸ ਵਿਚ ਸ਼ੁੱਧ ਮੱਧਮ ਅਤੇ ਤੀਵਰ ਮੱਧਮ ਦੇ ਇਲਾਵਾ ਬਾਕੀ ਸਾਰੇ ਸਵ੍ਰ ਕੋਮਲ ਹੁੰਦੇ ਹਨ। ਇਹ ਭੈਰਵ ਰਾਗੁ ਦੀ ਪਤਨੀ ਮੰਨੀ ਜਾਂਦੀ ਹੈ।

ਪ੍ਰਾਚੀਨ ਭਾਰਤੀ ਸੰਸਕ੍ਰਿਤੀ ਕੋਸ਼ ਪੰਨਾ 130

ਨਾਮਦੇਵ ਜੀ ਮਹਾਰਾਜ ਦੇ ਰਾਗੁ ਟੋਡੀ ਵਿਚ ਉਚਾਰੇ ਕੋਈ 3 ਤਿੰਨ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਸ਼ਬਦ ਹੇਠ ਲਿਖੇ ਜਾਂਦੇ ਹਨ।

1. ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ।
2. ਕਉਨ ਕੋ ਕਲੰਕੁ ਰਹਿਓ।
3. ਤੀਨਿ ਛੰਦੇ ਖੇਲੁ ਆਛੈ।

ਸ਼੍ਰੀ ਗੁਰੂ ਗ੍ਰੰਥ ਸਾਹਿਬ 31 ਰਾਗੁਾਂ ਵਿਚ ਉਚਾਰਿਆ ਹੋਇਆ ਹੈ। ਟੋਡੀ ਰਾਗੁ ਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰਵਾਂ ਸਥਾਨ ਹੈ।

## ਰਾਗੁ ਤਿਲੰਗ

ਇਸ ਰਾਗੁ ਦਾ ਨਾਮ ਸੰਸਕ੍ਰਿਤ ਗ੍ਰੰਥਾ ਵਿਚ ਤ੍ਰਿ ਕਾਲਿਗ ਅਤੇ ਤ੍ਰਿਲਿੰਗ ਭੀ ਹੈ। ਇਕ ਦੱਖਣੀ ਦੇਸ ਜੋ ਸ਼੍ਰੀ ਸ਼ੈਲ ਤੋਂ ਚੋਲ ਰਾਜ ਦੇ ਮੱਧ ਤੱਕ ਹੈ। ਇਸ ਨਾਮ ਦਾ ਕਾਰਣ ਇਹ ਹੈ ਕਿ ਇਸ ਵਿਚ ਸ਼੍ਰੀ ਸ਼ੈਲ, ਕਾਲੇਸਰ ਅਤੇ ਭੀਮੇਸ਼ਵਰ ਤਿੰਨ ਪਹਾੜ ਹਨ ਜਿਨ੍ਹਾਂ ਉਪਰ ਸ਼ਿਵ ਲਿੰਗ ਹਨ।

ਬਿਲਾਵਲ ਠਾਟ ਦਾ ਇਕ ਔੜਵ ਰਾਗੁ ਇਸ ਵਿਚ ਰਿਸ਼ਭ ਅਤੇ ਧੈਵਤ ਵਰਜਿਤ

ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਨਿਸ਼ਾਦ ਅਤੇ ਪੰਚਮ ਦੀ ਇਸ ਵਿਚ ਸੰਗਤਿ ਹੈ। ਵਾਦੀ ਸੁਰ, ਗਾਂਧਾਰ ਅਤੇ ਨਿਸ਼ਾਦ ਸੰਵਾਦੀ ਹੈ। ਇਹ ਰਾਗੁ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

| | | | | | | |
|---|---|---|---|---|---|---|
| ਆਰੋਹੀ | ਸ਼ | ਗਾ | ਮ | ਪ | ਨ | ਸ਼ |
| ਅਵਰੋਹੀ | ਸ਼ | ਨ | ਪ | ਮ | ਗਾ | ਸ਼ |

ਕਈ ਸੰਗੀਤ ਵਿਦਵਾਨਾਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸਾੜਵ ਮੰਨਿਆ ਹੈ।

(ਮਹਾਨ ਕੋਸ਼ ਪੰਨਾ 593)

(ii) ਪ੍ਰਚੀਨ ਭਾਰਤੀ ਸੰਸਕ੍ਰਿਤੀ ਕੋਸ਼ ਅਨੁਸਾਰ ਤੈਲੰਗ ਦੱਖਣੀ ਭਾਰਤ ਵਿਚ ਇਕ ਦੇਸ਼ ਜਿੱਥੇ ਕਾਲੇਸ਼ਵਰ, ਸ਼ਿਰੀਸ਼ੈਲ ਅਤੇ ਭੀਮੇਸਵਰ ਨਾਮ ਦੇ ਤਿੰਨ ਪਰਬਤ ਹਨ। ਹਰ ਇਕ ਪਰਬਤ ਉੱਤੇ ਇਕ ਸ਼ਿਵਲਿੰਗ ਸਥਾਪਿਤ ਹੈ। ਕਿਹਾ ਜਾਂਦਾ ਹੈ ਕਿ ਇੰਨ੍ਹਾਂ ਤਿੰਨ ਸ਼ਿਵ ਲਿੰਗਾ ਦੇ ਕਾਰਣ ਇਸ ਦੇਸ਼ ਦਾ ਨਾਮ ਤ੍ਰੀਲਿੰਗ ਪਿਆ ਸੀ ਅਤੇ ਰਾਗੁ ਤਿਲੰਗ ਦੱਖਣ ਦੇਸ਼ ਵਜੋਂ ਜਾਣਿਆ ਜਾਂਦਾ ਹੈ।

ਪ੍ਰਚੀਨ ਭਾਰਤੀ ਸੰਸਕ੍ਰਿਤੀ ਕੋਸ਼ ਪੰਨਾ 141

ਨਾਮਦੇਵ ਜੀ ਮਹਾਰਾਜ ਦੇ ਉਚਾਰੇ ਹੋਏ ਦੋ ਸ਼ਬਦ ਤਿਲੰਗ ਰਾਗੁ ਵਿਚ ਹਨ ਜਿਹੜੇ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਸ਼ਬਦ ਇਹ ਹਨ।

1. ਮੈ ਅੰਧੁਲੇ ਕੀ ਟੇਕ ਤੇਰਾ ਨਾਮੁ।
2. ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ।

## ਰਾਗੁ ਬਿਲਾਵਲੁ

ਰਾਗੁ ਬਿਲਾਵਲ ਸੰਪੂਰਣ ਜ਼ਾਤ ਦਾ ਰਾਗੁ ਹੈ। ਸਾਰੇ ਸ਼ੁੱਧ ਸੁਰ ਹਨ। ਵਾਦੀ ਸ਼ੜਦ ਅਤੇ ਸੰਵਾਦੀ ਦੀ ਪੰਚਮ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦੇ ਦੂਜੇ ਪਹਿਰ ਦਾ ਆਰੰਭ ਹੈ। ਅਨੰਦ ਮੰਗਲ ਦੇ ਵੇਲੇ ਇਸ ਦੇ ਗਾਉਣ ਦੀ ਰੀਤਿ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗੁ ਦਾ 16 ਸੋਲ੍ਹਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਆਪਣਾ ਇਕ ਸ਼ਬਦ ਬਿਲਾਵਲੁ ਵਿਚ ਉਚਾਰਿਆ ਹੈ ਜੋ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਨਾਮਦੇਵ ਜੀ ਦਾ ਜੋ ਰਾਗੁ ਬਿਲਾਵਲੁ ਵਿਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਉਸ ਦਾ ਸਿਰਲੇਖ ਹੇਠਾਂ ਲਿਖਿਆ ਹੈ।

1. ਸਫਲ ਜਨਮੁ ਮੋ ਕਉ ਗੁਰ ਕੀਨਾ।

## ਰਾਗੁ ਗੋਂਡ

ਰਾਗੁ ਗੋਂਡ ਜੋ ਸੰਪੂਰਣ ਜ਼ਾਤ ਦਾ ਹੈ। ਇਸ ਵਿਚ ਸ਼ੜਜ ਰਿਸ਼ਭ ਮੱਧਮ ਪੰਚਮ ਨਿਸ਼ਾਦ,

ਸ਼ੁੱਧ ਗਾਂਧਾਰ ਅਤੇ ਧੈਵਤ ਕੋਮਲ ਹਨ। ਗ੍ਰਹਿਸੁਰ ਗਾਂਧਾਰ, ਵਾਦੀ ਪੰਚਮ ਅਤੇ ਸੰਵਾਦੀ ਮੱਧਮ ਹੈ। ਗਾਉਣ ਦਾ ਸਮਾਂ ਦੁਪਹਿਰ ਦਾ ਹੈ।

| | | | | | | | | | |
|---|---|---|---|---|---|---|---|---|---|
| ਸਰਗਮ | ਛ | ਰ | ਮ | ਮ | ਪ | ਧਾ | ਸ਼ਾ | ਧ | ਨ |
| | ਪ | ਮ | ਗਾ | ਮ | ਰ | ਸ਼ | | | |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੌਂਡ ਰਾਗੁ ਦਾ ਸਤਾਰਵਾਂ ਨੰਬਰ ਜਾਂ ਸਥਾਨ ਹੈ।

ਨਾਮਦੇਵ ਮਹਾਰਾਜ ਜੀ ਨੇ ਜੋ ਸ਼ਬਦ ਗੌਂਡ ਰਾਗੁ ਵਿਚ ਉਚਾਰੇ ਉਹ ਸ਼ਬਦ 7 ਸੱਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਨਾਮਦੇਵ ਜੀ ਦੁਆਰਾ ਉਚਾਰੇ ਸ਼ਬਦ ਇਨ੍ਹਾਂ ਸੱਤਾਂ ਸ਼ਬਦਾਂ ਦਾ ਸਿਰਲੇਖ ਹੇਠ ਲਿਖੇ ਅਨੁਸਾਰ ਹੈ।

1. ਅਸੁਮੇਧ ਜਗਨੇ।
2. ਨਾਦ ਭ੍ਰਮੇ ਜੈਸੇ ਮਿਰਗਾਏ।
3. ਮੋ ਕਉ ਤਾਰਿ ਲੇ ਰਾਮਾ।
4. ਮੋਹਿ ਲਾਗਤੀ ਤਾਲਾਬੇਲੀ।
5. ਹਰਿ ਹਰਿ ਕਰਤ ਮਿਟੇ ਸਭਿ ਭਰਮਾ।
6. ਭੈਰਉ ਭੂਤ ਸੀਤਲਾ ਧਾਵੈ।
7. ਆਜੁ ਨਾਮੇ ਬੀਠਲ ਦੇਖਿਆ।

## ਰਾਗੁ ਰਾਮਕਲੀ

ਰਾਮਕਲੀ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਿਨੀ ਹੈ। ਆਰੋਹੀ ਵਿਚ ਮੱਧਮ ਅਤੇ ਨਿਸ਼ਾਦ ਵਰਜਿਤ ਹਨ। ਰਿਸ਼ਭ ਅਤੇ ਧੈਵਤ ਕੋਮਲ, ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਰਿਸ਼ਵ ਸੰਵਾਦੀ ਹੈਂ ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ ਹੈ।

| | | | | | | | | |
|---|---|---|---|---|---|---|---|---|
| ਅਰੋਹੀ | ਸ਼ | ਰਾ | ਗ | ਪ | ਧਾ | ਸ਼ | | |
| ਅਵਰੋਹੀ | ਸ਼ | ਨ | ਧਾ | ਪ | ਮ | ਗਾ | ਰ | ਸ਼ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗੁ ਦਾ ਅਠਾਰਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਦੇ ਚਾਰ 4 ਸ਼ਬਦ ਉਚਾਰੇ ਹੋਏ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਚਾਰ ਸ਼ਬਦ ਇਸ ਪ੍ਰਕਾਰ ਹਨ।

1. ਆਨੀਲੇ ਕਾਗਦੁ ਕਾਟੀਲੇ ਗੂਡੀ।

2. ਬੇਦ ਪੁਰਾਨ ਸਾਸਤ੍ ਆਨੰਤਾ।

3. ਮਾਇ ਨ ਹੋਤੀ ਬਾਪੁ ਨ ਹੋਤਾ।

4. ਬਾਨਾਰਸੀ ਤਪੁ ਕਰੈ ਉਲਟਿ।

## ਰਾਗੁ ਮਾਲੀ ਗੌੜਾ

ਮਾਲਵ ਗੋੜ ਇਹ ਮਾਰੂਠਾਟ ਦਾ ਸੰਪੂਰਣ ਰਾਗੁ ਹੈ। ਕਈ ਵਿਦਵਾਨਾਂ ਨੇ ਇਸ ਨੂੰ ਪੰਚਮ ਵਰਜ ਕੇ ਸਾੜਵ ਮੰਨਿਆ ਹੈ। ਇਸ ਵਿਚ ਧੈਵਤ ਦੋਵੇਂ ਲੱਗ ਜਾਂਦੇ ਹਨ। ਪੂਰੀਆ ਅਤੇ ਸ਼੍ਰੀ ਰਾਗੁ ਦੇ ਮੇਲ ਤੋਂ ਬਣਦਾ ਹੈ। ਰਿਸ਼ਭ ਵਾਦੀ ਅਤੇ ਧੈਵਤ ਸੰਵਾਦੀ ਹੈ। ਗਾਂਧਾਰ ਅਤੇ ਪੰਚਮ ਇਸ ਨੂੰ ਬਹੁਤ ਹੀ ਸਪੱਸ਼ਟ ਕਰਦੇ ਹਨ। ਕਈ ਵਿਦਵਾਨਾਂ ਦੇ ਮੱਤ ਅਨੁਸਾਰ ਇਹੀ ਵਾਦੀ ਅਤੇ ਸੰਵਾਦੀ ਹਨ। ਸੜਦ ਗਾਂਧਾਰ, ਪੰਚਮ ਨਿਸ਼ਾਦ ਸ਼ੁੱਧ ਰਿਸ਼ਭ ਕੋਮਲ, ਧੈਵਤ ਦੋਵੇਂ ਅਤੇ ਮੱਧਮ ਤੀਵਰ ਲੱਗਦਾ ਹੈ। ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਸ਼ | ਰਾ | ਗ | ਮੀ | ਪ | ਧ | ਨ | ਸ਼ |
| ਅਵਰੋਹੀ | ਸ਼ | ਨ | ਧ | ਪ | ਮੀ | ਗ | ਰਾ | ਸ਼ |

ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗੁ ਦਾ ਸਥਾਨ ਵੀਹਵਾਂ ਹੈ।

ਨਾਮਦੇਵ ਜੀ ਦੁਆਰਾ ਉਚਾਰੇ 3 ਤਿੰਨ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ ਜਿਨ੍ਹਾਂ ਦਾ ਸਿਰਲੇਖ ਹੇਠ ਦਿੱਤਾ ਗਿਆ ਹੈ।

1. ਧਨਿ ਧੰਨਿ ਓ ਰਾਮ ਬੇਨੁ ਬਾਜੈ।
2. ਮੇਰੋ ਬਾਪੁ ਮਾਧਉ ਤੂ ਧਨੁ ਕੇਸੌ।
3. ਸਭੈ ਘਟ ਰਾਮੁ ਬੋਲੈ।

## ਰਾਗੁ ਮਾਰੂ

ਰਾਗੁ ਮਾਰੂ ਇਕ ਸ਼ਾੜਵ ਜ਼ਾਤ ਦਾ ਰਾਗੁ ਹੈ। ਇਸ ਵਿਚ ਪੰਚਮ ਵਰਜਿਤ ਹੈ। ਮਾਰੂ ਨੂੰ ਸ਼ੜਦ ਗਾਂਧਾਰ, ਧੈਵਤ ਅਤੇ ਨਿਸ਼ਾਦ ਸ਼ੁੱਧ ਰਿਸ਼ਭ ਕੋਮਲ ਅਤੇ ਮੱਧਮ ਤੀਵ੍ਰ ਲੱਗਦਾ ਹੈ। ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ। ਕਈ ਸੰਗੀਤ ਗ੍ਰੰਥਾਂ ਵਿਚ ਇਸ ਨੂੰ ਸੰਪੂਰਣ ਰਾਗੁ ਲਿਖਿਆ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰੂ ਰਾਗੁ ਦਾ ਇੱਕੀਵਾਂ ਨੰਬਰ ਜਾਂ ਸਥਾਨ ਹੈ। ਇਹ ਰਾਗੁ ਯੁੱਧ ਅਤੇ ਅਕਾਲ ਚਲਾਣੇ ਸਮੇਂ ਖਾਸ ਕਰਕੇ ਅਤੇ ਦਿਨ ਦੇ ਤੀਜੇ ਪਹਿਰ ਸਧਾਰਣ ਰੀਤਿ ਅਨੁਸਾਰ ਗਾਇਆ ਜਾਂਦਾ ਹੈ ਜਿਵੇਂ ਆਗੇ ਚਲਤ ਸੁ ਮਾਰੂ ਗਾਵਤ, ਉਮਲ ਲੱਥੇ ਜੋਧੇ ਮਾਰੂ ਵਜਿਆਂ ਚੰਡੀ ਦੀ ਵਾਰ।

ਨਾਮਦੇਵ ਜੀ ਮਹਾਰਾਜ ਦੁਆਰਾ ਉਚਾਰਿਆ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਉਸ ਸ਼ਬਦ ਦਾ ਮੁੱਖ ਸਿਰਲੇਖ ਹੇਠ ਲਿਖਿਆ ਜਾਂਦਾ ਹੈ।

1. ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ।

## ਭੈਰਉ ਰਾਗੁ

ਭੈਰਉ ਇਕ ਰਾਗੁ ਜਿਸ ਦੀ ਛੇ ਰਾਗੁਾਂ ਵਿਚ ਗਿਣਤੀ ਹੁੰਦੀ ਹੈ। ਇਹ ਸੰਪੂਰਣ ਜ਼ਾਤ ਦਾ ਮਾਰਗ (ਮਾਰਗੀਯ) ਹੈ। ਭੈਰਊ ਰਾਗੁ ਨੂੰ ਉਚਾਰਣ ਦਾ ਸਮਾਂ ਅੰਮ੍ਰਿਤ ਵੇਲਾ ਹੈ ਭਾਵ ਸਵੇਰ ਦਾ ਸਮਾਂ ਹੈ। ਭੈਰਵ/ਭੈਰਊ ਦੇ ਸੁਰ ਹਨ ਰਿਸ਼ਭ ਅਤੇ ਧੈਰਵ, ਕੋਮਲ ਅਰੋਹੀ ਵਿਚ ਰਿਸ਼ਭ ਕੋਮਲ ਤਰ।ਅਤੇ ਸ਼ੜਜ, ਗਾਂਧਾਰ ਮੱਧਮ ਪੰਚਮ ਨਿਸ਼ਾਦ ਸ਼ੁੱਧ ਇਸ ਵਿਚ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਸ਼ | ਰਾ | ਗ | ਮ | ਪ | ਧਾ | ਨ | ਸ |
| ਅਵਰੋਹੀ | ਸ਼ | ਨ | ਧਾ | ਪ | ਮ | ਗ | ਰਾ | ਸ਼ |
| | ਧਾ | ਧਾ | ਪਾ | ਧਾ | ਧਾ | ਪ | ਮ | ਰਾ |
| | ਰਾ | ਗ | ਮ | ਗ | ਗ | ਗ | ਗ | ਸ਼। |

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗੁਾਂ ਵਿਚ ਭੈਰਉ ਰਾਗੁ ਦਾ ਚੌਵੀਵਾਂ ਨੰਬਰ/ਸਥਾਨ ਹੈ। ਹਨੂਮੰਤ ਮਤ ਅਨੁਸਾਰ ਇਹ ਪੰਜ ਸੁਰ ਦਾ ਰਾਗੁ ਹੈ। ਧੈਵਤ ਨਿਸ਼ਾਦ ਸੜਜ ਗਾਂਧਾਰ ਅਤੇ ਮੱਧਮ ।

ਮਹਾਨ ਕੋਸ਼ ਪੰਨਾ 924, 925

ਨਾਮਦੇਵ ਮਹਾਰਾਜ ਨੇ ਭੈਰਊ ਰਾਗੁ ਵਿਚ 12 ਬਾਰਾਂ ਸ਼ਬਦ ਉਚਾਰੇ ਹਨ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਸ਼ਬਦ ਇਸ ਪ੍ਰਕਾਰ ਹਨ।

1. ਰੇ ਜਿਹਬਾ ਕਰਉ ਸਤ ਖੰਡ।
2. ਪਰ ਧਨ ਪਰ ਦਾਰਾ ਪਰਹਰੀ।
3. ਦੂਧੁ ਕਟੋਰੈ ਗਡਵੈ ਪਾਨੀ।
4. ਮੈ ਬਉਰੀ ਮੇਰਾ ਰਾਮ ਭਤਾਰੁ।
5. ਕਬਹੁ ਖੀਰਿ ਖਾਡ ਘੀਉ ਨ ਭਾਵੈ।
6. ਹਸਤ ਖੇਲਤ ਤੇਰੇ ਦੇਹੁਰੇ ਆਇਆ।
7. ਜੈਸੀ ਭੂਖੇ ਪ੍ਰੀਤਿ ਅਨਾਜ।
8. ਘਰ ਕੀ ਨਾਰਿ ਤਿਆਗੈ ਅੰਧਾ।

9. ਸੰਡਾ ਮਰਕਾ ਜਾਇ ਪੁਕਾਰੇ।

10. ਸੁਲਤਾਨੁ ਪੂਛੈ ਸੁਨੁ ਬੇ ਨਾਮਾ।

11. ਜਉ ਗੁਰਦੇਉ ਤ ਮਿਲੈ ਮੁਰਾਰਿ।

12. ਆਉ ਕਲੰਦਰ ਕੇਸਵਾ।

## ਰਾਗੁ ਬਸੰਤ

ਬਸੰਤ ਰਾਗੁ ਜੋ ਪੂਰਬੀ ਠਾਟ ਦਾ ਸੰਪੂਰਣ ਹੈ। ਇਸ ਵਿਚ ਦੋਵੇਂ ਮੱਧਮ ਲਗਦੇ ਹਨ। ਸ਼ੜਜ, ਗਾਂਧਾਰ, ਮੱਧਮ, ਪੰਚਮ, ਧੈਵਤ ਅਤੇ ਨਿਸ਼ਾਦ ਸ਼ੁੱਧ, ਗਿਸ਼ਭ ਕੋਮਲ ਅਤੇ ਮੱਧਮ ਤੀਵ੍ਰ ਲਗਦਾ ਹੈ। ਇਸ ਬਸੰਤ ਰਾਗੁ ਨੂੰ ਗਾਉਣ ਦਾ ਸਮਾਂ ਬਸੰਤ ਰੁੱਤ ਅਥਵਾ ਰਾਤ ਦਾ ਸਮਾਂ ਹੁੰਦਾ ਹੈ।

1. ਆਰੋਹੀ ਸ ਗ ਮ ਧ ਰਾ ਸ਼
2. ਅਵਰੋਹੀ ਰਾ ਨ ਧਾ ਪ ਮੀ ਰਾ ਮ ਗ ਰਾ ਸ਼

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਸੰਤ ਰਾਗੁ ਦਾ ਸਥਾਨ ਪੱਚੀਵਾਂ ਹੈ।

ਨਾਮਦੇਵ ਜੀ ਮਹਾਰਾਜ ਨੇ ਜੋ ਬਸੰਤ ਰਾਗੁ ਵਿਚ ਸ਼ਬਦ ਉਚਾਰੇ ਹਨ ਉਹ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਮਹਾਰਾਸ਼ਟਰ ਵਿਚੋਂ ਉਨ੍ਹਾਂ ਦੇ ਘਰੋਂ ਲੈ ਕੇ ਆਪ ਲਿਖਕੇ ਲਿਆਏ ਸਨ। ਇਹ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਜਿਵੇਂ :—

1. ਸਾਹਿਬ ਸੰਕਟਵੈ ਸੇਵਕੁ ਭਜੈ।
2. ਲੋਭ ਲਹਰਿ ਅਤਿ ਨੀਝਰ ਬਾਜੈ।
3. ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ।

## ਰਾਗੁ ਸਾਰੰਗ

ਸਾਰੰਗ ਇਕ ਰਾਗੁ ਹੈ ਜੋ ਕਾਫੀ ਠਾਟ ਦਾ ਔੜਵ ਸਾੜਵ ਹੈ। ਇਸ ਨੂੰ ਨਿਸ਼ਾਦ ਸ਼ੁੱਧ ਅਤੇ ਕੋਮਲ ਦੋਵੇਂ ਲਗਦੇ ਹਨ। ਬਾਕੀ ਸਾਰੇ ਸ਼ੁੱਧ ਸੁਰ ਹਨ। ਸਾਰੰਗ ਦੇ ਗਾਉਣ ਦਾ ਵੇਲਾ ਸ਼ਾਮ, ਦੁਪਿਹਰ ਦਾ ਸਮਾਂ ਹੁੰਦਾ ਹੈ। ਸਾਰੰਗ ਵਿੱਚ ਬਾਕੀ ਗਿਸ਼ਭ ਅਤੇ ਸੰਵਾਦੀ ਪੰਚਮ ਹੈ। ਆਰੋਹੀ ਵਿੱਚ ਧੈਵਤ ਵਰਜਿਤ ਹੈ। ਅਵਰੋਹੀ ਵਿੱਚ ਵੀ ਦੁਰਬਲ ਹੋ ਕੇ ਲਗਦਾ ਹੈ।

| | | | | | | | |
|---|---|---|---|---|---|---|---|
| ਆਰੋਹੀ | ਸ | ਰ | ਮ | ਪ | ਨ | ਸ | |
| ਅਵਰੋਹੀ | ਸ | ਧ | ਨਾ | ਪ | ਮ | ਰ | ਸ |

ਇਸ ਰਾਗੁ ਦੇ ਕਈ ਭੇਦ ਹਨ। ਉਪਰ ਲਿਖਿਆ ਸ਼ੁੱਧ ਸਾਰੰਗ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਾਰੰਗ ਦਾ 26 ਛੱਬੀਵਾਂ ਸਥਾਨ ਹੈ। ਭਾਈ ਸੰਤੋਖ ਸਿੰਘ ਨੇ ਸਾਰੰਗ ਸ਼ਬਦ ਕਿਤਨਿਆਂ ਅਰਥਾਂ ਵਿਚ ਵਰਤਿਆ ਹੈ, ਦੇਖੋ ਹੇਠ ਲਿਖਿਆ ਹੈ ਇਹ ਸਵੱਈਆ

(ੳ) ਸਾਰੰਗ ਪੈ ਕਬਿ ਸਾਰੰਗ ਪੈ ਚੜ੍ਹਿ
ਸਾਰੰਗ ਸ਼ਤ੍ਰਨ ਕੋ ਬਲਿ ਸਾਰੰਗ,

(ਅ) ਸਾਰੰਗ ਜਯੋ ਜਗ ਮੇ ਕੁਲ ਸਾਰੰਗ
ਸਾਰੰਗ ਗਯਾਨ ਪ੍ਰਕਾਸ਼ਨ ਸਾਰੰਗ,

(ੲ) ਸਾਰੰਗ ਦਾਸਨ ਕੋ ਪ੍ਰਿਯ ਸਾਰੰਗ
ਸਾਰੰਗ ਦੋਸ਼ਨ ਕੋ ਸਮ ਸਾਰੰਗ,

(ਸ) ਸਾਰੰਗ ਪਾਣਿ ਭਯੋ ਨਰ ਸਾਰੰਗ
ਸਾਰੰਗ ਸ਼੍ਰੀ ਤਰ ਗੋਬਿੰਦ ਸਾਰੰਗ,

## ਅਰਥ

(ੳ) ਸਾਰੰਗ (ਘੋੜੇ) ਤੇ ਕਦੇ ਸਾਰੰਗ (ਹਾਥੀ) ਤੇ ਸਵਾਰ ਹੁੰਦੇ ਹਨ।
ਸਾਰੰਗ (ਮ੍ਰਿਗ) ਵੈਰੀਆਂ ਨੂੰ ਬਲਵਾਨ ਸਾਰੰਗ (ਸ਼ੇਰ) ਹਨ।

(ਅ) ਸਾਰੰਗ (ਸੂਰਜ) ਸਮਾਨ ਜਗਤ ਵਿੱਚ ਵੰਸ਼ ਸਾਰੰਗ (ਉੱਜਲ) ਹੈ। ਗਿਆਨ ਰੂਪ ਸਾਰੰਗ (ਦੀਪਕ) ਨੂੰ ਰੋਸ਼ਨ ਕਰਨ ਲਈ ਸਾਰੰਗ (ਅਗਨਿ) ਹਨ।

(ੲ) ਸਾਰੰਗ (ਚਾਤ੍ਰਿਕ) ਦਾਸਾਂ ਨੂੰ ਪਿਆਰੇ ਸਾਰੰਗ (ਸਰਪ) ਸਮਾਨ ਹਨ।

(ਸ) ਸਾਰੰਗ ਪਾਣਿ (ਵਿਸ਼ਨੂੰ) ਹੋ ਗਿਆ ਹੈ। ਨਰ ਸਾਰੰਗ (ਨਰ-ਸਿੰਘ ਭਾਵ ਪੁਰਖਾਂ ਵਿਚੋਂ ਸਿਰੋਮਣੀ) ਸਾਰੰਗ (ਕਾਮ) ਅਤੇ ਸਾਰੰਗ (ਚੰਦ੍ਰਮਾਂ) ਦੀ ਸ਼੍ਰੀ (ਸ਼ੋਭਾ ਰੂਪ) ਗੁਰੂ ਹਰ ਗੋਬਿੰਦ ਸਾਹਿਬ ਹਨ।

ਨਾਮਦੇਵ ਜੀ ਨੇ ਸਾਰੰਗ ਵਿਚ ਤਿੰਨ ਸ਼ਬਦ ਉਚਾਰੇ ਹਨ ਜੋ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਇਹ ਤਿੰਨਾਂ ਸ਼ਬਦਾਂ ਦਾ ਸਿਰਲੇਖ ਹੇਠ ਲਿਖਿਆ ਜਾਂਦਾ ਹੈ ਤਾਂ ਜੋ ਪਾਠਕ ਜਨ ਇਸ ਨੂੰ ਜਾਣ ਸਕਣ।

1. ਕਾਂਏ ਰੇ ਮਨ ਬਿਖਿਆ ਬਨ ਜਾਇ।
2. ਬਦਹੁ ਕੀ ਨ ਹੋਡ ਮਾਧਉ।
3. ਦਾਸ ਅਨਿੰਨ ਮੇਰੋ ਨਿਜ ਰੂਪ ।

## ਰਾਗੁ ਮਲਾਰ

ਮਲਾਰ ਰਾਗੁ ਇਕ ਬਹੁਤ ਹੀ ਰਸਦਾਇਕ ਰਾਗੁ ਹੈ। ਇਸ ਰਾਗੁ ਦੇ ਕਈ ਭੇਦ ਸੰਪੂਰਣ

ਜ਼ਾਤ ਦੇ ਹਨ। ਪਰੰਤੂ ਇੱਥੇ ਅਸੀਂ ਸ਼ੁੱਧ ਮਲਾਰ ਲਿਖਦੇ ਹਾਂ। ਇਹ ਕਮਾਚਠਾਟ ਦਾ ਔੜਵ ਰਾਗੁ ਹੈ। ਗਾਂਧਾਰ ਅਤੇ ਨਿਸ਼ਾਦ ਵਰਜਿਤ ਹਨ। ਸ਼ੜਜ ਰਿਸ਼ਭ ਮੱਧਮ ਪੰਚਮ ਅਤੇ ਧੈਵਤ ਸ਼ੁੱਧ ਹਨ। ਗ੍ਰਹ ਅਤੇ ਵਾਦੀ ਸੁਰ ਮੱਧਮ ਅਤੇ ਸੰਵਾਦੀ ਸ਼ੜਜ ਹੈ। ਮਲਾਰ ਰਾਗੁ ਦੇ ਗਾਉਣ ਦਾ ਵਕਤ ਵਰਖਾ ਰੁੱਤ ਅਤੇ ਰਾਤ ਦਾ ਸਮਾਂ ਮੰਨਿਆ ਗਿਆ ਹੈ।

| | | | | | | | |
|---|---|---|---|---|---|---|---|
| ਆਰੋਹੀ | ਸ਼ | ਰ | ਮ | ਪ | ਧ | ਰ | ਸ਼ |
| ਅਵਰਹੀ | ਸ਼ | ਧ | ਪ | ਮ | | | |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਲਾਰ ਰਾਗੁ ਦਾ 27 ਸਤਾਈਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਬਹੁਤ ਹੀ ਬਾਣੀ ਰਚੀ ਹੋਈ ਹੈ। ਪਰੰਤੂ ਉਨ੍ਹਾਂ ਦੇ ਦੋ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ ਜਿਨ੍ਹਾਂ ਦਾ ਕੇਵਲ ਸਿਰਲੇਖ ਹੀ ਹੇਠ ਲਿਖਿਆ ਜਾਂਦਾ ਹੈ ਜਿਵੇਂ :—

1. ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ।
2. ਮੋ ਕਉ ਤੂੰ ਨਾ ਬਿਸਾਰਿ।

## ਰਾਗੁ ਕਾਨੜਾ

ਕਾਨੜਾ ਇਕ ਬਹੁਤ ਹੀ ਮਧੁਰ ਸੁਰ ਵਿਚ ਉਚਾਰਣ ਵਾਲਾ ਰਾਗੁ ਹੈ ਅੰਮ੍ਰਿਤ ਵੇਲਾ ਹੋਵੇ ਤਾਂ ਉਧਰ ਕਾਨੜਾ ਰਾਗੁ ਜਾਂ ਸੰਗੀਤ ਵਜ ਰਿਹਾ ਹੋਵੇ ਤਾਂ ਇਸ ਸੰਗੀਤ ਪ੍ਰੇਮੀ ਸੁਣ ਕੇ ਮੋਹਿਤ ਹੋ ਜਾਂਦੇ ਹਨ। ਇਹ ਇਕ ਐਸਾ ਰਾਗੁ ਹੈ ਜਿਸਦੇ 18 ਅਠਾਰਾਂ ਭੇਦ ਦੱਸੇ ਜਾਂਦੇ ਹਨ ਜਿਵੇਂ ਦਰਬਾਰੀ, ਨਾਯਕੀ, ਮੁਦ੍ਰਾ, ਕਾਸ਼ਿਕੀ, ਵਾਗੇਸ਼੍ਰੀ (ਵਾਗੀਸ਼ਵਰੀ) ਨਟ, ਕਾਫੀ, ਕੋਲਾਹਲ, ਮੰਗਲ, ਸਯਾਮ, ਟੰਕ ਨਾਗਧੁਨੀ, ਅਡਾਨਾ, ਸਾਹਾਨਾ, ਸੂਹਾ ਸੁਘਰ, ਹੁਸੈਨੀ ਅਤੇ ਜਯ ਜਯੰਤੀ। ਪਾਠਕਾਂ ਦੀ ਜਾਣਕਾਰੀ ਲਈ ਅੱਗੇ ਦਰਬਾਰੀ ਕਾਨੜੇ ਦਾ ਸਰੂਪ ਦਿੱਤਾ ਜਾਂਦਾ ਹੈ। ਇਹ ਆਂਸਾਵਰੀ ਠਾਟ ਦਾ ਸ਼ਾੜਵ ਸੰਪੂਰਣ ਰਾਗੁ ਹੈ। ਅਰਥਾਤ ਆਰੋਹੀ ਵਿੱਚ 6 (ਛੇ) ਅਤੇ ਅਵਰੋਹੀ ਵਿੱਚ 7 ਸੱਤ ਸੁਰ ਹਨ। ਆਰੋਹੀ ਵਿਚ ਗਾਂਧਾਰ ਦੁਬਬਲ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਪੰਚਮ ਅਤੇ ਰਿਸ਼ਭ ਨਾਲ ਨਿਸ਼ਾਦ ਦੀ ਸੰਗਤ ਰਹਿੰਦੀ ਹੈ। ਗਾਂਧਾਰ ਧੈਵਤ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ। ਇਸ ਰਾਗੁ ਨੂੰ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਮੰਨਿਆ ਗਿਆ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਨਾ | ਸ਼ | ਰ | ਮ | ਪ | ਧਾ | ਨਾ | ਸ਼ |
| ਅਵਰੋਹੀ | ਸ਼ | ਧਾ | ਨਾ | ਪ | ਗਾ | ਮ | ਰ | ਸ਼ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਨੜਾ ਰਾਗੁ ਦਾ ਅਠਾਈਵਾਂ ਸਥਾਨ ਹੈ।

ਨਾਮਦੇਵ ਜੀ ਨੇ ਬੇਅੰਤ ਹੀ ਬਾਣੀ ਉਚਾਰੀ ਹੋਈ ਹੈ ਪਰੰਤੂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਜੀ ਦਾ ਕੇਵਲ ਇਕ ਹੀ ਸ਼ਬਦ ਅੰਕਿਤ ਹੈ ਜੋ ਕਿ ਸਿਰਲੇਖ ਰੂਪ ਹੇਠ ਲਿਖਿਆ ਹੈ।

1. ਐਸੋ ਰਾਮ ਰਾਇ ਅੰਤਰਜਾਮੀ।

## ਰਾਗੁ ਪ੍ਰਭਾਤੀ

ਅੰਮ੍ਰਿਤ ਵੇਲਾ ਹੋਵੇ ਰਾਗੁ ਪ੍ਰਭਾਤੀ ਗਾਇਆ ਜਾਂਦਾ ਹੋਵੇ, ਸੰਗੀਤ ਮਧੁਰ ਹੋਵੇ, ਨਾਲ-ਨਾਲ ਸਾਜ਼ ਵੀ ਆਪਣੀ ਮਧੁਰ ਅਵਾਜ ਦੇ ਰਹੇ ਹੋਣ ਤਾਂ ਉਸ ਵੇਲੇ ਕੌਣ ਐਸਾ ਵਿਅਕਤੀ ਹੈ ਜੋ ਇਹ ਸੰਗੀਤ ਨੂੰ ਸੁਣ ਕੇ ਅਨੰਦ ਮਈ ਅਵਸਥਾ ਨਾਲ ਝੂਮ ਨਾ ਰਿਹਾ ਹੋਵੇ।

ਪ੍ਰਭਾਤੀ ਇਕ ਰਾਗਿਣੀ, ਜੋ ਭੈਰਵ ਠਾਟ ਦੀ ਸੰਪੂਰਣ ਜ਼ਾਤ ਦੀ ਹੈ। ਇਸ ਵਿਚ ਸ਼ੜਜ, ਗਾਂਧਾਰ ਮੱਧਮ, ਪੰਚਮ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਅਤੇ ਧੈਵਤ ਕੋਮਲ ਹਨ। ਮੱਧਮਵਾਦੀ ਅਤੇ ਸ਼ੜਜ ਸੰਵਾਦੀ, ਗ੍ਰਹ ਸੁਰ ਮੱਧਮ ਹੈ। ਇਸ ਰਾਗੁ ਨੂੰ ਗਾਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਸ਼ | ਰ | ਗ | ਮ | ਪ | ਧਾ | ਨ | ਸ਼ |
| ਅਵਰੋਹੀ | ਸ਼ | ਨ | ਧਾ | ਪ | ਮ | ਗ | ਰਾ | ਸ਼ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭਾਤੀ ਰਾਗੁ ਦਾ ਤੀਹਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਬੇਅੰਤ ਹੀ ਬਾਣੀ ਉਚਾਰੀ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 61 ਸ਼ਬਦ ਹੀ ਅੰਕਿਤ ਹਨ। ਮਹਾਰਾਸ਼ਟਰ ਸਰਕਾਰ ਨੇ ਨਾਮਦੇਵ ਜੀ ਦੀ ਬਹੁਤ ਸਾਰੀ ਬਾਣੀ ਪ੍ਰਕਾਸ਼ਿਤ ਕੀਤੀ ਹੈ। ਪ੍ਰਭਾਤੀ ਰਾਗੁ ਵਿਚ ਨਾਮਦੇਵ ਜੀ ਦੇ 3 ਤਿੰਨ ਸ਼ਬਦ ਉਚਾਰੇ ਹੋਏ ਹਨ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਉਹਨਾਂ ਸ਼ਬਦਾਂ ਦਾ ਸਿਰਲੇਖ ਹੇਠਾਂ ਲਿਖਿਆ ਜਾਂਦਾ ਹੈ।

1. ਮਨ ਕੀ ਬਿਰਥਾ ਮਨੁ ਹੀ ਜਾਨੈ।
2. ਆਦਿ ਜੁਗਾਦਿ ਜੁਗਾਦਿ ਜੁਗੋ ਜੁਗ।
3. ਅਕੁਲ ਪੁਰਖ ਇਕੁ ਚਲਿਤੁ ਉਪਾਇਆ।

ਨਾਮਦੇਵ ਜੀ ਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ 61 ਸ਼ਬਦਾਂ ਦਾ ਜਦੋਂ ਮੈਨੂੰ ਟੀਕਾ ਕਰਨ ਲਈ ਬ੍ਰਹਮ ਗਿਆਨੀ ਨਾਮਦੇਵ ਜੀ ਨੇ ਆਪ ਉਤਸ਼ਾਹਿਤ ਕੀਤਾ ਤਾਂ ਮੈਨੂੰ ਇਨ੍ਹਾਂ ਸ਼ਬਦਾਂ ਦੀ ਗਹਿਰਾਈ ਦਾ ਪਤਾ ਲੱਗਾ ਕਿ ਉਸ ਮਹਾਨ ਵਿਅਕਤੀ ਦੀ ਸੋਚ ਦੀ ਉਡਾਰੀ ਕਿੰਨੀ ਉੱਚੀ ਅਤੇ ਗਹਿਰਾਈ ਕਿੰਨੀ ਡੂੰਘੀ ਸੀ ਜਿਸ ਦਾ ਕੋਈ ਲੇਖਾ ਜੋਖਾ ਨਹੀਂ ਲਾ ਸਕਦਾ। ਨਾਮਦੇਵ ਜੀ ਦੇ ਖ਼ਿਆਲ ਐਨੇ ਉੱਚੇ ਸਨ ਕਿ ਲੱਖ ਅਕਾਸ਼ਾਂ ਆਕਾਸ਼, ਲੱਖ

ਪਤਾਲਾਂ ਪਤਾਲ ਵਿਚ ਵੀ ਨਹੀਂ ਸਮੋਏ ਜਾ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਨਾਮਦੇਵ ਜੀ ਦੀ ਬਾਣੀ ਅੰਕਿਤ ਹੈ ਉਹ 18 ਅਠਾਰਾਂ ਰਾਗਾਂ ਵਿਚ ਉਚਾਰੀ ਹੋਈ ਹੈ। ਇਹ ਰਾਗੁ ਹਨ ਰਾਗੁ ਗਉੜੀ, ਰਾਗੁ ਆਸਾ, ਰਾਗੁ ਗੂਜਰੀ, ਰਾਗੁ ਸੋਰਠਿ, ਰਾਗੁ ਧਨਾਸਰੀ, ਰਾਗੁ ਟੋਡੀ, ਰਾਗੁ ਤਿਲੰਗ, ਰਾਗੁ ਬਿਲਾਵਲੁ, ਰਾਗੁ ਗੋਂਡ, ਰਾਗੁ ਰਾਮਕਲੀ, ਰਾਗੁ ਮਾਲੀ ਗਉੜਾ, ਰਾਗੁ ਮਾਰੂ, ਰਾਗੁ ਭੈਰਉ, ਰਾਗੁ ਬਸੰਤ, ਰਾਗੁ ਸਾਰੰਗ, ਰਾਗੁ ਮਲਾਰ, ਰਾਗੁ ਕਾਨੜਾ ਅਤੇ ਰਾਗੁ ਪ੍ਰਭਾਤੀ। ਇਨ੍ਹਾਂ ਰਾਗਾਂ ਨੂੰ ਦੇਖਦਿਆਂ ਹੋਇਆ ਇਹ ਪਤਾ ਚਲਦਾ ਹੇ ਕਿ ਨਾਮਦੇਵ ਜੀ ਨੂੰ ਰਾਗੁ ਵਿੱਦਿਆ ਦਾ ਕਿੰਨਾਂ ਡੂੰਘਾ ਗਿਆਨ ਸੀ ਅਤੇ ਪਿੱਛੋਂ ਜਾ ਕੇ ਇਹ ਰਾਗੁ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਹਨ।

ਰਾਗੁ ਮਾਲਾ ਉਸ ਨੂੰ ਕਹਿੰਦੇ ਹਨ ਜਿਸ ਵਿਚ ਰਾਗਾਂ ਦੀ ਨਾਮਾਵਲੀ ਹੋਵੇ। ਜਿਸ ਦਾ ਵੇਰਵਾ ਹੇਠਾਂ ਅੰਕਿਤ ਕੀਤਾ ਜਾਂਦਾ ਹੈ।

| | ਰਾਗੁ | ਰਾਗਣੀਆਂ | ਪੁੱਤਰ |
|---|---|---|---|
| 1. | ਭੈਰਉ | ਭੈਰਵੀ, ਬਿਲਾਵਲੀ<br>ਪੁਨਯਾਕੀ, ਬੰਗਲੀ<br>ਅਤੇ ਅਸਲੇਖੀ | ਪੰਚਮ ਹਰਖ ਦਿਖਾਸ,<br>ਬੰਗਾਲਮ, ਮਧੁ ਮਾਧਵ<br>ਲਲਿਤ ਅਤੇ ਬਿਲਾਵਲ |
| 2. | ਮਾਲਕੌਂਸ | ਗੋਂਡਕਰੀ ਦੇਵ ਗੰਧਾਰੀ<br>ਸੀਹੁਤੀ ਅਤੇ ਧਨਾਸਿਰੀ | ਮਾਰੂ, ਮਸਤਅੰਗ, ਮੇਵਾਰ<br>ਪ੍ਰਬਲ, ਚੰਡਕੌਸਕ ਖਉ,ਖਟ<br>ਅਤੇ ਭੌਰਾਨਦ। |
| 3. | ਹਿੰਡੋਲ (ਹਿੰਦੋਲ) | ਤੇਲੰਗੀ ਦੇਵਕਰੀ ਬਸੰਤੀ<br>ਸੰਦੂਰਿ ਅਤੇ ਅਹੀਰੀ | ਸੁਰਮਾਨੰਦ, ਭਾਸਕਰ ਚੰਦ੍ਰਬਿੰਬ<br>ਮੰਗਲ, ਸਰਸਬਾਨ ਬਿਨੋਦ, ਬਸੰਤ<br>ਅਤੇ ਕਮੋਦ। |
| 4. | ਦੀਪਕ | ਕਛੇਲੀ ਪਟਮੰਜਰੀ, ਟੋਡੀ,<br>ਕਮੋਦੀ ਅਤੇ ਗੂਜਰੀ | ਕਲੰਕਾ, ਕੁੰਤਲ, ਰਾਮਾਕਮਲ<br>ਕੁਸਮ, ਚੰਪਕ, ਗੋਰਾ, ਕਾਨਰਾ ਅਤੇ<br>ਕਲਾਨਾ |
| 5. | ਸ਼੍ਰੀ ਰਾਗੁ | ਬੈਰਾਰੀ, ਕਰਨਾਟੀ ਗੌਰੀ<br>ਆਸਾਵਰੀ ਅਤੇ ਸਿੰਧਵੀ | ਸਾਲੂ ਸਾਰੰਗ ਸਾਗਰਾ,<br>ਗੌਂਡ, ਗੰਭੀਰ, ਗੁੰਡ, ਕੁੰਭ ਅਤੇ ਹਮੀਰ। |
| 6. | ਮੇਘ | ਸੋਰਠਿ ਗੋਂਡਮਲਾਰੀ ਆਸਾ<br>ਗੁਨਗੁਨੀ ਅਤੇ ਸੂਹਉ | ਬੈਰਾਧਰ, ਗਜਧਰ, ਕੇਦਾਰਾਂ,<br>ਜਬਲੀਧਰ, ਨਟ, ਜਨਧਾਰਾ,<br>ਸ਼ੰਕਰ ਅਤੇ ਸਿਯਾਮਾ |

ਮਹਾਨ ਕੋਸ਼

ਖਸਟ ਰਾਗੁ ਉਨਿ ਰਾਇ ਸੰਗਿ ਰਾਗਣੀ ਤੀਸ ॥
ਸਭੇ ਪੁਤ੍ਰ ਰਾਗਨਿ ਕੇ ਅਠਾਰਹ ਦਸ ਬੀਸ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1430)

ਅੰਤ ਵਿਚ ਇਹ ਬਹੁਤ ਹੀ ਦ੍ਰਿੜ੍ਹਤਾ ਨਾਲ ਕਿਹਾ ਜਾ ਸਕਦਾ ਹੈ ਕਿ ਸਤਿਗੁਰ ਨਾਮਦੇਵ ਜੀ ਸਾਰੇ ਭਾਰਤ ਦੇ ਮਾਨਵਤਾ ਵਾਦੀ ਅਤੇ ਰਾਸ਼ਟਰੀ ਏਕਤਾ ਦੇ ਕਲਿਆਣਕਾਰੀ ਰੂਹਾਨੀ ਰਹਿਬਰ ਸਨ ਜਿਨ੍ਹਾਂ ਨੇ ਸਮੁੱਚੇ ਸਮਾਜ ਨੂੰ ਸਮਾਨਤਾ, ਬਰਾਬਰੀ ਅਤੇ ਭਾਈਚਾਰੇ ਅਤੇ ਰਾਸ਼ਟਰਵਾਦ ਦਾ ਅਦੁੱਤੀ ਪੈਗਾਮ ਗੁਰੂ ਨਾਨਕ ਦੇਵ ਜੀ ਤੋਂ ਦੋ ਸੌ ਸਾਲ ਪਹਿਲਾਂ ਦਿੱਤਾ ਸੀ। ਸਤਿਗੁਰੂ ਨਾਮਦੇਵ ਜੀ ਭਾਰਤ ਵਿਚ ਕ੍ਰਾਂਤੀ ਦੇ ਅਗਰਦੂਤ ਵਜੋਂ ਵੱਧ ਮਹੱਤਵ ਰਖਦੇ ਹਨ।

***